# ਪੰਜਾਬੀ ਬਾਤ ਚੀਤ ॥

ਪੰਡਿਤ ਸਰਧਾ ਰਾਮ ਕ੍ਰਿਤ ॥

# PANJÁBÍ BÁT CHÍT

BY

**Pandit Sardhá Ram**

---

PUBLISHED UNDER THE AUTHORITY OF
THE PANJÁB TEXT BOOK COMMITTEE.

PRINTED AT THE LODIANA MISSION PRESS,
FOR THE GOVERNMENT CENTRAL BOOK DEPÔT;
REV. C. B. NEWTON SUPERINTENDENT.

1884.

# ਭੂਮਿਕਾ॥

ਧੰਨ ਹੈ ਉਹ ਪਰਮਾਤਮਾ ਪਰਮੇਸੁਰ ਜਿਸ ਨੈ ਆਪਣੀ ਸਮਰੱਥ ਨਾਲ਼ ਇਸ ਜਗਤ ਦੇ ਬਾਗ ਨੂੰ ਉਪਜਾਇਆ। ਅਰ ਕਈਆਂ ਭਾਂਤਾਂ ਦਿਆਂ ਫੁੱਲਾਂ ਫਲ਼ਾਂ ਨਾਲ ਪੂਰਣ ਕਰਕੇ ਸਜਾਇਆ। ਇਹ ਕੇਹੀ ਅਨੰਤ ਮਹਿਮਾ ਉਸ ਨਿਰੰਕਾਰ ਦੀ ਹੈ ਕਿ ਇੱਕ ਨਾਲ ਦੂਜੇ ਦੀ ਮੂਰਤ ਅਰ ਸੁਭਾਉ ਅਰ ਬੋਲ ਚਾਲ ਨਹੀਂ ਮਿਲ਼ਦੇ ਸਬ ਕੋਈ ਜੁਦੀ ਜੁਦੀ ਰੰਗਤ ਦਾ ਰੰਗੀਲਾ ਹੈ। ਕੋਈ ਫੁੱਲ ਖਿੜਿਆ ਹੋਇਆ ਅਰ ਕੋਈ ਕੁਮਲ਼ਾਇਆ ਹੋਇਆ ਇਹ ਸਾਰੀ ਉਸੇ ਦੀ ਲੀਲਾ ਹੈ। ਜਿੱਕੁਰ ਉਸ ਨੈ ਜੁਦੇ ਜੁਦੇ ਦੇਸ ਅਰ ਭੇਸ ਬਣਾਏ ਤਿੱਕੁਰ ਹੀ ਉਨਾਂ ਦਿਆਂ ਕੰਮਾਂ ਕਾਰਾਂ ਅਰੁ ਬੁਹਾਰਾਂ ਅਰੁ ਰੀਤਾਂ ਰਸਮਾਂ ਅਰ ਬਰਤਾਰਿਆਂ ਵਿੱਚ ਬੇਰਵੇ ਦਿਖਲਾਏ। ਮੈਂ ਉਸ ਪਰਮੇਸੁਰ ਨੂੰ ਬਾਰ ਬਾਰ ਨੁਮਸਕਾਰਕੇ ਹੁਣ ਇਹ ਬਾਤ ਲਿਖਦਾ ਹਾਂ ਕਿ ਇਸ ਤੇ ਪਹਿਲਾਂ ਪੰਜਾਬੀ ਭਾਖਾ ਵਿੱਚ ਮੈਂ ਉਹ ਪੋਥੀ ਲਿਖਕੇ ਸਰਕਾਰ ਵਿੱਚ ਦਿੱਤੀ ਸੀ ਕਿ ਜਿਸ ਵਿੱਚ ਪੰਜਾਬ ਦੇਸ ਦੀਆਂ ਜਾਤਾਂ ਅਰ ਕਰਤੂਤਾਂ ਅਰ ਸਾਧਾਂ ਸੰਤਾਂ ਅਰ ਰਾਜਿਆਂ ਦੀਆਂ ਹਕੀਕਤਾਂ ਲਿਖੀਆਂ ਹੋਈਆਂ ਸੀਆਂ ਕਿ

ਜਿਸ ਨੂੰ ਪੜ੍ਹਕੇ ਅੰਗ੍ਰੇਜ਼ ਲੋਕ ਇਮਤਿਹਾਨ ਦਿੰਦੇ ਹਨ। ਪਰ ਹੁਣ ਮੇਰੇ ਇੱਕ ਪਰਮ ਮਿਤ੍ਰ ਪਾਦਰੀ ਜਾਨ ਨਿਊਟਨ ਸਾਹਬ ਨੈ ਜੋ ਪੰਜਾਬੀ ਜਬਾਨ ਨੂੰ ਬਹੁਤ ਅੱਛੀ ਤਰਾਂ ਜਾਣਦੇ ਹਨ ਮੈਂ ਨੂੰ ਇਹ ਸਲਾਹ ਦਿੱਤੀ ਕਿ ਇੱਕ ਐਹੀ ਪੋਥੀ ਪੰਜਾਬੀ ਜਬਾਨ ਵਿੱਚ ਲਿਖੋ ਕਿ ਜਿਸ ਵਿੱਚ ਸਬ ਤਰਾਂ ਦੇ ਮੁਹਾਵਰੇ ਆ ਜਾਣ। ਉਸ ਮਿਤ੍ਰ ਦੀ ਸਲਾਹ ਮੰਨਕੇ ਮੈਂ ਇਹ ( ਪੰਜਾਬੀ ਬਾਤ ਚੀਤ ) ਨਾਮੇ ਪੋਥੀ ਲਿਖਕੇ ਸੰਮਤ ੧੯੩੨, ਈਸਵੀ ਸਨ ੧੮੭੫ ਵਿੱਚ ਉਸ ਮਿਤ੍ਰ ਨੂੰ ਦਿੱਤੀ ਕਿ ਜਿਸ ਨੈ ਗਵਰਮਿੰਟ ਪੰਜਾਬ ਤੇ ਮਨਜੂਰ ਕਰਾਕੇ ਮੈਂ ਨੂੰ ਇਸ ਦਾ ਇਨਾਮ ਦੁਆਇਆ। ਇਹ ਪੋਥੀ ਜੋ ਅੰਗ੍ਰੇਜਾਂ ਦੇ ਫਾਇਦੇ ਵਾਸਤੇ ਲਿਖੀ ਹੈ ਕਿ ਜੋ ਪੰਜਾਬ ਦੇ ਸਭ ਦਸਤੂਰ ਸਮਝਣੇ ਚਾਹੁੰਦੇ ਹਨ ਇਸ ਵਾਸਤੇ ਜਿੱਥੇ ਤਾਈਂ ਪਾਰਬਸਾਈ ਕੋਈ ਮੁਹਾਵਰਾ ਅਰ ਬੁਹਾਰ ਲਿਖਣੇ ਤੇ ਨਹੀਂ ਛੱਡਿਆ। ਇਸ ਪੋਥੀ ਵਿੱਚ ਅਹੀ ਮਨੋਰੰਜਕ ਕਥਾ ਲਿਖੀ ਹੈ ਕਿ ਜਿਸ ਨੂੰ ਸੁਣਕੇ ਅਰ ਪੜ੍ਹਕੇ ਇਕ ਤਾ ਮਨ ਨਹੀਂ ਥੱਕਦਾ ਦੂਜਾ ਬੋਲਣੇ ਦੇ ਸਾਰੇ ਢੰਗ ਆ ਜਾਂਦੇ ਹਨ। ਇਸ ਦੇ ਤਿੰਨ ਭਾਗ ਹਨ। ਪਹਿਲੇ ਭਾਗ ਵਿੱਚ ਮਾਂਝੇ ਦਿਆਂ ਸਹਰੀਆਂ ਅਤੇ ਗੁਆਰਾਂ ਮਨੁੱਖਾਂ ਅਰ ਤੀਮੀਆਂ ਮੁੰਡਿਆਂ ਅਰ ਕੁੜੀਆਂ ਅਰ ਮੁਟਿਆਰਾਂ ਦੀਆਂ ਬੋਲੀਆਂ ਅਰ ਰੀਤਾਂ ਅਰ ਗੀਤ ਅਰ ਖੇਲਾਂ ਆਦਿਕ ਲਿਖੀਆਂ ਹਨ। ਅਰ ਦੂਜੇ ਭਾਗ ਵਿਖੇ ਇਸੀ ਤਰਾਂ ਦੁਆਬੇ ਦਿਆਂ ਸਹਰੀਆਂ ਗੁਆਰਾਂ ਅਤੇ ਮੁੰਡਿਆਂ ਕੁੜੀਆਂ ਦੀਆਂ ਬੋਲੀਆਂ ਖੇਲਾਂ ਅਰ ਰੀਤਾਂ ਲਿਖੀਆਂ ਹਨ। ਤੀਜੇ ਭਾਗ ਵਿੱਚ ਦੁਆਬੇ ਦਿਆਂ ਮੁਸਲਮਾਨਾਂ ਅਰ ਕਾਂਗੜੇ ਦੇ ਅਲਾਕੇ ਦਿਆਂ ਪਹਾੜੀਆਂ ਅਰ ਮਾਲਵੇ ਦਿਆਂ ਜੱਟਾਂ ਦੀਆਂ ਬੋਲੀਆਂ ਅਰ ਕੁਛ ਰੀਤਾਂ ਰਸਮਾਂ ਲਿਖੀ-ਆਂ ਹੋਈਆਂ ਹਨ। ਭਾਵੇਂ ਜੋਗ ਨਹੀਂ ਸਾ ਪਰ ਅੰਗ੍ਰੇਜਾਂ ਨੂੰ ਸਿਖਾਲਣੇ ਵਾਸਤੇ ਪੰਜਾਬ ਦੀਆਂ ਮਸਕਰੀਆਂ ਅਰ ਠੱਠੇ ਅਰ

ਕਿਤੇ ਕਿਤੇ ਥਾਂ ਸਿਰ ਮੁਹਾਵਰੇ ਦੀਆਂ ਗਾਲ੍ਹੀਆਂ ਬੀ ਲਿਖ ਦੇਣੀ-
ਆਂ ਜਰੂਰੀ ਸਮਝੀਆਂ ਉਮੇਦ ਕਿ ਭਲੇ ਮਾਣਸ ਮਾਫ ਕਰਨਗੇ ॥

ਭਾਵੇਂ ਮੈਂ ਰਹਿਣੇਵਾਲ੍ਹਾ ਤਾਂ ਦੁਆਬੇ ਦਾ ਹਾਂ ਅਰ ਘਰ ਮੇਰਾ
ਜਲੰਧਰ ਦੇ ਅਲਾਕੇ ਫੂਲੌਰ ਸਹਿਰ ਵਿੱਚ ਹੈ ਤਾਂ ਬੀ ਮੈਂ ਹੋਰਨਾਂ
ਅਸਥਾਨਾਂ ਦੀਆਂ ਬੋਲੀਆਂ ਅਰ ਰੀਤਾਂ ਲਿਖੀਆਂ ਜੇ ਕਿਸੇ
ਜਗਾ ਮੇਰੇ ਲਿਖਣ ਦੀ ਭੁੱਲ ਹੋ ਵੇ ਤਾਂ ਪੜ੍ਹਨਵਾਲੇ ਮਾਫ ਕਰਨ ॥

ਪੰਡਿਤ ਸਰਧਾਰਾਮ, ਫੁਲੌਰੀ ॥

ਲੜਕੇ ਦੇ ਸਿਰ ਪੁਰ ਫੁੱਲਾਂ ਦੇ ਸੇਹਰੇ ਚਾ ਚੜ੍ਹਾਏ। ਅਰ ਕੁੜੀ ਨੂੰ ਡੋਲੀ ਵਿੱਚ ਚੜ੍ਹਾਕੇ ਆਪਣੇ ਘਰ ਲੈ ਆਏ। ਅਤੇ ਹੋਰ ਜੋ ਕੁਝ ਦਾਨ ਦਹੇਜ ਧੀਵਾਲਿਆਂ ਦਿੱਤਾ ਸਾ ਨੇ ਉਹ ਬੀ ਸਭ ਕੁਛ ਚਾ ਲੀਤਾ॥

ਜਾਂ ਇਹ ਗੁਰਾਂਦਿੱਤੇ ਦਾ ਵਿਆਹ ਹੋ ਚੁੱਕਾ ਤਾਂ ਇਸ ਥੀਂ ਛੋਟੇ ਜੁਆਹਰ ਦਾ ਵਿਆਹ ਮਲ੍ਹੌਤਰੇ ਖਤ੍ਰੀਆਂ ਦੇ ਘਰ ਵਟਾਲੇ ਸਹਿਰ ਵਿੱਚ ਹੋਇਆ ਨੇ। ਜੁਆਹਰ ਦੇ ਸਹੁਰੇ ਤੇ ਪਤਿਅਹੁਰੇ ਇਹ ਬੀ ਆਖ ਦਿੱਤਾ ਸਾ ਨੇ ਕਿ ਅਹਿ ਛੋਟਾ ਣੌਂਗਰ ਮਾਲਕ ਬੀ ਅਸਾਡਾ ਹੀ ਹੋਇਆ। ਹੁਣ ਤੁਸਾਂ ਇਸ ਦੇ ਲਈ ਕਿਸੇ ਹੋਰ ਦਾ ਸਗਨ ਨਹੀਂ ਲੈਣਾ॥

ਜਾਂ ਜੁਆਹਰ ਦਾ ਬਿਆਹੁ ਹੋ ਚੁੱਕਾ ਤਾਂ ਬੁਹੜੇ ਚਿਰ ਤੇ ਪਿੱਛੋਂ ਉਸ ਨੂੰ ਜੂਏਬਾਜਾਂ ਦੀ ਸੁਹਬਤ ਲੱਗ ਗਈ। ਭਾਵਾਂ ਸਹਿਰ ਮਹੱਲੇ ਤੇ ਗਲੀ ਕੂਚੇ ਦੇ ਸਭ ਤ੍ਰੀਮਤਾਂ ਮਰਦ ਉਸ ਨੂੰ ਭੈੜਾ ਭੈੜਾ ਆਖਦੇ ਸਨ ਪਰ ਜੁਆਹਰ ਹਿੱਕ ਨਹੀਂ ਮੰਨਦਾ ਸਾ। ਇੱਕ ਦਿ-ਹਾੜੇਂ ਜੁਆਹਰ ਕਿਸੇ ਜੁਆੜੀ ਕੋਲੋਂ ਹਿੱਕ ਕਹੇਂ ਦਾ ਕਟੋਰਾ ਜੂਏ ਵਿੱਚ ਜਿੱਤ ਲਿਆਇਆ। ਜੁਆਹਰ ਦੀ ਮਾਂ ਆਖਿਆ ਪੁੱਤਰ ਅੱਜ ਤੇ ਕਟੋਰਾ ਲੈ ਆਇਓਂ ਈਂ ਪਰ ਭਲਕੇ ਦੇਗਚਾ ਹਾਰ ਆਸੈਂਗਾ॥

ਹਿੱਕ ਦਿਨ ਜੁਆਹਰ ਨੂੰ ਕਿਸੇ ਜੂਏਬਾਜ ਆਖਿਆ ਸੁਣ ਓਏ ਬਚਾ ਅੱਜ ਛੁਆਰੇ ਸਾਹ ਸੁਥਰੇ ਦੀ ਧਰਮਸਾਲਾ ਜੋ ਸੱਥਾਂ ਵਿੱਚ ਹੈ ਵੱਡੋ ਦੂਰ ਦੂਰ ਦੇ ਖਿਡਾਰੀ ਆਏ ਹੋਏ ਹੈਨ ਚੱਲੁ ਅਸਾਂ ਬੀ ਦੇਖ ਆਇਯੇ। ਜੁਆਹਰ ਆਖਿਆ ਭਾਈਆ ਅਸਾਡੇ ਤਾ ਇਸ ਵੇਲੇ ਕੁਝ ਪਾਹ ਨਹੀਂ। ਉੱਥੇ ਜਾਕੇ ਕੀ ਕਰਨਾ ਈ? ਉਸ ਜੁਆਰਿਯੇ ਆਖਿਆ ਹੱਛਾ ਲੈ ਚਾਰ ਗੰਡੇ ਟਕੇ ਤਾ ਤੈ ਨੂੰ ਅਸਾਂ ਬੀ ਦੇ ਸਕਨੇ ਹਾਂ। ਜਾਂ ਜੁਆਹਰ ਉਸ ਦੇ ਨਾਲ ਧਰਮਸਾਲਾ

ਵਲ ਤੁਰਨ ਲੱਗਾ ਤਾਂ ਉਸ ਦੇ ਲਾਲੇ ਮੂਲਰਾਜ ਆਕੇ ਆਖਿਆ ਪੁਤ੍ਰ ਇਨ੍ਹਾਂ ਜੂਏਬਾਜਾਂ ਦਾ ਪਿੱਛਾ ਛੱਡ ਦਿਹ। ਵੇਖ ਕੱਲ ਤੇਰੇ ਸਹੁਰੇ ਵਟਾਲੇ ਤੇ ਸਾਨੂੰ ਆਖ ਭੇਜਿਆ ਹੈ ਕਿ ਅਸਾਂ ਜੋ ਤੁਹਾਡੇ ਛੋਟੇ ਨੀਂਗਰ ਮਾਲਕ ਨੂੰ ਸਗਨ ਭੇਜਿਆ ਸਾਈ ਏਹਿ ਗੱਲ ਵਿਚਾਰੀ ਸੀ ਕਿ ਜੁਆਹਰ ਲਾਲ ਉਸ ਦਾ ਵੱਡਾ ਭਿਰਾਉ ਜੋ ਅਸਾਡਾ ਜੁਆਈ ਹੈ ਤਾ ਏਹਿ ਛੋਟੀ ਕਾਕੀ ਬੀ ਉਸ ਦੇ ਭਿਰਾਉ ਨਾਲ਼ ਹੀ ਮੰਗਲੀ ਹੱਛੀ ਹੈ ਕਿਉਂ ਜੋ ਦੋਨੋਂ ਭੈਣਾ ਹਿਕੇ ਜਗਾ ਕੱਠੀਆਂ ਰਹਿਲਗੀਆਂ। ਪਰ ਹੁਣ ਜੋ ਅਸਾਂ ਸੁਣਦੇ ਹਾਂ ਕਿ ਜੁਆਹਰ ਜੂਏਬਾਜਾਂ ਅਤੇ ਚੜ੍ਹਸੀਆਂ ਭੰਗੀਆਂ ਤੇ ਗੁੰਡਿਆਂ ਦੇ ਨਾਲ਼ ਰਲ੍ਹਕੇ ਸਾਰਾ ਦਿਨ ਸੁਥਰਿਆਂ ਦੀ ਧਰਮਸਾਲਾ ਬੈਠਾ ਰਹਿੰਦਾ ਅਤੇ ਕੁਝ ਕੰਮ ਕਾਜ ਨਹੀਂ ਕੀਤਾ ਕਰਦਾ ਇਸ ਸਬੱਬ ਅਸਾਂ ਆਪਣਾ ਸਾਕ ਮੋੜ ਲਵਾਂਗੇ ਮਤ ਛੋਟੇ ਨੂੰ ਬੀ ਆਪਣਾ ਪਾਹੁ ਲਾ ਦਿੰਦਾ ਹੋਵੀ॥

ਜੁਆਹਰ ਆਖਿਆ ਲਾਲਾ ਤੁਹਾ ਨੂੰ ਤਾ ਲੋਕ ਐਵੇਂ ਹੀ ਆਲ ਭਖਾਉਂਦੇ ਹੈਨ ਅਤੇ ਜਿਹੇ ਹੀ ਤੁਸੀਂ ਹੋਂ ਕਿ ਜਲੇਖਲੇ ਦੀਆਂ ਗੱਲਾਂ ਪੱਲੇ ਬੱਨ ਖਲੋਂਦੇ ਹੋ। ਮੈਂ ਨੂੰ ਓਸ ਦੀ ਕੰਨੀ ਫੜਾਓਖਾਂ ਜੋ ਤੁਹਾ ਨੂੰ ਅਜੇਹੀਆਂ ਗੱਲਾਂ ਆਲ ਪੜ੍ਹਾਉਂਦਾ ਹੈ। ਅਸੀਂ ਸਭ ਕੁਝ ਜਾਣਦੇ ਹਾਂ ਮੇਰੇ ਸਹੁਰੇ ਅਤੇ ਪਤਿਅਹੁਰੇ ਐਡੀ ਦੂਰ ਵਟਾਲੇ ਤੇ ਕੀ ਆਖ ਭੇਜਣਾ ਸੀ ਏਹਿ ਤੁਹਾਡੀਆਂ ਹੀ ਗੱਲਾਂ ਹੈਨ। ਭਲਾ ਵੇਖੇਖਾਂ ਮੈਂ ਤਾਂ ਸਾਰਾ ਦਿਨ ਆਪਣਾ ਪੱਟ ਫੇਰਦਾ ਰਹਿੰਦਾ ਹਾਂ, ਪਟਫੇਰਿਆਂ ਦੇ ਵਿਚੋਂ ਕਦੀ ਇੱਕ ਪਲ ਬੀ ਨਹੀਂ ਉਠਿਆ ਤੁਹਾ ਨੂੰ ਕੀ ਜਾਣਿਜੇ ਕੀ ਬਾਣ ਮਾਰ ਗਈਜੇ ਜੋ ਘੜੀਮੁੜੀ ਉਲਾਂਭੇ ਅਤੇ ਤਾਨੇ ਮਾਰਦੇ ਰਹਿੰਦੇ ਹੈਗੇਓ॥

ਮੂਲਰਾਜ ਆਖਿਆ ਪੁੱਤ੍ਰ ਅਸਾਂ ਕੀ ਆਖਿਆ ਹੈ ਅਸਾਂਤੇ ਤੁਹਾ ਨੂੰ ਵੇਖ ਵੇਖ ਰਾਜੀ ਹੁੰਦੇ ਰਹਿਨੇ ਹਾਂ ਜਿਹੜੇ ਲੋਕ ਤੁਹਾ ਨੂੰ

ਪਿਉ ਜੋ ਕਿਸੀ ਮਨੁਖ ਨਾਲ ਰੁਝ ਗੱਲਾਂ ਬਾਤਾਂ ਪਿਆ ਕੀਤਾ ਕਰਦਾ ਸਾ ਉਸ ਨੂੰ ਜਾ ਬੋਲੇ ਕਿ ਵੇਖ ਓਏ ਮੱਕੜਾ ਤੇਰੇ ਪੋਤਰੇ ਅਸਾਡੇ ਬਾਲ ਨੂੰ ਮਾਰ ਘੱਤਿਆਸੁ ਸੱਦਖਾਂ ਇਸ ਦੇ ਪਿਉ ਨੂੰ ਅਸਾਂ ਇਸ ਮਾਰਨ ਦਾ ਸੁਆਦ ਕੇਹਾਕੁ ਵਿਖਾਲਨੇ ਹਾਂ ॥

ਉਸ ਬੁਢੇ ਆਖਿਆ ਵਾਹਗੁਰੂ ਆਖ ਸਿੰਘਾ ਐਡਾ ਸਿਆਣਾ ਹੋਕੇ ਮੂਹੋਂ ਕੇਹੀਆਂ ਗੱਲਾਂ ਪਿਆ ਆਖਨਾ ਹੈਂ ਜਾਹ ਬਾਲਾਂ ਦੀ ਲੜਾਈ ਖਾਤਰ ਸਿਆਣੇ ਨਹੀਂ ਬੋਲਿਆ ਕਰਦੇ। ਇਨ੍ਹਾਂ ਅਜਾਣਿਆਂ ਮਸੂਮਾਂ ਦਾ ਤਾ ਨਿੱਤ ਏਹਾ ਚੱਜ ਜੇ ਫੇਰ ਤੁਸਾਂ ਸਿਆਣਿਆਂ ਦਾ ਭੇੜ ਕਰਾਉਣੇ ਉੱਤੇ ਕਿੰਉ ਲੱਕ ਬੱਧਾ ਜੇ ॥

ਜੁਆਹਰ ਆਖਿਆ ਵੇਖੋ ਜੋ ਅਸੀਂ ਆਪਣੇ ਬਾਲ ਦਾ ਹਾਲ ਵਿਖਾਲਨੇ ਹਾਂ ਕਿ ਇਸ ਦੇ ਪੋਤਰੇ ਉਸ ਨੂੰ ਕੇਹਾ ਮਾਰਿਆ ਹਈ ਤੇ ਇਹ ਲੱਕੜ ਹੱਟ ਉੱਤੇ ਬੈਠਾ ਅੱਗੋਂ ਗਿਆਨ ਪਿਆ ਸੁਣਾਉਂਦਾ ਜੇ। ਅਸਾਂ ਤੇ ਆਪਣੇ ਭਿਰਾ ਦਾ ਬਦਲਾ ਲੈਕੇ ਜਾਣਾਈ। ਐਥੇ ਬੈਠਨੇ ਹਾਂ ਬੁੱਢੇ ਆਖਿਆ ਸਿੰਘੋ ਅਸਾਂ ਤੁਹਾਡੇ ਮੂੰਹ ਵਲ ਪਏ ਵੇਖਨੇ ਹਾਂ ਪਰ ਤੁਸਾਂ ਗੰਦ ਬਕਣੇ ਤੇ ਨਹੀਂ ਹਟਦੇ। ਵੇਖੋ ਤੁਸਾਂ ਦੇ ਚਾਰ ਸੁਖਨ ਕੇਹੇ ਭੈੜੇ ਮੂੰਹ ਤੇ ਕੱਢੇ ਹੈਨ ਭਲਾ ਵਿਚਾਰਕੇ ਆਖੋਖਾਂ ਇਹ ਭਲੇ ਮਾਣਸਾਂ ਦਾ ਕੰਮ ਜੇ? ਸਗੋਂ ਅਸਾਂ ਟਲਦੇ ਜਾਨੇ ਹਾਂ ਤੇ ਤੁਸਾਂ ਦੇ ਤ੍ਰੈ ਵਾਰ ਅਸਾ ਨੂੰ ਖੋਟੀਆਂ ਖਰੀਆਂ ਗੱਲਾਂ ਆਖੀਆਂ। ਸਿਆਣੇ ਬਲੇ ਹੱਟੀ ਪੁਰ ਬੈਠਿਆਂ ਬੇਗੁਨਾਹਿਆਂ ਨੂੰ ਨਹੀਂ ਛੇੜੀਦਾ।

ਇਹ ਸੁਣਕੇ ਦੋਨੋ ਭਿਰਾਉ ਕੜਕਕੇ ਪਏ ਤੇ ਫੱਗੂਸਿੰਘ ਅਰੋੜੇ ਦੇ ਸਾਹਮਣੇ ਹੀ ਉਸ ਦੇ ਪੋਤਰੇ ਨੂੰ ਫੜਕੇ ਕੁੱਟਣ ਡਹਿ ਪਏ। ਫੱਗੂਸਿੰਘ ਬੁੱਢੇ ਉਠਕੇ ਦੁਹਾਈ ਦਿੱਤੀ ਅਰ ਆਖਿਆ ਕਿ ਮੇਰੇ ਪੁੱਤਰਾਂ ਨੂੰ ਛੇਤੀ ਸੱਦ ਲਿਆਓ। ਇਨ੍ਹਾਂ ਬੇਈਮਾਨਾਂ ਕਿਰਾੜਾਂ ਤਾ ਅਸਾਡੇ ਨੀਂਗਰ ਨੂੰ ਜਾਨੋਂ ਮਾਰ ਦੇਣੇ ਦੀ ਸਲਾਹ ਕੀਤੀ ਜਾਪਦੀ

ਜੇ। ਝੱਟ ਪੰਜ ਸੱਤ ਆਦਮੀ ਭੰਨੇ ਗਏ ਤੇ ਭੁੱਲਾਸਿੰਘ ਨੂੰ ਸੱਦ ਲਿਆਏ। ਲੜਾਈ ਦਾ ਹਾਲ ਸੁਣਕੇ ਭੁੱਲਾਸਿੰਘ ਦਾ ਛੋਟਾ ਭਿਰਾਉ ਊਧਮਸਿੰਘ ਤੇ ਭਤੀਜਾ ਨੈਣਾਸਿੰਘ ਅਤੇ ਹੋਰ ਸਰੀਕੇ ਦੇ ਕਈ ਆਦਮੀ ਭੰਨੇ ਆਏ ਅਤੇ ਆਉਂਦਿਆਂ ਹੀ ਗੁਰਾਂਦਿੱਤੇ ਤੇ ਜੁਆਹਰ ਅਰ ਉਸ ਮੁੰਡੇ ਮਾਲਕ ਨੂੰ ਕੁੱਟ ਕੁੱਟਕੇ ਮੁੰਜ ਬਣਾ ਦਿੱਤਾਨੇ। ਇਤਨੇ ਨੂੰ ਜਾਂ ਇਨ੍ਹਾਂ ਮੁੰਡਿਆਂ ਦਾ ਪਿਉ ਬੀ ਆਪਣੇ ਭਿਰਾਮਾਂ ਨੂੰ ਝੜਾਕੇ ਲਿਆਇਆ ਅਤੇ ਓਹ ਡਾਂਗਾਂ ਫੜਕੇ ਸੇਰਾਂ ਵਾਂਙੂ ਗੱਜਕੇ ਨਿੱਕਲੇ ਤਾਂ ਫਗੂਸਿੰਘ ਬੁੱਢੇ ਨੈ ਵਿਚਾਰਿਆ ਕਿ ਗੁੱਸਾ ਵੱਡਾ ਚਿੰਡਾਲ ਹੁੰਦਾ ਜੇ ਅਤੇ ਏਹ ਕਮਲੇ ਲਾਠੀਆਂ ਫੜ ਤੁਰੇਨੇ ਮਤ ਲਹੂਲੁਹਾਣ ਹੋ ਜਾਵਣ। ਅੱਗੋਂ ਰਾਜ ਠਹਿਰਿਆ ਉਲਟਾ, ਫਿਰੰਗੀਆਂ ਨੂੰ ਕਿਸੇ ਦਾ ਲਿਹਾਜ ਨਹੀਂ ਕਰਤਾਰ ਜਾਣੇ ਜਰੀਮਾਨਾ ਕਰ ਦੇਣਗੇ ਕੇ ਕੈਦਖਾਨੇ ਸੁੱਟ ਦੇਣਗੇ। ਫੇਰ ਅਜਿਹੀ ਕੀ ਜੁਗਤ ਹੋਵੇ ਜੋ ਇਨ੍ਹਾਂ ਦੇ ਮੁਕਾਬਲੇ ਨਾ ਜੁੜਨ। ਏਹ ਗੱਲਾਂ ਸੋਚ ਹੀ ਰਿਹਾ ਸਾ ਕਿ ਓਹ ਕੜਕਕੇ ਆ ਪਏ। ਆਉਂਦਿਆਂ ਹੀ ਭੁੱਲਾਸਿੰਘ ਤੇ ਊਧਮਸਿੰਘ ਨੂੰ ਫੜ ਲਿਆ ਅਤੇ ਆਖਿਆ ਤੁਹਾਡੀ ਮਾਂ ਅਤੇ ਭੈਣ ਭਤੀਜੀ ਪੁਰ ਤਲਾਕ ਜੇ, ਜੇ ਹੁਣ ਅਸਾਡੇ ਮੁੰਡੇ ਨੂੰ ਨਾ ਮਾਰੋਂ। ਕੰਜਰੋ ਪਰਾਇਆਂ ਪੁਤਰਾਂ ਨੂੰ ਕੁਟਕੇ ਘਰੀਂ ਵੜ ਜਾਣਾ ਤੁਹਾਨੂੰ ਕਿਸ ਸਿਖਾਇਆ ਜੇ। ਆਓ ਤੇ ਹੁਣ ਆਪਣਿਆਂ ਜੁਆਤਰਿਆਂ ਨੂੰ ਹੱਥ ਵਿਖਾਓਨਾ। ਫੱਗੁਸਿੰਘ ਬੁੱਢਾ ਹੱਟੀ ਪੁਰ ਬੈਠਾ ਕੰਬਦਾ ਅਤੇ ਤ੍ਰਾਹ ਤ੍ਰਾਹ ਕਰਦਾ ਵਧੇਰਾ ਹੀ ਦੋਹਾਂ ਧਿਰਾਂ ਅੱਗੇ ਹੱਥ ਜੋੜ ਰਿਹਾ ਅਰ ਆਖ ਚੁੱਕਾ ਕਿ ਜਾਰੋ ਆਓ ਟਲ ਜਾਓ ਗਈ ਤੇ ਪਹਾੜ ਨਾ ਬਣਾਓ। ਲਓਖਾਂ ਤੁਸਾਂ ਦੋਨੋ ਧਿਰਾਂ ਜੋ ਆਖਣਾ ਹਈ ਅਸਾ ਨੂੰ ਆਖ ਵੇਖ ਲਓ। ਅਸਾਂ ਤੁਹਾਨੂੰ ਮੁੱਢ ਤੇ ਕੁਝ ਸਮਝਾਉਂਦੇ ਰਹੇ ਹਾਂ ਆਓ ਹੁਣ ਬੀ ਅਸਾਡਿਆਂ ਧੌਲਿਆਂ ਵਲ ਵੇਖੋ ਪਰ ਉਸ ਦੀ ਕੋਲ

ਮੁੜਦਾ ਸਾ? ਦੋਹਾਂ ਧਿਰਾਂ ਤੇ ਲੱਤ ਮੁੱਕੀ ਲਾਠੀ ਸੋਟਾ ਚੱਲਨ ਲੱਗਾ। ਕਿਸੇ ਦੀ ਬੋਦੀ ਕਿਸੇ ਦੇ ਹੱਥ ਤੇ ਕਿਸੇ ਦੇ ਕੇਸ ਕਿਸੇ ਦੇ ਹੱਥ। ਕੋਈ ਡਾਂਗ ਚਲਾਉਂਦਾ ਸਾ ਤੇ ਕੋਈ ਸੋਟਾ ਉਲਾਰਕੇ ਮਾਰਦਾ ਸਾ ਦੋਹਾਂ ਵਲਾਂ ਤੇ ਸਾਲਾ, ਸੌਹਰਾ, ਕੰਜਰ, ਭੜੂਆ, ਹੋਣ ਲੱਗੀ। ਕਿਸੇ ਦੀ ਦਾਹੜੀ ਦਾ ਵਾਲ ਵਾਲ ਤੇ ਕਿਸੇ ਦੇ ਪਟਿਆਂ ਦਾ ਰੋਮ ਰੋਮ ਹੋ ਗਿਆ। ਹਾਇ ਹਾਇ ਮਾਰ ਸਿੱਟੇ, ਦੁਹਾਈ ਹੈ ਤਿਹਾਈ ਹੈ, ਦੁਹਾਈ ਹੈ ਅੰਗਰੇਜ ਬਹਾਦਰ ਦੀ, ਦੁਹਾਈ ਹੈ ਸਰਕਾਰ ਦੀ। ਦੁਹਾਈ ਹੈ ਥਾਣੇਦਾਰ ਦੀ—ਦੁਹਾਈ ਹੈ ਕਮੇਟੀ ਵਾਲਿਆਂ ਦੀ ਇਨ੍ਹਾਂ ਕੰਜਰਾਂ ਅਸਾ ਨੂੰ ਮਾਰ ਘੱਤਿਆ ਜੇ। ਕੋਈ ਆਖਦਾ ਵੇਖੋ ਲੋਕੋ ਤੁਸਾਂ ਉਗਾਹ ਰਹਿਣਾ ਅਸਾ ਨੂੰ ਬੇਗੁ-ਨਾਹਿਆਂ ਨੂੰ ਇਨ੍ਹਾਂ ਖੱਤਰੀਆਂ ਡਾਂਗਾਂ ਨਾਲ ਵਿਛਾ ਦਿੱਤਾ ਜੇ। ਕੋਈ ਬੋਲਿਆ ਵੇਖੋ ਇਨ੍ਹਾਂ ਅਰੋੜਿਆਂ ਬੇਈਮਾਨਾਂ ਅਸਾਡੀ ਭਰੇ ਬਜਾਰ ਵਿੱਚ ਪਤ ਗੁਆਈ ਜੇ। ਫੇਰ ਚੌਹਾਂ ਪਾਸਿਆਂ ਤੇ ਉਜਾਂ ਲੱਗਣ ਲੱਗੀਆਂ। ਕਿਸੇ ਆਖਿਆ ਹਾਇ ਮੇਰਾ ਵੀਹਾਂ ਰੁਪੈਯਾਂ ਦਾ ਵਾਲਾ ਇਸ ਕੰਜਰ ਝੁੱਲਾਸਿੰਘ ਉਤਾਰ ਲੀਤਾਸੁ। ਅਤੇ ਮੇਰੀ ਪੰਜਾਹਾਂ ਦੀ ਮਾਲਾ ਊਪਮਸਿੰਘ, ਚੁਮਾਰ ਦੇ ਪੁਤਰ ਤੋੜ ਸੁੱਟੀ ਨੇ। ਕਿਸੇ ਆਖਿਆ ਮੇਰੀ ਸੁੱਚੇ ਥੇਵੇਵਾਲੀ ਛਾਪ ਮੂਲਰਾਜ ਲਾਹ ਲੀਤੀ ਅਰ ਕਿਸੇ ਆਖਿਆ ਮੇਰਾ ਬ੍ਰਹਮਗੱਠ ਦਾ ਛੱਲਾ ਜੋ ਅਜੇ ਦਸ ਦਿਨ ਹੋਏ ਚਵੀਆਂ ਰੁਪੈਯਾਂ ਦਾ ਘੜਾਇਆ ਸੋ ਇਸ ਬੇਈਮਾਨ ਕੰਜਰ ਦੀ ਮਾਰ ਗੁਰਾਂ ਦਿੱਤੇ ਉਤਾਰ ਲੀਤਾਸੁ। ਚਲੋ ਤੁਹਾ ਨੂੰ ਕੁਤਵਾਲੀ ਚੱਲਕੇ ਕੇਹਾ ਕੁ ਸੁ-ਆਦ ਵਿਖਾਲਨੇ ਹਾਂ॥

ਜਾਂ ਸਭੇ ਲਹੂਲੁਹਾਣ ਹੋਕੇ ਕੁਤਵਾਲੀ ਵਲ ਭੱਜਣ ਲੱਗੇ ਤਾਂ ਫੱਗੂਸਿੰਘ ਬੁੱਢੇ ਹੱਥ ਜੋੜਕੇ ਆਖਿਆ ਪੁੱਤਰ ਝੁੱਲਾਸਿੰਹਾਂ ਆਉ ਤੁਹੈਂ ਟਲ ਜਾਹ। ਇਨ੍ਹਾਂ ਖੱਤਰੀਆਂ ਅਤੇ ਤੁਸਾਂ ਦੋਹਾਂ ਅਸਾਡਾ

ਆਖਿਆ ਨਾ ਮੰਨਿਆ ਵੇਖੋ ਹੁਲ ਕੀ ਨਫਾ ਬੈਠਾ ਮਾਰ ਵੱਖ ਖਾੱਧੀ ਤੇ ਇੱਜਤ ਵੱਖ ਗੁਆਈ। ਮੂਰਖੋ ਇੱਕ ਕੇਸ ਦੇ ਛਿੱਜਲ ਦਾ ਗੁਰਾਂ ਕੇਡਾ ਪਾਪ ਸਿੱਖਾਂ ਦੇ ਰਹਿਤਨਾਮੇ ਵਿੱਚ ਲਿਖਿਆ ਜੇ ਤੁਸਾਂ ਉਸ ਦਾ ਕੁਝ ਲਿਹਾਜ ਨਾ ਕਰਕੇ ਰੁੱਗਾਂ ਦੇ ਰੁੱਗ ਪਟਾ ਘੱਤੇ। ਫਿਰ ਸਿੱਖ ਦੀ ਪੱਗ ਉੱਤਰ ਜਾਲੇ ਤੇ ਦੂਜੀ ਵਾਰ ਪਾਹੁਲ ਲੈਲੀ ਪੈਂਦੀ ਜੇ ਤੁਸਾਂ ਇਸ ਦਾ ਬੀ ਕੁਝ ਖਿਆਲ ਨਾ ਕੀਤਾ। ਓਹ ਖਤਰੀ ਤੇ ਨਿਗੁਰੇ ਅਤੇ ਕੁਰਾਹੀ ਠਹਿਰੇ ਪਰ ਤੁਸਾਂ ਗੁਰਾਂਵਾਲੇ ਹੋਕੇ ਬੀ ਸਮਾਈ ਨਾ ਕੀਤੀ। ਅੱਛਾ ਹੁਲ ਬੀ ਅਜੇਂ ਗੱਲ ਨੂੰ ਲੰਮੀ ਨਾ ਖਿੰਜੋਂ। ਪੁੱਤਰ ਲੜਾਈ ਤੇ ਕੁਛ ਨਫਾ ਨਹੀਂ ਅੱਛਾ ਓਹ ਤਾਂ ਕਰਤਾਰ ਦਾ ਤਾਲਾ ਐਵੇਂ ਹੀ ਸਾ ਪਰ ਹੁਲ ਅਸਾਡੇ ਆਖੇ ਲੱਗੋ ਸਰਕਾਰੇ ਨਾ ਚੜ੍ਹੋ। ਉੱਥੇ ਜਾਲਾ ਦੂਹਾਂ ਧਿਰਾਂ ਨੂੰ ਮਾੜਾ ਹੈ॥

ਭੁੱਲਾਸਿੰਘ ਆਖਿਆ ਬਾਪੂ ਜੀ ਹੁਲ ਤਾ ਜਿਹੜੀ ਕਰਤਾਰ ਕਰੇ ਸੋ ਹੋਊਗੁ। ਅੰਦਰ ਵੜਨਾ ਧਰਮ ਨਹੀਂ। ਤੁਸਾਂ ਵੇਖਦੇ ਰਹਿਲਾ ਜੇ ਵਾਹਗੁਰੂ ਨੇ ਚਾਹਿਆ ਤੇ ਕੇਹੇਕੁ ਇਨ੍ਹਾਂ ਕਿਰਾੜਾਂ ਦੇ ਦੰਦ ਭਨਾਕੇ ਲਿਆਵਾਂਗਾ॥

ਫੱਗੁਸਿੰਘ ਆਖਿਆ ਤੂੰ ਕਿਸੇ ਕੁਮੂਤ ਦੀ ਮਾਰ ਏਂ ਜੋ ਵੱਡਿਆਂ ਦਾ ਆਖਿਆ ਨਹੀਂ ਮੰਨਦਾ। ਜਾ ਪਊ ਖੂਹੇ ਅਸਾਂ ਤੇ ਬਥੇਰਾ ਝਖ ਮਾਰ ਚੁੱਕੇ ਜੇ ਤੁਸਾਂ ਕੈਦ ਹੀ ਪੈਲਾ ਹੋਊਗੁ ਤਾਂ ਕੌਲ ਹਟਾ ਸੱਕੇਗਾ॥

ਜਾਂ ਦੋਨੋ ਧਿਰਾਂ ਨੰਗੇ ਸਿਰ ਹਾਇ ਓਏ ਮਾਰ ਘੱਤਿਆਈ ਹਾਇ ਓਏ ਮਾਰ ਸੁੱਟੇਨੇ ਅੰਝੂ ਵਗਦੇ ਹੋਏ ਕੁਤਵਾਲੀ ਜਾ ਖੜੇ ਹੋਏ ਤਾਂ ਕੁਤਵਾਲ ਨੈ ਉਨ੍ਹਾਂ ਦੀ ਲੜਾਈ ਦੀ ਰਪਟ ਰੋਜਨਾਮੇਂ ਵਿੱਚ ਲਿਖ ਲੀਤੀ ਅਤੇ ਆਖਿਆ ਕਿ ਜਾਓ ਅਰਜੀ ਦੇਵੋ॥

ਹੁਲ ਦੋਹਾਂ ਧਿਰਾਂ ਦੀ ਮਿਆਨ ਨਹੀਂ ਪੈਂਦੀ ਸੀ ਦੋਹਾਂ ਜਲਿ-ਆਂ ਅਰਜੀਆਂ ਚਾ ਲਿਖਾਈਆਂ। ਉੱਦਲ ਤਾ ਰਾਤ ਪੈ ਗਈ

ਅਤੇ ਦੂਜੇ ਦਿਨ ਐਤਵਾਰ ਸਾਈ ਇਸ ਸਬੱਬ ਅਰਜ਼ੀਆਂ ਪਾਸ ਹੀ ਪਈਆਂ ਰਹੀਆਂ। ਐਤਵਾਰ ਦੇ ਦਿਨ ਬਜ਼ਾਰ ਵਿੱਚੋਂ ਪੰਜਾਂ ਸੱਤਾਂ ਭਲਿਆਂ ਮਾਣਸਾਂ ਉਠਕੇ ਦੋਹਾਂ ਧਿਰਾਂ ਨੂੰ ਆਖਿਆ ਕਿ ਭਲਿਓ ਮਾਣਸੋ ਆਓ ਟਲ ਜਾਓ ਬਖੇਰਾ ਸੁਆਦ ਪਾ ਚੁੱਕੇ ਹੋਂ। ਹੁਣ ਸਰਕਾਰੇ ਚੜ੍ਹਕੇ ਕੀ ਖੱਟਣਾ ਈ। ਸਊ ਸਊ ਪਜਾਹ ਪਜਾਹ ਰੁਪੈ ਜੇ ਦੋਹਾਂ ਧਿਰਾਂ ਦੇ ਖਰਚ ਹੋ ਜਾਣਗੇ ਸੋ ਵੰਖ ਰਹਿਣਗੇ ਅਰ ਜਿਹੜਾ ਦਸ ਦਿਨ ਹੱਟਾਂ ਦਾ ਕੰਮ ਪੰਦਾ ਵਿਗੜੇਗਾ ਸੋ ਅੱਡ ਰਹੇਗਾ। ਅਸਾਂ ਤਾਂ ਉਸੇ ਦਿਨ ਤੁਹਾ ਨੂੰ ਨਾ ਲੜਨ ਦੇਂਦੇ ਪਰ ਤੁਹਾ ਨੂੰ ਦੂਹਾਂ ਨੂੰ ਚਿੰਡਾਲ ਚੜ੍ਹਿਆ ਹੋਇਆ ਸੋ ਅਸਾਂ ਜਾਤਾ ਜੇ ਕੁਝ ਕੂੰਦੇ ਹਾਂ ਤੇ ਮਤ ਕੁਝ ਅਸਾ ਨੂੰ ਆਖ ਬੈਠਣ। ਆਓ ਰਾਜ ਬੁਰਾ ਜਾਂਦਾ ਨੇ। ਸਿੱਖਾਂ ਦੇ ਰਾਜਵਾਲੀ ਭਾਬੜੀ ਨਾ ਭਾਲੇ ਹੁਣ ਤੇ ਅੰਗਰੇਜ਼ਾਂ ਦਾ ਰਾਜ ਜੇ ਸੀਂਹ ਬੱਕਰੀ ਇਕ ਜਗਾ ਪਾਣੀ ਪੀਂਦੇ ਨੇ॥

ਲੋਕਾਂ ਦੀਆਂ ਸਮਝੌਤੀਆਂ ਸੁਣਕੇ ਦੋਹਾਂ ਧਿਰਾਂ ਨੂੰ ਕੁਝ ਸਾਂਤ ਹੋਈ ਅਤੇ ਆਪੋ ਆਪਣੀਆਂ ਹੱਟੀਆਂ ਪੁਰ ਚੈਨ ਨਾਲ ਬੈਠੇ ਰਹੇ। ਜੋ ਅਰਜ਼ੀਆਂ ਲਿਖਾਈਆਂ ਸਾਨ ਸੋ ਲੋਕਾਂ ਖੋਹਕੇ ਫੂਕ ਸੁੱਟੀਆਂ॥

ਹੁਣ ਮੂਲਰਾਜ ਆਪਣੇ ਗੁਰਾਂਦਿੱਤੇ ਨੂੰ ਆਖਿਆ ਪੁੱਤਰ ਵੇਖਿਆ ਜੇ ਤਦੋਂ ਹੀ ਮਾਣਕ ਨੂੰ ਅੰਬਰਸਰ ਭੇਜ ਦੇਂਦੇ ਤਾਂ ਐਡੀ ਵਡੀ ਖਰਾਬੀ ਕੀਕੁਣ ਨਿੱਕਲਦੀ! ਪਰ ਤੁਹਾਡੀ ਮਾਂ ਅਸਾ ਨੂੰ ਹੱਥ ਲਾਏ ਜੋ ਉਨ੍ਹਾਂ ਦਿਨਾਂ ਵਿਚ ਮਾਣਕ ਨੂੰ ਨਾਣਕੇ ਨਾ ਜਾਣ ਦਿੱਤਾਸੁ। ਫੇਰ ਉਸ ਘਰ ਜਾਕੇ ਆਪਣੀ ਵਹੁਟੀ ਨੂੰ ਆਖਿਆ। ਗੁਰਾਂਦਿਤੇ ਦੀ ਮਾਂ ਸੁਣਿਆ ਜੇ ਤੇਰੇ ਮਾਣਕ ਦੀ ਕਰਤੂਤ ਫਲਾਈ ਸਾਸੁ ਅਸਾਂ ਇਸੋ ਸਬੱਬ ਤੈ ਨੂੰ ਆਖਦੇ ਹੈਂਗੇ ਸਾਂ ਭਈ

ਇਸ ਸਤਾਨ ਨੂੰ ਅੰਬਰਸਰ ਲੈ ਜਾਹ। ਤੁੱਧ ਉਸ ਦਿਨ ਰੰਨਾਵਾਲਾ ਪਠ ਕੀਤਾ ਤਾ ਅਸਾਡੀ ਅਰੋੜਿਆਂ ਨਾਲ਼ ਡਾਂਗ ਚੱਲੀ॥

ਮਾਲਕ ਦੀ ਮਾਂ ਆਖਿਆ ਹੱਛਾ ਲੈ ਤੇ ਜਾਵਾਂਗੀ ਪਰ ਜੇ ਏਹਿ ਨਾਨਕੀਂ ਜਾਕੇ ਬੀ ਅਜਿਹਾ ਸਤਾਨਪੁਨਾ ਕਰ ਬੈਠੇਗਾ ਤਾਂ ਮਤ ਮੇਰੇ ਪਿਊ ਭਿਰਾਮਾਂ ਦੀ ਅਬਰੋ ਬੀ ਉਤਾਰ ਦੇਂਦਾ ਹੋਵੇ ਮੈਂ ਨੂੰ ਇਸ ਗੱਲ ਦਾ ਬਹੁਤ ਹੌਲ ਜੇ॥

ਮੂਲਰਾਜ ਆਖਿਆ ਓਹ ਆਪੇ ਕਿਸੀ ਮੀਏਂ ਯਾ ਪਾਂਧੇ ਮੁੰਢ ਪੜ੍ਹਨਾ ਬਹਾਲ ਦੇਲਗੇ ਫੇਰ ਇਸ ਕਿੱਧਰ ਹਿੱਲਲਾ ਹੈ? ਅਤੇ ਜੇ ਪੜ੍ਹਨਾ ਬੀ ਨਾ ਬਹਾਲਲ ਤਾਂ ਉਨ੍ਹਾਂ ਦੀ ਹੱਟ ਉੱਤੇ ਬੀ ਬਹੁਤ ਕੰਮ ਰਹਿੰਦਾ ਨੇ ਕਿ ਜਿਸ ਥੀਂ ਆਦਮੀ ਦਾ ਸਿਰ ਖੁਰਕਲ ਨਹੀਂ ਹੋ ਸੱਕਦਾ॥

ਮਾਲਕ ਦੀ ਮਾਂ ਜਾਂ ਤੜਕੇ ਹੀ ਅੰਬਰਸਰ ਨੂੰ ਤਿਆਰ ਹੋ ਬੈਠੀ ਤਾਂ ਗੁਰਾਂਦਿੱਤਾ ਉਸ ਨੂੰ ਮਾਲਕ ਸਮੇਤ ਰੇਲ ਉੱਤੇ ਚੜ੍ਹਾ ਆਇਆ। ਉਸ ਆਪਲੇ ਪੇਕਿਆਂ ਦੇ ਘਰ ਵੜਦੀ ਹੀ ਆਪਲੀ ਮਾਂ ਅਤੇ ਭਾਬੀਆਂ ਨੂੰ ਰਾਮਸੱਤ ਆਖੀ। ਅਤੇ ਉਨ੍ਹੀ ਬੀ ਅੱਗੋਂ ਵੱਡੇ ਆਦਰ ਭਾਊ ਨਾਲ ਰਾਮਸੱਤ ਆਖਕੇ ਬਹਾਲ ਲੀਤੀ ਤੇ ਮੁੰਡੇ ਦੇ ਸਿਰ ਪੁਰ ਪਿਆਰ ਦੇਕੇ ਸੁੱਖਸਾਂਦ ਦੀ ਖਬਰ ਪੁੱਛੀ। ਜਾਂ ਘੜੀਕੁ ਗੱਲਾਂ ਬਾਤਾਂ ਕਰਦਿਆਂ ਬੀਤੀ ਤਾਂ ਹੱਟੀਂ ਅਖਾ ਭੇਜਿਆ ਕਿ ਬੀਬੀ ਮੂਲੋ ਲਹੌਰ ਤੇ ਆਈ ਹੈ ਤੁਸਾਂ ਬੀ ਘਰ ਆਕੇ ਮਿਲ ਜਾਓ॥

ਜਾਂ ਮਾਲਕ ਦਾ ਨਾਨਾ ਘਰ ਆਇਆ ਤਾਂ ਮੂਲੋ ਰਾਮਸੱਤ ਭਾਈਆ ਆਖੀ ਅਤੇ ਮਾਲਕ ਬੀ ਉਸ ਨੂੰ ਪੈਰੀ ਪੈਨਾ ਆਖਿ-ਆ। ਉਸ ਦੂਹਾਂ ਦੇ ਸਿਰ ਪੁਰ ਪਿਆਰ ਦੇਕੇ ਆਖਿਆ ਕਿ ਜਦੋਂ ਤੁਹਾਡੇ ਆਉਲੇ ਦੀ ਖਬਰ ਹੱਟੀ ਪਹੁੰਚੀ ਮੈਂ ਤਦੋਂ ਪਿਆ ਕਸਮੀਰੀਆਂ ਨਾਲ਼ ਕੁਝ ਪਸਮੀਨੇ ਦਾ ਹਿਸਾਬ ਕੀਤਾ ਕਰਦਾ ਸਾਂ ਅਤੇ ਵੱਡਾ ਮੁੰਡਾ ਹੱਟੀ ਬਹਾਲ ਆਇਆ ਹਾਂ ਸੋ ਚੱਲ ਮਾਲਕ

ਅਸਾਂ ਤੇ ਹੱਟ ਪੁਰ ਚਲਨੇ ਹਾਂ ਤਾਂ ਤੇਰਾ ਮਾਮਾ ਘਰ ਆਕੇ ਆਪਣੀ ਭੈਣ ਨੂੰ ਮਿਲ ਜਾਏਗਾ। ਇਨੀਂ ਦੇਹੀਂ ਹੱਟੀ ਪਹੁੰਚਕੇ ਓਸ ਨੂੰ ਘਰ ਘੱਲਿਆ ਅਤੇ ਉਸ ਆਪਣੀ ਵੱਡੀ ਭੈਣ ਨੂੰ ਵੇਖਕੇ ਦੂਰੋਂ ਹੀ ਪੈਰੀ ਪੈ ਬੀਬੀ ਆਣ ਆਖਿਆਸੁ। ਮੂਲੇ ਜੀਂਦਾ ਰਹੁ ਬੀਰਾ ਆਖਕੇ ਮੁੱਢ ਬਹਾਲ ਲੀਤਾ ਤੇ ਖਬਰਾਂ ਸਾਰਾਂ ਪੁਛਣ ਲੱਗੀ। ਫੇਰ ਆਖਿਆਸੁ ਤੇਰਾ ਭਲੇਵਾ ਉੱਥੇ ਵੱਡਾ ਖਰਾਬ ਹੁੰਦਾ ਜਾਂਦਾ ਸੀ ਇਸ ਸਬੱਬ ਤੁਹਾਡੇ ਮੁੱਢ ਛੱਡਣ ਲੈ ਆਈ ਹਾਂ ਜੇ ਕਿਵੇਂ ਕੋਈ ਮੱਤ ਇਸ ਦੇ ਢਿੱਡ ਪਾ ਦੇਓਂ॥

ਭਿਰਾ ਆਖਿਆ ਬੀਬੀ ਮਾਲਕ ਅਸਾ ਨੂੰ ਕੋਈ ਓਪਰਾ ਨਹੀਂ ਜਮਜਮ ਰਹੇ। ਖਾਣ ਪਹਿਨਣ ਦੀ ਕੁਝ ਪਰਵਾਹ ਨਹੀਂ ਗੁਰਾਂ ਸਭ ਕੁਝ ਦੇ ਛੱਡਿਆ ਈ। ਅਤੇ ਇੱਥੇ ਰਹੇਗਾ ਤਾ ਕੁਝ ਲੇਖਾ ਜੋਖਾ ਬੀ ਸਿੱਖ ਜਾਏਗਾ ਤੇ ਹੋਰ ਕੰਮ ਕਾਰ ਦਾ ਬੀ ਮਹਿਰਮ ਹੋ ਜਾਵੇਗਾ॥

ਜਾਂ ਏਹ ਗੱਲਾਂ ਕਰਕੇ ਮਾਲਕ ਦਾ ਵੱਡਾ ਮਾਮਾ ਹੱਟੀ ਨੂੰ ਚਲਿਆ ਗਿਆ ਤੇ ਗਲੀ ਵਿੱਚ ਆਕੇ ਇੱਕ ਛਾਬੜੀਵਾਲੇ ਲੰਮੀ ਹੇਕ ਨਾਲ ਏਹਿ ਹੋਕਾ ਦਿੱਤਾ ਕਿ ( ਤਾਜ਼ੇ ਸਲੂਣੇ ਸੇਮੀਆਂ ਪਾਪੜ ਕਚੌਰੀਆਂ ਦਾਲ ਮਸਾਲੇਦਾਰ )॥

ਅਹਿ ਸੁਣਕੇ ਪੰਜ ਸੱਤ ਕੁੜੀਆਂ ਝੀਮਤਾਂ ਓਸ ਗਲੀ ਵਿੱਚੋਂ ਨਿੱਕਲਕੇ ਉਸ ਦੀ ਛਾਬੜੀ ਆਣ ਘੇਰੀ। ਕਿਸੇ ਆਖਿਆ ਭਾਈ ਮੈਂ ਨੂੰ ਛਕੜ ਦੇ ਸਲੂਣੇ ਦੇਹ, ਤੇ ਕੋਈ ਬੋਲੀ ਮੇਰੇ ਲਈ ਦਮੜੀ ਦੀਆਂ ਸੇਮੀਆਂ ਚਾ ਤੋਲ, ਕਿਸੇ ਦਹੁੰ ਕੌਡਾਂ ਦਾ ਪਾਪੜ ਚਾ ਲੀਤਾ, ਤੇ ਕਿਸੇ ਅੱਧੀ ਦੀ ਦਾਲ ਪੱਤਰ ਪੁਰ ਚਾ ਪੁਵਾਈ। ਫੇਰ ਆਪੋ ਆਪਣੀਆਂ ਸਹੇਲੀਆਂ ਨੂੰ ਵਾਜਾਂ ਮਾਰਕੇ ਬੋਲੀ-ਆਂ ਨੀ ਬਸੰਤੇ ਦੀ ਮਾਂ ਆ ਸਲੂਣੇ ਲੈ ਲੈ। ਕਿਸੇ ਆਖਿਆ ਨੀ ਬੇਬੇ ਮਲਸਾ ਦੇਈ ਆ ਪਾਪੜ ਵਿਕਦੇ ਹੈਨੇ। ਏਹਿ ਸੁਣਕੇ

ਕੋਈ ਅੱਧੜਵੰਜੇ ਤੇ ਕੋਈ ਘੱਗਰੀ ਸੁੱਥਣ ਪਹਿਨਕੇ ਆਣ ਕੱਠੀ-ਆਂ ਹੋਈਆਂ । ਜਾਂ ਛਾਬੜੀਵਾਲੇ ਵੇਖਿਆ ਕਿ ਕਿਧਰੇ ਮੁਲੋ ਮਲਸੀ ਅਤੇ ਢੁੱਡੀ ਵਹੁਕੜ ਬੈਠੀਆਂ ਹੈਨ ਅਤੇ ਕਿਧਰੇ ਗੁਜਰੀ ਮਾਲਣ ਤੇ ਨੰਦੋ ਕੁੜੀ ਖਲੋਤੀਆਂ ਹੈਨ ਤਾਂ ਆਖਿਆ ਹੁਣ ਤਾ ਮੇਰੀ ਛਾਬੜੀ ਵਿੱਚ ਥੁਹੜਾ ਹੀ ਸੌਦਾ ਰਹਿ ਗਿਆ ਏ ਏਹਿ ਬੀ ਤੁਸਾਂ ਨੂੰ ਖਰੀਦ ਲੈਣਾ ਚਾਹਿਜੇ । ਤੁਹਾਡੇ ਭਾਗਵਾਨਾਂ ਵਿੱਚੋਂ ਚੁੱਕਕੇ ਹੁਣ ਹੋਰ ਗਲੀ ਜਾਣਾ ਹੱਛਾ ਨਹੀਂ । ਸੋ ਕਿਸੇ ਹੋਰ ਗੁਆਂਢਣ ਨੂੰ ਵਾਜ ਮਾਰੇਖਾਂ ਜੋ ਏਹਿ ਸੌਦਾ ਬੀ ਇੱਥੇ ਹੀ ਵੇਚ ਜਾਵਾਂ ਤਾਂ ਆਪਸ ਵਿਚੋਂ ਆਖਣ ਲੱਗੀਆਂ ਭੈਣੇ ਸੱਚ ਆਖਦਾ ਜੇ ਦਮੜੀ ਦਮੜੀ ਹੋਰ ਖਰਚੋ । ਇੱਕ ਬੋਲੀ ਖਲੋ ਬੇ ਭਾਈ ਮੈਂ ਉੱਪਰ ਜਾਕੇ ਹੋਰਨਾਂ ਤ੍ਰੀਮਤਾਂ ਨੂੰ ਬੀ ਖਬਰ ਕਰਨੀ ਹਾਂ । ਜਾਂ ਉਸ ਉੱਪਰ ਜਾਕੇ ਛਾਬੜੀਵਾਲੇ ਦੀ ਗੱਲ ਕੀਤੀ ਤਾਂ ਕਈਆਂ ਵਹੁਟੀਆਂ ਬੀ ਕੁਝ ਖਰੀਦਣਾ ਚਾਹਿਆ । ਕਿਸੇ ਤਾ ਛਿਕੂ ਵਿਚ ਪੈਸਾ ਪਾਕੇ ਹੇਠਾਂ ਛਾਬੜੀਵਾਲੇ ਵਲ ਲਮਕਾ ਦਿੱਤਾ ਅਤੇ ਕਿਸੇ ਅਧੇਲੇ ਦਮੜੀ ਦੀਆਂ ਕੌਡੀਆਂ ਪਾਕੇ ਛਿੱਕੂ ਲਮਕਾ-ਇਆ । ਛਾਬੜੀਵਾਲੇ ਪੈਸਾ ਕੌਡਾਂ ਕੱਢਕੇ ਜਾਂ ਛਿੱਕੂ ਵਿੱਚ ਸਲੂਣੇ ਪਕੌੜੇ ਚਾ ਪਾਏ ਤਾਂ ਉਨ੍ਹੀਂ ਮੌਘੇ ਵਿਚਦੋਂ ਉੱਤੇ ਖਿੱਚ ਲਿਆ । ਅਤੇ ਆਖਿਆ ਭਾਈ ਭਲਕੇ ਘੁੰਙਣੀਆਂ ਲੈਕੇ ਅਸਾਡੀ ਗਲੀ ਜਰੂਰ ਆਮੀਂ ।

ਵੱਡੇ ਵੇਲੇ ਮੁਲੋ ਅਤੇ ਪੰਜ ਸੱਤ ਹੋਰ ਕੁੜੀਆਂ ਅਤੇ ਤ੍ਰੀਮਤਾਂ ਜਾਂ ਘਾਰੋਂ ਨਿੱਕਲਕੇ ਦਰਬਾਰ ਸਾਹਬ ਵਲ ਟੁਰੀਆਂ ਤਾਂ ਅੱਗੋਂ ਹਿੱਕ ਘੋੜਾ ਹਿਣਕਿਆ ਉਸ ਦੀ ਵਾਜ ਸੁਣਕੇ ਸਭਨਾਂ ਤ੍ਰੀਮਤਾਂ ਥ੍ਰੋਕਿਆ ਅਤੇ ਆਖਿਆ (ਮੌਰ ਔਤੜਿਆਂ ਦਾ ਸਵੇਰੇ ਪਰਮੇਸੁਰ ਦੇ ਵੇਲੇ ਕਿੱਥੋਂ ਆਣ ਮਰਿਆ ਏ ) ॥

ਜਾਂ ਦਰਬਾਰ ਸਾਹਬ ਦੇ ਪੌੜੇ ਅਸਨਾਨ ਕਰ ਚੁੱਕੀਆਂ ਤਾਂ

ਬੇਲੀਆਂ ਭੈਲੇ ਦਿਨ ਵੱਡਾ ਆਗਿਆ ਈ ਤੇ ਅਸਾਂ ਅਜੇ ਅੱਜ ਐਤਵਾਰ ਦੀ ਕਥਾ ਬੀ ਨਹੀਂ ਸੁਣੀ ਕਦ ਬੇਹਲੀਆਂ ਹੋਸਾਂਗੀਆਂ ਤੇ ਕਦ ਚਲਕੇ ਰੋਟੀ ਚੜ੍ਹਵਾਂਗੀਆਂ? ਵਿੱਚੋਂ ਹੀ ਇੱਕ ਮਿਸਰਾਣੀ ਕਥਾ ਸੁਣਾਉਣ ਲੱਗੀ ਤੇ ਥੁਹੜੇ ਚਿਰ ਪਿਛੋਂ ਇੱਕ ਝੀਮਤ ਬੇਲੀ ਮਿਸਰਾਣੀ ਅਸਾਂ ਪਿਛਲੇ ਐਤਵਾਰ ਆਪਣੀ ਪ੍ਰਤਾਣੀ ਤੇ ਕਥਾ ਸੁਣੀ ਸਾਈ ਉਸ ਤੇ ਛੇਤੀ ਹੀ ਨਿਵੇੜ ਦਿੱਤੀ ਸੀ ਪਰ ਤੂੰ ਵਡੀ ਜਿਲ੍ਹਮਿਲ੍ਹ ਕਰਨੀ ਏਂ। ਬੇਬੇ ਸੁਖਾਣੀ ਏਂ ਨਾ ਜਜਮਾਨਾਂ ਦੇ ਘਰ ਰਾਮ ਰਖੇ ਢਥੇਰੇ ਹੈਨ ਹੰਤਕਾਰੀਆਂ ਆ ਜਾਣਗੀਆਂ ਜਾਂਦੀ ਹੀ ਖਾ ਲਸੇਂਗੀ ਔਖੀ ਤੇ ਅਸਾ ਨੂੰ ਕਲੇਗੀ ਨਾ ਕਿ ਜਿਨ੍ਹਾਂ ਆਪਣੇ ਹੱਥੀਂ ਜਾਕੇ ਪਕਾਉਣੀਆਂ ਹੈਨ॥

ਜਾਂ ਮਿਸਰਾਣੀ ਛੇਤੀ ਛੇਤੀ ਦੋ ਤ੍ਰੈ ਟਪੇ ਸੁਣਾ ਦਿੱਤੇ ਤਾਂ ਸਭੇ ਘਰ ਆਈਆਂ ਰਸੋਈ ਕਰ ਖਾਕੇ ਵੇਹਲੀਆਂ ਹੋਈਆਂ ਤੇ ਹਿੱਕ ਵਣਜਾਰਾ ਗਲੀ ਵਿੱਚ ਆਣ ਬੈਠਾ। ਕਿਸੇ ਪੁੱਛਿਆ ਭਾਈ ਤੇਰੇ ਕੋਲ ਵਦਾਸਾ ਹਈ ਵਿਖਾਖਾਂ ਕੇਹਾਕੁ ਰੰਗਲਾ ਜੇ। ਕਿਸੇ ਆਖਿਆ ਭਾਈ ਮੁਲੰਸੇ ਦੇ ਵਾਲਿਆਂ ਦਾ ਕੀ ਮੁੱਲ ਜੇ। ਕੋਈ ਬੋਲੀ ਵਿਖਾਖਾਂ ਤੇਰੇ ਪਾਸ ਬਿੰਦੀਆਂ ਕੇਹੀਆਂਕੁ ਹੁੰਦੀਆਂ ਨੇ। ਕਿਸੇ ਛੱਲੇ ਤੇ ਕਿਸੇ ਛਾਪਾਂ ਦਾ ਭਾਉ ਪੁੱਛਿਆ। ਜਾਂ ਵਣਜਾਰਾ ਕਿਸੇ ਵਲ ਵੇਖਕੇ ਹੱਸ ਪੌਂਦਾ ਅਤੇ ਕਿਸੇ ਵਲ ਅੱਖਾਂ ਮਟਕਾਉਂਦਾ ਜਾਪਿਆ ਤਾਂ ਹਿੱਕ ਬੋਲੀ ਵੇਖ ਕੁੜੇ ਗੰਗੀ ਮੋਇਆ ਵਣਜਾਰਾ ਕੇਹਾ ਖਚਰਾ ਹਈ। ਔਤੜਿਆਂ ਦਾ ਕੁੜੀਆਂ ਵਲ ਅਖਮਟਕੇ ਮਾਰਦਾ ਜੇ॥

ਗੰਗੀ ਆਖਿਆ ਹੋਊ ਭੈਣ ਬੁਰਿਆਂ ਨੂੰ ਡਰ ਅਸਾ ਨੂੰ ਕੀ ਵਿਖਾਲਨੀ ਏਂ ਆਪਣਾ ਮਨ ਚੰਗਾ ਹੋਊ ਤੇ ਕੋਈ ਕਿਸੇ ਨੂੰ ਮੂੰਹ ਨਹੀਂ ਪਾਉਂਦਾ। ਮਨ ਚੰਗਾ ਤੇ ਕਠੌਤੀ ਗੰਗਾ॥

ਫੇਰ ਹਿੱਕ ਬੁੱਢੀ ਆਕੇ ਆਖਿਆ ਭਾਈ ਵਣਜਾਰਿਆ ਆਹਿ

ਏਹਾ ਢੂਟਾਹਲਾ ਪਾ ਛੱਡਿਆ ਈ ਚੱਕ ਕਿਸੀ ਹੋਰਸੀ ਗਲੀ ਧੁਣ ਸੀਦਾ ਜਾ ਵੇਚ ਅਜਿਹਾ ਤਾ ਕਦੀ ਕੋਈ ਨਹੀਂ ਵੇਖਿਆ ਕਿ ਜੋ ਸਾਰਾ ਦਿਨ ਝੀਮਤਾਂ ਵਿੱਚ ਬੈਠਾ ਰਹੇ। ਅਰ ਜਿਹੀਆਂ ਹੀ ਏਹ ਮੋਈਆਂ ਹੈਨ ਕਿ ਆਪਣਾ ਬਿਗਾਨਾ ਕੁਝ ਨਹੀਂ ਵੇਖਦੀਆਂ ਦੂਹ ਪਹਿਰਾਂ ਤੇ ਤੇਰੇ ਅੰਗੇ ਪਿੱਛੇ ਖਲੋਤੀਆਂ ਗੁਆਰਾਂ ਵਾਂਙੂ ਖਿੜ-ਖਿੜ ਲਾ ਛੱਡੀ ਨੇ॥

ਵਣਜਾਰੇ ਆਖਿਆ ਭਲਾ ਮਾਈ ਚਲੇ ਜਾਨੇ ਹਾਂ ਹੱਥ ਧੋਕੇ ਮਗਰ ਕਿਉਂ ਪੈ ਗਈ ਏਂ ਅਸਾਂ ਕਿਸੇ ਦਾ ਕੁਝ ਚੁਕ ਖੜਿਆ ਜੇ? ਬੁੱਢੀ ਆਖਿਆ ਚੁੱਕ ਖੜਿਆਂ ਦਾ ਬੱਚਾ ਅਸਾਂ ਮੱਤ ਦੀ ਗੱਲ ਆਖੀ ਔਤੜਿਆਂ ਦਾ ਅੰਗੋਂ ਗੱਲਾਂ ਮੜਾਕਦਾ ਏ ਚਲ ਦੂਰ ਹੋ ਨਹੀਂ ਤਾਂ ਹੁਣੇ ਆਪਣੇ ਪੁੱਤਰ ਨੂੰ ਸੱਦਕੇ ਮਝੀਟੀਆਂ ਪੁਟਾ ਦੇਵਾਂਗੀ। ਫੇਰ ਬੋਲੀ ਚੱਲੇ ਨੀ ਕੁੜੀਓ ਬਹੁਤ ਆਪਹੁਦਰੀਆਂ ਨਾ ਬਣੋ ਇਸ ਲੁੱਚੇ ਦਾ ਕੀ ਜਾਣਾ ਏ ਪੱਤ ਤੁਹਾਡੇ ਪੇਮਾਂ ਭਿਰਾਮਾਂ ਦੀ ਵਿਗੜੇਗੀ॥

ਵਣਜਾਰਾ ਤੇ ਚਲਾ ਗਿਆ ਪਰ ਹਿੱਕ ਪਾਂਡਾ ਹੱਥ ਵਿੱਚ ਪੁਰਾਣੀ ਪੱਤਰੀ ਜੇਹੀ ਫੜਕੇ ਹਿੱਕ ਦੇ ਬੂਹੇ ਆ ਖਲੋਤਾ ਅਤੇ ਬੋਲਿਆ (ਏਹਿ ਘਰ ਤੇ ਵਡਾਭਾਗਵਾਨ ਜਾਪਦਾ ਈ ਅਤੇ ਏਹਿ ਜੋ ਪੌੜੀ ਪਰ ਬੈਠਾ ਚੜ੍ਹਦੀਵਖਾਂ ਮੂੰਹ ਕਰੀ ਕਾਗ ਬੋਲਦਾ ਜੇ ਇਹ ਇਸ ਘਰ ਦੀ ਸੁਖ ਮਨਾਉਂਦਾ ਰਹਿੰਦਾ ਨੇ)। ਉਸ ਘਰਵਾਲੀ ਝੱਟ ਉੱਤਰਕੇ ਆਪਣਾ ਹੱਥ ਉਸ ਦੇ ਅੱਗੇ ਚਾ ਕੀਤਾ ਅਤੇ ਪੁੱਛਿਆਸੁ ਪਾਂਡਾ ਵੇਖਖਾਂ ਮੇਰਾ ਲੇਖ ਕੇਹਾਕੁ ਜੇ॥

ਪਾਂਡੇ ਤਾ ਬਾਹਰਲੇ ਬੂਹੇ ਬੈਠਕੇ ਇਸ ਘਰ ਦੇ ਮੁੰਡੇ ਕੁੜੀਆਂ ਅਤੇ ਉਨ੍ਹਾਂ ਦੇ ਨਾਮ ਪੁੱਛ ਹੀ ਲੀਤੇ ਸਾਨ ਹੱਥ ਫੜਦਾ ਹੀ ਬੋਲਿਆ ਮੂਲੇ ਦੀ ਮਾ ਲੇਖ ਤੇ ਤੇਰਾ ਬਹੁਤ ਹੱਛਾ ਅਤੇ ਦਿਲ ਬੀ ਭੈੜਾ ਨਹੀਂ ਪਰ ਆਹਿ ਜੋ ਬਸੰਤੀ ਨਾਮੇ ਤੇਰੀ ਦਰਾਨੀ ਤੇਰੇ

ਵਿੱਚ ਵਸਦੀ ਜੇ ਇਸ ਤੈਂ ਨੂੰ ਦਗਾ ਦੇਲਾਈ। ਅਰ ਇੱਕ ਗੁਆ-ਢਲ ਤੇਰੇ ਭਲੇ ਵਿੱਚ ਜਾਪਦੀ ਏ ਹੁਲ ਤੇਰੇ ਮੂਲੋ ਛੋਤੀ ਹੀ ਵਿਆਹੇ ਜਾਲਾ ਏ। ਤੁਧ ਜਿਸ ਨਾਲ ਨੇਕੀ ਕੀਤੀ ਤੈਂ ਨੂੰ ਉਸ ਥੀਂ ਕੁਝ ਨਫਾ ਨਹੀਂ ਹੋਇਆ। ਮੇਰੀ ਪੱਤਰੀ ਆਖਦੀ ਜੇ ਕਿ ਥ੍ਰਹੜਾ ਜੇਹਾ ਤੇਲ ਤੇ ਤਨ ਦਾ ਕੱਪੜਾ ਅਤੇ ਕੁਝ ਚਾਂਦੀ ਆਪਲੇ ਸਿਰ ਨਾਲ ਛੁਆਕੇ ਐਸ ਵੇਲੇ ਪਾਂਡੇ ਨੂੰ ਦਿਹ ਤਾਂ ਸਭੇ ਦੱਲਿਦਰ ਦੂਰ ਹੋ ਜਾਲਗੇ॥

ਉਸ ਤ੍ਰੀਮਤ ਝੱਟ ਸਭ ਕੁਛ ਦੇ ਦਿੱਤਾ ਅਤੇ ਹੋਰਨਾ ਗੁਆਂਢਲਾਂ ਨੂੰ ਸੱਦਕੇ ਆਖਿਆ ਅੜੀਓ ਪਾਂਡਾ ਵਡਾ ਸੱਚਾ ਤੇ ਇਸ ਦੀ ਪੱਤਰੀ ਬਹੁਤ ਸੱਚੀਆਂ ਖਬਰਾਂ ਦੇਂਦੀ ਜੇ ਮੇਰੇ ਸਭ ਪਤੇ ਇਸ ਤੁਰਤ ਫੁਰਤ ਲਾ ਦਿੱਤੇ ਤੁਸਾਂ ਬੀ ਕੁਝ ਪੁੱਛ ਲਓ॥

ਕਿਸੇ ਆਖਿਆ ਭਾਈ ਵੇਖਖਾਂ ਮੇਰੀ ਸੱਸ ਮੇਰੇ ਨਾਲ ਰਾਜੀ ਕਦੋਂ ਹੁੰਦੀ ਏ? ਕਿਸੇ ਪੁੱਛਿਆ ਮੇਰੇ ਭਿਰਾਉ ਦੀ ਕੁੜਮਾਈ ਕਦੋਂ ਹੋਏਗੀ? ਕਿਸੇ ਆਖਿਆ ਪਾਂਡਾ ਮੇਰੇ ਲੇਖ ਵਿੱਚ ਕੁਝ ਧਨ ਬੀ ਹੈ ਕੇ ਨਹੀਂ? ਕੋਈ ਬੋਲੀ ਭਲਾ ਵੇਖਖਾਂ ਮੇਰੇਂ ਛੱਡੂ ਦੇ ਨਾਲ ਕਦੀਂ ਹੋਰ ਭਿਰਾਉ ਬੀ ਰਲੂਗੁ ਕੇ ਨਹੀਂ?

ਪਾਂਡੇ ਐਧਰ ਉੱਧਰ ਦੀਆਂ ਗਲਾਂ ਬਲਾਕੇ ਕਿਸੇ ਦਾ ਛੱਲਾ ਅਤੇ ਕਿਸੇ ਦੀ ਛਾਪ ਅਤੇ ਕਿਸੇ ਦੇ ਕੰਨ ਦੀ ਵਾਲੀ ਤੇ ਕਿਸੇ ਦੀ ਚਾਦਰ ਅਤੇ ਕਿਸੇ ਦੇ ਗਲ ਦੀ ਕੁੜਤੀ ਉਤਾਰਕੇ ਆਪਲਾ ਰਸਤਾ ਫੜਿਆ॥

ਜਾਂ ਰਾਤ ਦਾ ਵੇਲਾ ਹੋਇਆ ਤਾਂ ਉਸ ਗਲੀ ਵਿੱਚ ਮੋਤੀ ਪਾਂਧੇ ਦਾ ਨੀਂਗਰ ਮਾਤਾ ਤੁੱਸਕੇ ਮਰ ਗਿਆ। ਤੜਕੇ ਉੱਠਕੇ ਉਸ ਗਲੀ ਵਿੱਚ ਕਿਸੇ ਚੁਲੇ ਅੱਗ ਨਾ ਪਾਈ ਅਤੇ ਸਭ ਤ੍ਰੀਮਤਾਂ ਪਾਂਧੇ ਦੇ ਘਰ ਸਿਆਪੇ ਗਈਆਂ। ਪਹਿਲਾਂ ਤਾ ਸਭਨਾਂ ਨੇ ਖਲਿਆਂ ਹੋਕੇ ਪੱਟਾਂ ਅਤੇ ਸਿਰ ਨੂੰ ਪਿੱਟਕੇ ਖੜਾ ਸਿਆਪਾ ਕੀਤਾ ਫੇਰ

ਬੈਠਕੇ ਮੂੰਹ ਢੱਕਿਆ। ਸਭਨਾਂ ਸਿਰਾਂ ਉੱਪਰ ਕੱਪੜੇ ਲੈਕੇ ਕੀਰਨੇ ਪਾਉਣੇ ਚੁੱਕ ਛੱਡੇ (ਜੇਹਾਕੁ ਸੋਹਣੀ ਸੂਰਤਵਾਲਿਆ ਤੈਂ ਨੂੰ ਹਾਇ। ਬੇ ਤੇਰੇ ਰੋਂਦੇ ਮਾਪੇ ਤੈਂ ਨੂੰ ਹਾਇ। ਨੀ ਤੈਂ ਨੂੰ ਵਾਰਾਂ ਮੋਤੇ ਤੈਂ ਨੂੰ ਹਾਇ।)

ਉਸ ਬਾਲ ਦੇ ਕੀਰਨੇ ਪਾਕੇ ਫੇਰ ਆਪਣੇ ਮੁਰਦਿਆਂ ਨੂੰ ਚੇਤੇ ਕਰਕੇ ਕੀਰਨੇ ਪਾਉਣ ਲੱਗੀਆਂ ਜੇਹਾਕੁ ਕਿਸੇ ਨੈ ਆਪਣੀ ਮਰੀ ਹੋਈ ਨੂੰਹ ਅਤੇ ਕਿਸੇ ਨੈ ਧੀ ਨੂੰ ਚੇਤੇ ਕਰਕੇ ਉਸੇ ਵੇਲੇ ਅਜਿਹੇ ਕੀਰਨੇ ਪਾਏ। (ਨੀ ਤੇਰੀ ਭਰੀ ਜੁਆਨੀ ਤੈਂ ਨੂੰ ਹਾਇ। ਨੀ ਰੋਂਦੇ ਗੱਭਰੂਵਾਲੀਏ ਤੈਂ ਨੂੰ ਹਾਇ। ਪੱਖਰ ਤੇਰੇ ਨੈਨ ਗੁਲਾਬੀ ਤੈਂ ਨੂੰ ਹਾਇ। ਹਾਇ ਧੀਏ ਤੇਰੇ ਘਾਲੇ ਪਹਿਨਲੇ ਦੇ ਦਿਨ ਸਾਨ ਧੀਏ ਤੇਰੇ ਉਈ॥)

ਕਿਸੇ ਆਪਣੇ ਪਿਉ ਅਤੇ ਭਿਰਾਉ ਦੇ ਕੀਰਨੇ ਪਾਏ। ਗੱਲ ਕਾਹਦੀ ਬਾਲ ਅਤੇ ਜੁਆਨ ਅਤੇ ਬੁੱਢਿਆਂ ਦੇ ਕੀਰਨੇ ਪਾਕੇ ਮੁੰਡੇ ਨੂੰ ਦੱਬਣ ਲੈ ਤੁਰੇ॥

ਜਾਂ ਘਰ ਹਟਕੇ ਆਏ ਤਾਂ ਸੁਣਿਆ ਕਿ ਆਲੂਵਾਲਿਆਂ ਦੇ ਕਟੜੇ ਹਜਾਰੀਸਾਹ ਸਰਾਫ ਦਾ ਪੁੱਤਰ ਜੋ ਹੁਣੇ ਮੁਕਲਾਵਾ ਲਿਆਇਆ ਸਾ ਮਰ ਗਿਆ। ਜਿਨ੍ਹਾਂ ਤ੍ਰੀਮਤਾਂ ਦਾ ਕੁਝ ਨੇੜ ਸਾ ਉਨ੍ਹਾਂ ਦੇ ਘਰ ਜਾ ਕੱਠੀਆਂ ਹੋਈਆਂ ਅਤੇ ਨੈਣ ਆਕੇ ਖੜ੍ਹਾ ਸਿਆਪਾ ਕਰਾਉਣ ਲੱਗੀ ਜਿਹਾਕੁ (ਹੈ ਚੰਨਣ ਵਰਗੀ ਦੇਹੀ ਸੇਰ ਜੁਆਨ ਨੂੰ ਹੈ ਹੈ) ਜਾਂ ਨੈਣ ਤੁਕ ਪੂਰੀ ਕਰ ਚੁਕਦੀ ਤਾਂ ਸੇਰ ਜੁਆਨ ਨੂੰ ਹੈ ਹੈ ਇਤਨਾ ਟੱਪਾ ਸੱਭੇ ਤ੍ਰੀਮਤਾਂ ਇੱਕ ਵਾਰ ਬੋਲ ਉੱਠਦੀਆਂ ਸਨ। ਅਰ ਉਸ ਕਾਹੀਜੇ ਦੀ ਮੌਤ ਦਾ ਸਿਆਪਾ ਵੇਖਕੇ ਕੰਧਾਂ ਬੀ ਰੋਂਦੀਆਂ ਜਾਪਦੀਆਂ ਸਨ। ਜਾਂ ਉਸ ਮੁਰਦੇ ਨੂੰ ਅਰਥੀ ਉੱਤੇ ਪਾਕੇ ਬਾਹਰ ਫੂਕਣ ਲਈ ਲੈ ਚਲੇ ਤਾਂ ਚਹੁੰ ਕਾਹਣੀ-ਆਂ ਭੁੰਗੀ ਬਣਕੇ ਅਰਥੀ ਚੁੱਕ ਲਈ ਅਤੇ (ਬੋਲੋਰਾਮ ਬੋਲੋਰਾਮ) ਅਹਿ ਸਬਦ ਬੋਲਦੇ ਹੋਏ ਸਹਿਰ ਤੇ ਬਾਹਰ ਲੈ ਨਿੱਕਲੇ। ਉਸ

ਵਿੱਚ ਵਸਦੀ ਜੇ ਇਸ ਤੈਂ ਨੂੰ ਦਗਾ ਦੇਲਾਈ। ਅਰ ਇੱਕ ਗੁਆ-ਢਲ ਤੇਰੇ ਭਲੇ ਵਿੱਚ ਜਾਪਦੀ ਏ ਹੁਣ ਤੇਰੇ ਮੂਲੇ ਛੇਤੀ ਹੀ ਵਿਆਹੇ ਜਾਣਾ ਏ। ਤੁੰਪ ਜਿਸ ਨਾਲ਼ ਨੇਕੀ ਕੀਤੀ ਤੈਂ ਨੂੰ ਉਸ ਥੀਂ ਕੁਝ ਨਫਾ ਨਹੀਂ ਹੋਇਆ। ਮੇਰੀ ਪੱਤਰੀ ਆਖਦੀ ਜੇ ਕਿ ਥੁਹੜਾ ਜੇਹਾ ਤੇਲ ਤੇ ਤਨ ਦਾ ਕੱਪੜਾ ਅਤੇ ਕੁਝ ਚਾਂਦੀ ਆਪਣੇ ਸਿਰ ਨਾਲ਼ ਛੁਆਕੇ ਐਸ ਵੇਲੇ ਪਾਂਡੇ ਨੂੰ ਢਿਹ ਤਾਂ ਸਭੋ ਦੱਲਿਦਰ ਦੂਰ ਹੋ ਜਾਣਗੇ॥

ਉਸ ਤ੍ਰੀਮਤ ਝੱਟ ਸਭ ਕੁਛ ਦੇ ਦਿੱਤਾ ਅਤੇ ਹੋਰਨਾ ਗੁਆਂਢਣਾਂ ਨੂੰ ਸੱਦਕੇ ਆਖਿਆ ਅੜੀਓ ਪਾਂਡਾ ਵਡਾ ਸੱਚਾ ਤੇ ਇਸ ਦੀ ਪੱਤਰੀ ਬਹੁਤ ਸੱਚੀਆਂ ਖਬਰਾਂ ਦੇਂਦੀ ਜੇ ਮੇਰੇ ਸਭ ਪਤੇ ਇਸ ਤੁਰਤ ਫੁਰਤ ਲਾ ਦਿੱਤੇ ਤੁਸਾਂ ਬੀ ਕੁਝ ਪੁੱਛ ਲਓ॥

ਕਿਸੇ ਆਖਿਆ ਭਾਈ ਵੇਖਾਂ ਮੇਰੀ ਸੱਸ ਮੇਰੇ ਨਾਲ਼ ਰਾਜੀ ਕਦੋਂ ਹੁੰਦੀ ਏ? ਕਿਸੇ ਪੁੱਛਿਆ ਮੇਰੇ ਭਿਰਾਉ ਦੀ ਕੁੜਮਾਈ ਕਦੋਂ ਹੋਏਗੀ? ਕਿਸੇ ਆਖਿਆ ਪਾਂਡਾ ਮੇਰੇ ਲੇਖ ਵਿੱਚ ਕੁਝ ਧਨ ਬੀ ਹੈ ਕੇ ਨਹੀਂ? ਕੋਈ ਬੋਲੀ ਭਲਾ ਵੇਖਾਂ ਮੇਰੇਂ ਛੱਲੂ ਦੇ ਨਾਲ਼ ਕਦੀਂ ਹੋਰ ਭਿਰਾਉ ਬੀ ਰਲੂਗੁ ਕੇ ਨਹੀਂ?

ਪਾਂਡੇ ਐਧਰ ਉੱਧਰ ਦੀਆਂ ਗਲਾਂ ਬਣਾਕੇ ਕਿਸੇ ਦਾ ਛੱਲਾ ਅਤੇ ਕਿਸੇ ਦੀ ਛਾਪ ਅਤੇ ਕਿਸੇ ਦੇ ਕੰਨ ਦੀ ਵਾਲੀ ਤੇ ਕਿਸੇ ਦੀ ਚਾਦਰ ਅਤੇ ਕਿਸੇ ਦੇ ਗਲ ਦੀ ਕੁੜਤੀ ਉਤਾਰਕੇ ਆਪਣਾ ਰਸਤਾ ਫੜਿਆ॥

ਜਾਂ ਰਾਤ ਦਾ ਵੇਲਾ ਹੋਇਆ ਤਾਂ ਉਸ ਗਲੀ ਵਿੱਚ ਮੋਤੀ ਪਾਂਧੇ ਦਾ ਲੀਂਗਰ ਮਾਤਾ ਤੁੱਸਕੇ ਮਰ ਗਿਆ। ਤੜਕੇ ਉੱਠਕੇ ਉਸ ਗਲੀ ਵਿੱਚ ਕਿਸੇ ਚੁਲੇ ਅੱਗ ਨਾ ਪਾਈ ਅਤੇ ਸਭ ਤ੍ਰੀਮਤਾਂ ਪਾਂਧੇ ਦੇ ਘਰ ਸਿਆਪੇ ਗਈਆਂ। ਪਹਿਲਾਂ ਤਾ ਸਭਨਾਂ ਨੇ ਖਲਿਆਂ ਹੋਕੇ ਪੱਟਾਂ ਅਤੇ ਸਿਰ ਨੂੰ ਪਿੱਟਕੇ ਖੜਾ ਸਿਆਪਾ ਕੀਤਾ ਫੇਰ

ਪੀਠਕੇ ਮੂੰਹ ਢੱਕਿਆ। ਸਭਨਾਂ ਸਿਰਾਂ ਉੱਪਰ ਕੱਪੜੇ ਲੈਕੇ ਕੀਰਨੇ ਪਾਉਣੇ ਚੁਕ ਦੇਂਤੇ (ਜੇਹਾਕੁ ਸੋਹਣੀ ਸੂਰਤਵਾਲਿਆ ਤੈ ਨੂੰ ਹਾਇ। ਵੇ ਤੇਰੇ ਰੋਂਦੇ ਮਾਪੇ ਤੈ ਨੂੰ ਹਾਇ। ਨੀ ਤੈਂ ਨੂੰ ਵਾਰਾਂ ਮੋਤੇ ਤੈਂ ਨੂੰ ਹਾਇ।)

ਉਸ ਬਾਲ ਦੇ ਕੀਰਨੇ ਪਾਕੇ ਫੇਰ ਆਪਣੇ ਮੁਰਦਿਆਂ ਨੂੰ ਚੇਤੇ ਕਰਕੇ ਕੀਰਨੇ ਪਾਉਣ ਲੱਗੀਆਂ ਜੇਹਾਕੁ ਕਿਸੇ ਨੈ ਆਪਣੀ ਮਰੀ ਹੋਈ ਨੂੰਹ ਅਤੇ ਕਿਸੇ ਨੈ ਧੀ ਨੂੰ ਚੇਤੇ ਕਰਕੇ ਉਸੇ ਵੇਲੇ ਅਜਿਹੇ ਕੀਰਨੇ ਪਾਏ। (ਨੀ ਤੇਰੀ ਭਰੀ ਜੁਆਨੀ ਤੈਂ ਨੂੰ ਹਾਇ। ਨੀ ਰੋਂਦੇ ਗੱਭਰੂਵਾਲੀਏ ਤੈਂ ਨੂੰ ਹਾਇ। ਪੱਖਰ ਤੇਰੇ ਨੈਨ ਗੁਲਾਬੀ ਤੈਂ ਨੂੰ ਹਾਇ। ਹਾਇ ਧੀਏ ਤੇਰੇ ਖਾਣੇ ਪਹਿਨਣੇ ਦੇ ਦਿਨ ਸਾਨ ਧੀਏ ਤੇਰੇ ਊਈ॥)

ਕਿਸੇ ਆਪਣੇ ਪਿਉ ਅਤੇ ਭਿਰਾਉ ਦੇ ਕੀਰਨੇ ਪਾਏ। ਗੱਲ ਕਾਹਦੀ ਬਾਲ ਅਤੇ ਜੁਆਨ ਅਤੇ ਬੁੱਢਿਆਂ ਦੇ ਕੀਰਨੇ ਪਾਕੇ ਮੁੰਡੇ ਨੂੰ ਦੱਬਣ ਲੈ ਤੁਰੇ।

ਜਾਂ ਘਰ ਹਟਕੇ ਆਏ ਤਾਂ ਸੁਣਿਆ ਕਿ ਆਲੂਵਾਲਿਆਂ ਦੇ ਕਟੜੇ ਹਜਾਰੀਸਾਹ ਸਰਾਫ ਦਾ ਪੁੱਤਰ ਜੋ ਹੁਣੇ ਮੁਕਲਾਵਾ ਲਿਆਇਆ ਸਾ ਮਰ ਗਿਆ। ਜਿਨ੍ਹਾਂ ਤ੍ਰੀਮਤਾਂ ਦਾ ਕੁਝ ਨੇੜ ਸਾ ਉਨ੍ਹਾਂ ਦੇ ਘਰ ਜਾ ਕੱਠੀਆਂ ਹੋਈਆਂ ਅਤੇ ਨੈਣ ਆਕੇ ਖੜਾ ਸਿਆਪਾ ਕਰਾਉਣ ਲੱਗੀ ਜਿਹਾਕੁ ( ਹੈ ਚੰਨਣ ਵਰਗੀ ਦੇਹੀ ਸੇਰ ਜੁਆਨ ਨੂੰ ਹੈ ਹੈ ) ਜਾਂ ਨੈਣ ਤੁਕ ਪੂਰੀ ਕਰ ਚੁਕਦੀ ਤਾਂ ਸੇਰ ਜੁਆਨ ਨੂੰ ਹੈ ਹੈ ਇਤਨਾ ਟੱਪਾ ਸੱਭੇ ਤ੍ਰੀਮਤਾਂ ਇੱਕ ਵਾਰ ਬੋਲ ਉੱਠਦੀਆਂ ਸਨ। ਅਰ ਉਸ ਕਾਹੀਜੇ ਦੀ ਮੌਤ ਦਾ ਸਿਆਪਾ ਵੇਖਕੇ ਕੰਧਾਂ ਬੀ ਰੋਂਦੀਆਂ ਜਾਪਦੀਆਂ ਸਨ। ਜਾਂ ਉਸ ਮੁਰਦੇ ਨੂੰ ਅਰਥੀ ਉੱਤੇ ਪਾਕੇ ਬਾਹਰ ਫੂਕਣ ਲਈ ਲੈ ਚਲੇ ਤਾਂ ਚਹੁੰ ਕਾਹਣੀ-ਆਂ ਭੁੰਗੀ ਬਣਕੇ ਅਰਥੀ ਚੁੱਕ ਲਈ ਅਤੇ ( ਬੋਲੋਰਾਮ ਬੋਲੋਰਾਮ ) ਆਹਿ ਸਬਦ ਬੋਲਦੇ ਹੋਏ ਸਹਿਰ ਤੇ ਬਾਹਰ ਲੈ ਨਿੱਕਲੇ। ਉਸ

ਵੇਲੇ ਚੌਹਾਂ ਕਾਹਨੀਆਂ ਤਾ ਜੁੱਤੀਆਂ ਪਹਿਨੀਆਂ ਹੋਈਆਂ ਸਨ ਅਤੇ ਹੋਰ ਸੰਤੇ ਉੱਪੇਤਾਲੇ ਸਨ । ਅਧਮਾਰਗ ਜਾਗਾ ਪੁਰ ਪਹੁੰਚਕੇ ਲੋਕੀਂ ਹਿੱਕ ਹਿੱਕ ਇਟਰੋੜਾ ਜੋ ਰਾਹ ਵਿੱਚੋਂ ਚੁੱਕ ਲਿਆਏ ਸਨ ਉੱਥੇ ਰੱਖਕੇ ਪਿੰਡ ਭਰਾਉਲੇ ਤੇ ਬਾਦ ਕਰਮੀ ਧਰਮੀ ਬੈਠੇ ਹੋਏ ਦੀ ਹੱਥੋਂ ਮਿੱਟੀ ਦਾ ਮੱਘਾ ਉਨ੍ਹਾਂ ਇਟਰੋੜਿਆਂ ਉੱਪਰ ਚਾ ਪਟਕਾ-ਇਆ ਅਤੇ ਅਗਲੇ ਕਾਹਨੀ ਪਿਛਲੀ ਵੱਲ ਲੱਗਕੇ ਮੁਰਦੇ ਨੂੰ ਚਿਖਾ ਪਰ ਲਜਾ ਰੱਖਿਆਸੁ। ਫੇਰ ਜਾਂ ਲਾਂਬੂ ਵਿੱਤਾਨੇ ਤਾਂ ਅਧ ਜਲਿਆ ਕਰਕੇ ਇੱਕ ਬਾਹੀ ਨਾਲ਼ ਮੁਰਦੇ ਦੀ ਕਪਾਲ-ਕਿਰਿਆ ਚਾ ਕੀਤੀ ਅਤੇ ਨਾ ਧੋਕੇ ਘਰ ਆਏ ਅਤੇ ( ਵਧੇਮਹਾ-ਰਾਜ ) ਨਾਈ ਤੇ ਅਖਾਕੇ ਆਪੋ ਆਪਣੀ ਘਰੀਂ ਵੜੇ ॥

ਹੁਣ ਤੇ ਅੰਗਾਂ ਸਾਕਾਂ ਦੀਆਂ ਤ੍ਰੀਮਤਾਂ ਮੁਕਾਣੀ ਆਉਣ ਲੱਗੀਆਂ। ਇੱਕ ਦਿਨ ਕਿਸੇ ਤ੍ਰੀਮਤ ਉਸ ਮਰੇ ਹੋਏ ਮੁੰਡੇ ਦੀ ਭੂਆ ਥੀਂ ਪੁੱਛਿਆ ਬੀਬੀ ਤੇਰਾ ਭਤੀਜਾ ਮਰਿਆ ਅਤੇ ਤੈਂ ਨੂੰ ਅਸਾਂ ਕਦੀ ਸਿਆਪੇ ਵਿੱਚ ਖਲੋਤੀ ਨਹੀਂ ਡਿੱਠਾ। ਭਲੀਜੇ ਮਾਂਣਸੇ ਸਿਆਣਿਆਂ ਆਖਿਆ ਹਈ ਕਿ ਸਾਦੀਓਂ ਰਹਿਜੇ ਪਰ ਗਮੀਓਂ ਕਦੀ ਨਾ ਹਟਕੇ ਬੈਠਿਜੇ ॥

ਭੂਆ ਆਖਿਆ ਬੇਬੇ ਅਸਾਡਾ ਤੇ ਮਨ ਹੀ ਪੁੱਛਿਆ ਲੋੜ੍ਹਿਜੇ ਕਿ ਮੱਟੂਮਲ ਦੇ ਮਰਨੇ ਅਸਾਂ ਕੇਹੇਕੁ ਦੁੱਖੀ ਹੋਏ ਹਾਂ ਪਰ ਕੀ ਕਰਿਜੇ ਸਿਆਣੇ ਆਖ ਗਏ ਹੈਨ ਕਿ ( ਬਾਝ ਪਿਆਰਿਆਂ ਜੀਵਿਜੇ ਬਿਨ ਖਾਧੇ ਮਰਿਜੇ ) ਓਹ ਗੱਲ ਅਸਾਡੇ ਨਾਲ਼ ਹੋਈ ਕਿ ਉਸ ਦੇ ਨਾਲ਼ ਨਹੀਂ ਮਰ ਸੱਕਦੇ। ਬੇਬੇ ਵੇਖੋ ਮਰਦੇ ਤੇ ਹੋਰ ਬੀ ਕਈ ਲੋਕ ਹੈਨ ਅਤੇ ਏਹਿ ਜੰਮਣਾ ਮਰਨਾ ਸੰਸਾਰ ਹੀ ਦਾ ਰਾਹੁ ਈ ਹੈ ਪਰ ਜੇਹੀਕੁ ਮੌਤ ਇਸ ਮੱਟੂ ਦੀ ਹੋਈ ਜੇ ਅਜਿਹੀ ਹੋਰ ਕਿਸੇ ਦੀ ਘੱਟ ਵੇਖੀ ਨੇ। ਕਿਉਂ ਜੋ ਹਿੱਕ ਤੇ ਜਦੋਂ ਉਸ ਦੀ ਜੁਆਨੀ ਅਤੇ ਸੁਹਣੀ ਸੂਰਤ ਜਾਦ ਆਉਂਦੀ ਏ ਤਾਂ ਹੋਥ ਕਾਲ਼ਜਾ ਖੜਾ

ਹੁੰਦਾ ਨੇ। ਅਤੇ ਦੂਜੀ ਜਾਂ ਉਸ ਦੀ ਵਹੁਟੀ ਵਖਾਂ ਵੇਖਨੇ ਹਾਂ ਤਾਂ ਕਾਲਜੇ ਅੱਗ ਬਲ ਪੌਂਦੀ ਨੇ। ਹੈ ਹੈ ਜੇ ਭਗਵਾਨ ਉਸ ਨੂੰ ਅਜੇਹੀ ਦ੍ਰਿਬਜੋਤ ਸੂਰਤ ਅਤੇ ਲਟੱਕਦੀ ਜੁਆਨੀ ਦਿੱਤੀ ਸਾਈ ਤਾਂ ਉਸ ਦਾ ਸਿਰ ਨੰਗਾ ਨਸੋ ਕਰਨਾ। ਬੇਬੇ ਉਹ ਚਿਖਾ ਮੇਰੇ ਭਿਰਾ ਦੇ ਬੂਹੇ ਬੈਠੀ ਸਾਰੀ ਉਮਰਾ ਅਸਾਡੀ ਛਾਤੀ ਸਾੜੇਗੀ। ਹੱਛਾ ਡਾਢੇ ਨਾਲ ਕੀ ਜੋਰ ਜੋ ਕੁਝ ਉਸ ਕੀਤਾ ਝਲਲਾ ਪਿਆ। ਸਮਾ ਬਹੁਤ ਬੁਰਾ ਜਾਂਦਾ ਨੇ ਪਰਮੇਸੁਰ ਈ ਪਤ ਰੱਖਲਵਾਲਾ ਹੈ। ਜੋ ਤੁਸਾਂ ਪੁੱਛਿਆ ਕਦੀ ਸਿਆਪੇ ਖਲੋਤੀ ਨਹੀਂ ਵੇਖੀ ਅੱਗੇ ਤਾਂ ਨਿੱਤ ਜਾਂਦੀ ਸਾਂ ਪਰ ਪਰਸੋਂ ਤੇ ਨਹੀਂ ਗਈ। ਕਿਉ ਜੋ ਮੁੰਡੇ ਦੀ ਵਹੁਟੀ ਨੂੰ ਰੀਤਾਂ ਚਾਹੜੀਆਂ ਸਨ ਸੋ ਗਲੀਆਂ ਦੀਆਂ ਬੁੱਢੀਆਂ ਆਖਿਆ ਮਰਨੇਵਾਲਾ ਤੇ ਹੁਲ ਮੁੜਨਾ ਨਹੀਂ ਪਰ ਤੇਰੇਂ ਘਰ ਜੋ ਰੀਤਾਂ ਦਾ ਸਗਨ ਠਹਿਰਿਆ ਚਾਰ ਦਿਨ ਸਿਆਪੇ ਨਾ ਜਾਹ। ਉਸ ਤ੍ਰੀਮਤ ਆਖਿਆ ਸੱਚੋ ਹੈ ਬੇਬੇ ਜੋ ਆਪਲੇ ਘਰ ਸਉ ਸੁੱਖ ਦਾ ਸਗਨ ਹੋਵੇ ਤਾਂ ਸਿਆਪੇ ਜਾਲਾ ਤਾ ਹੱਛਾ ਜਰੂਰ ਨਹੀਂ॥

ਉਸ ਵੇਲੇ ਜੋ ਹਿੱਕ ਤ੍ਰੀਮਤ ਮੁਸਲਮਾਨੀ ਉਨਾਂ ਦੀਆਂ ਗੱਲਾਂ ਸੁਲਨ ਖਲੀ ਹੋ ਗਈ ਸੀ ਉਸ ਪੁੱਛਿਆ ਤੁਹਾਡੇ ਹਿੰਦੂਆਂ ਵਿੱਚ ਰੀਤਾਂ ਚੜ੍ਹਨੀਆਂ ਕੀ ਹੁੰਦੀਆਂ ਨੇ?

ਉਨੀਂ ਦੋਹੀਂ ਆਖਿਆ ਜਾਂ ਕਿਸੇ ਤ੍ਰੀਮਤ ਨੂੰ ਪਹਿਲਾ ਢਿੱਡ ਪੇਟ ਹੋ ਜਾਂਦਾ ਏ ਤਾਂ ਅਸਾਡੇ ਹਿੰਦੂ ਉਸ ਦਾ ਸਗਨ ਮਨਾਂਦੇ ਨੇ। ਉਸ ਸਗਨ ਦਾ ਨਾਮ ਰੀਤ ਚੜ੍ਹਾਉਲਾ ਅਤੇ ਤੇੜ੍ਹੇਂ ਚੜ੍ਹਲਾ ਆਖੀਦਾ ਹੈ। ਉਸ ਦਿਨ ਕਈ ਤਰਾਂ ਦੇ ਪਕਵਾਨ ਤੇ ਪੂੜੇ ਅਤੇ ਕੜ੍ਹੀ ਅਰ ਪੂਰੀਆਂ ਕਚੌਰੀਆਂ ਪਕਾਕੇ ਭਾਈ ਚਾਰੇ ਵਿੱਚ ਵੰਡੀਂਦੇ ਅਤੇ ਉਸ ਗੱਲ ਨੂੰ ਉੱਘਾ ਕਰੀਂਦੇ ਤੇ ਦੇਵਾਂ ਪਿਤਰਾਂ ਦੀ ਮਾਨਤਾ ਕਰੀਂਦੇ ਨੇ॥

ਉਸ ਤ੍ਰੀਮਤ ਆਖਿਆ ਜੇ ਬੁਰਾ ਨਾ ਮੰਨੇ ਤਾਂ ਹਿੱਕ ਗੱਲ ਆਖਾਂ॥

ਉਨੀਂ ਉੱਤਰ ਦਿੱਤਾ ਆਖ ਬੁਰਾ ਕਿਉ ਮਨਾਉਲਾ ਹੈ॥

ਉਸ ਆਖਿਆ ਇਸ ਦਾ ਨਾਮ ਰੀਤ ਚੜ੍ਹਾਉਣਾ ਨਹੀਂ ਸਗੋਂ ਗਪੇ ਚੜ੍ਹਾਉਣਾ ਆਖਣਾ ਚਾਹਿਜੇ। ਡੁੱਬੀ ਹੋਈਓ ਉਹ ਮੁੰਡਾ ਅਤੇ ਵਹੁਟੀ ਆਪਣੇ ਮਾਪਿਆਂ ਦੇ ਸਾਹਮਣੇ ਕੀ ਨੱਕ ਲੈਕੇ ਬੈਠਦੇ ਹੋਣਗੇ। ਅਸਾਡੇ ਮੁਸਲਮਾਨਾਂ ਦੇ ਤਾ ਇਹ ਵਡੀ ਹਿਆ ਦੀ ਗੱਲ ਗਿਣੀ ਜਾਵੇ॥

ਉਨਾਂ ਆਖਿਆ ਆਪੋ ਆਪਣੀ ਚਾਲ ਰੀਤ ਸਭਨਾਂ ਨੂੰ ਪਿਆਰੀ ਲੱਗਦੀ ਨੇ ਭੈਣੇ ਤੁਹਾ ਨੂੰ ਆਪਣੀ ਚਾਲ ਅਤੇ ਅਸਾਂ ਨੂੰ ਆਪਣੀ ਚਾਲ ਚਲਣੀ ਚਾਹਿਜੇ। ਵੇਖਖਾਂ ਤੁਹਾਡੀਆਂ ਮੁਸਲਮਾਨਾਂ ਦੀਆਂ ਤ੍ਰੀਮਤਾਂ ਭਾਵੇਂ ਕੇਹੀਆਂ ਹੀ ਗਰੀਬ ਹੋਣ ਪਰ ਪੈਰਾਂ ਤੇ ਨੰਗੀਆਂ ਕਦੀ ਨਹੀਂ ਰਹਿੰਦੀਆਂ। ਅਤੇ ਅਸਾਡੀਆਂ ਹਿੰਦਵਾਣੀਆਂ ਚਾਹੇ ਕੇਡੀਆਂ ਹੀ ਧਨਵਾਲੀਆਂ ਹੋਣ ਪੈਰਾਂ ਤੇ ਜ਼ਰੂਰ ਉਪੇਤਾਣੀਆਂ ਰਹਿਣਗੀਆਂ। ਜੇਹਾਕੁ ਕਹਾਉਤ ਬੀ ਹੈ ਕਿ ( ਇੱਕ ਟਕੇ ਦੀ ਤੁਰਕਣੀ ਪੈਰੀਂ ਜੁੱਤੀ ਮੁੜਕਣੀਂ। ਲਾਖ ਟਕੇ ਦੀ ਖਤਰਾਣੀ ਪੈਰੋਂ ਉਪੇਤਾਣੀ ) ਇਹ ਗੱਲ ਕਰਕੇ ਸਭੋ ਆਪੋ ਆਪਣੇ ਘਰਾਂ ਨੂੰ ਚਲੀਆਂ ਗਈਆਂ॥

ਥੁਹੜੇ ਦਿਨਾਂ ਤੇ ਬਾਦ ਹੋਈ ਦਾ ਦਿਹਾੜਾ ਆਇਆ ਤਾਂ ਸਭ-ਨੀਂ ਘਰੀਂ ਕੰਧਾਂ ਪੁਰ ਹੋਈ ਲਿਖੀ ਅਤੇ ਮੂਲੇ ਬੀ ਆਪਣੇ ਪਿਉ ਭਿਰਾਮਾਂ ਨੂੰ ਆਖ ਭੇਜਿਆ ਕਿ ਅੱਜ ਹੋਈ ਦਾ ਦਿਹਾੜਾ ਏ ਤੁਸਾਂ ਬੀ ਸੰਝ ਨੂੰ ਘਰ ਆਕੇ ਹੋਈ ਮਾਤਾ ਨੂੰ ਮੱਥਾ ਟੇਕ ਜਾਣਾ। ਹਿੱਕ ਕੁੜੀ ਮੂਲੇ ਨੂੰ ਪੁੱਛਿਆ ਭੂਆ ਏਹਿ ਹੋਈ ਕੀ ਹੁੰਦੀ ਨੇ ਅਤੇ ਕਦੋਂਕੁ ਤੇ ਇਸ ਦੀ ਮਾਨਤਾ ਚਲੀ ਆਂਦੀ ਨੇ॥

ਮੂਲੇ ਆਖਿਆ ਅਸਾਂ ਤੇ ਜਿੱਕੁਣ ਆਪਣੀਆਂ ਵਡੀਆਂ ਨੂੰ ਮੱਥਾ ਟੇਕਦੀਆਂ ਵੇਖਦੀਆਂ ਰਹੀਆਂ ਉਸੇ ਤਰਾਂ ਅੱਗੇ ਕਰਨ ਲੱਗ ਪਈਆਂ। ਇਨ੍ਹਾਂ ਪੀੜ੍ਹੀਆਂ ਪੱਟਣੇ ਦੀ ਤੇ ਸਾ ਨੂੰ ਬਾਲ ਪਈ ਨਹੀਂ ਹੁਣ ਤੁਹਾਡਾ ਨਮਾ ਸਮਾ ਹੈ ਕਿਸੇ ਪਾਂਧੇ ਪੰਡਤ ਨੂੰ

ਆਕੇ ਪੁੱਛ ਲਓ ਕਿ ਹੋਈ ਕੋਲ ਸਾਈ। ਅਸਾਂ ਤੇ ਏਹਾ ਵੇਖਦੀਆਂ ਤੇ ਸੁਣਦੀਆਂ ਰਹੀਆਂ ਨੇ ਕਿ ਹੋਈ ਦੇ ਦਿਨ ਕਾਲਕਾ ਦੀ ਪੂਜਾ ਕਰੀਂਦੇ ਅਤੇ ਕੋਈ ਕਾਲਸ ਅਰ ਕੋਈ ਰੰਗਣਾਂ ਨਾਲ਼ ਕੰਧਾਂ ਪੁਰ ਹੋਈ ਲਿਖਕੇ ਵਰਤ ਰੱਖ ਬੈਠਦੇ ਹੈਨ॥

ਫੇਰ ਇਸੇ ਤਰਾਂ ਅਸਾਂ ਦਿਵਾਲੀ ਨੂੰ ਵੇਖਿਆ ਹੈ ਕਿ ਦੀਵੇ ਬਾਲਕੇ ਰੋਸਨੀ ਕਰਕੇ ਮਿਠਿਆਈ ਨਾਲ਼ ਲੱਛਮੀ ਅਤੇ ਕੁਬੇਰ ਦੀ ਲੋਕ ਪੂਜਾ ਕਰੀਂਦੇ ਹੈਨ॥

ਕੁੜੀ ਆਖਿਆ ਭੂਆ ਸੁਣਿਆ ਹੈ ਕਿ ਜੇ ਕੋਈ ਦਿਵਾਲੀ ਦੇ ਦਿਨ ਜੂਆ ਨਾ ਖੇਲੇ ਉਹ ਖੋਤੇ ਦੇ ਉਤਾਰ ਉੱਤਰਦਾ ਹੈ। ਤੂੰ ਦੱਸਖਾਂ ਏਹਿ ਗੱਲ ਸੱਚ ਏ?

ਭੂਆ ਆਖਿਆ ਅਸਾਂ ਤੇ ਸਿਆਣਿਆ ਪਾਸੋਂ ਏਹਿ ਸੁਣਿ-ਆ ਹੈ ਕਿ ਦਿਵਾਲੀ ਦੀ ਰਾਤ ਨੂੰ ਰਾਤਜਾਗਾ ਕਰਨਾ ਚਾਹਿਜੇ ਸੋ ਲੋਕਾਂ ਥੀਂ ਐਸੇ ਤਾ ਸਾਰੀ ਰਾਤ ਜਾਗ ਨਹੀਂ ਹੁੰਦਾ ਜੂਆ ਖੇਡਨ ਲੱਗ ਪੌਂਦੇ ਹੈਨ। ਪਰ ਮੇਰੀ ਮੱਤੇ ਕੋਈ ਲੱਗੇ ਤਾਂ ਜੂਆ ਖੇਡਣਾ ਹੱਛਾ ਨਹੀਂ।

ਕੁੜੀ ਆਖਿਆ ਭੂਆ ਮਰਦਾਂ ਦੀ ਤੇ ਸੁੱਖ ਭਾਵੇਂ ਕੁਝ ਕਰਨ ਪਰ ਦੁਵਾਲੀ ਦੇ ਦਿਹਾੜੇ ਕਈ ਭੈੜੀਆਂ ਤ੍ਰੀਮਤਾਂ ਅਤੇ ਕੁੜੀਆਂ ਬੀ ਜੂਆ ਖੇਡਨ ਉੱਤੇ ਲੱਕ ਬਨ ਖਲੋਂਦੀਆਂ ਹੈਨ॥

ਇੱਥੇ ਏਹ ਗੱਲਾਂ ਹੁੰਦੀਆਂ ਹੀ ਸਨ ਕਿ ਕਿਸੇ ਬਾਲ ਆਕੇ ਮੂਲੇ ਦੇ ਪੁੱਤਰ ਮਾਲਕ ਨੂੰ ਵਾਜ ਮਾਰਕੇ ਆਖਿਆ ਆ ਓਏ ਮਾਲਕੂ ਖੇਡਿਜੇ। ਮਾਲਕ ਝੱਟ ਖੁੱਦੋਪਟੀ ਹੱਥ ਵਿੱਚ ਫੜਕੇ ਘਰੋਂ ਬਾਹਰ ਜਾ ਖਲੋਤਾ ਅਤੇ ਆਖਿਆ ਮੋਹਣ ਦਾ ਪੁੱਤਰ ਗੇਂਦਾ ਅਤੇ ਜਗਤੇ ਦਾ ਮੂਲਨ ਤੇ ਨਾਈਆਂ ਦਾ ਗੇਂਦਾ ਅਤੇ ਉਸ ਦਾ ਭਿਰਾਉ ਖੇਮਾ ਕਿੱਥੇ ਹੈਨ। ਕਲ ਉਨਾਂ ਦੇ ਸਿਰ ਅਸਾਂ ਡੈ ਬਾਜੀ-ਆਂ ਚੜ੍ਹਾਈਆਂ ਸਨ ਆ ਜਾਂਦੇ ਤੇ ਫਾਸੀਆਂ ਲੈਂਦੇ। ਉਸ

ਮੁੰਡੇ ਆਖਿਆ ਜਦ ਤਾਈਂ ਓਹ ਨਾ ਆਮਨ ਤਦ ਤੋੜੀ ਆਓ ਅਸਾਂ ਬੀਟੀਆਂ ਨਾਲ ਨੱਕੀਪੂਰ ਖੇਡਿਜੇ। ਉਸ ਆਖਿਆ ਨਾ ਭਿਰਾ ਅਸਾਡੇ ਲਾਲੇ ਆਖਿਆ ਹੋਇਆ ਜੇ ਉੱਘੜਮੁੱਠੀ ਅਤੇ ਨੱਕੀਪੂਰ ਤੇ ਟੌਕ ਜਿਸਤ ਦੀ ਖੇਡ ਖੇਡਨੀ ਚੰਗੀ ਨਹੀਂ ਕਿਉਂਜੇ ਇਸ ਥੀਂ ਜੂਆ ਖੇਡਨ ਦਾ ਝੁਸ ਪੈ ਜਾਂਦਾ ਨੇ। ਸੋ ਆਓ ਕੋਈ ਹੋਰ ਖੇਡ ਖੇਡਿਜੇ। ਉਸ ਮੁੰਡੇ ਆਖਿਆ ਵੇਹਖਾਂ ਕੇੜ੍ਹਾ ਸਿਆਨਾ ਬਨਨਾ ਚਾਹੁੰਦਾ ਜੇ ਟਾਨਾ ਨਾਲ ਖੇਡਨੇ ਤੇ ਜੂਆ ਕਿੱਕੁਰ ਹੋ ਜਾਊ? ਅਤੇ ਤੇਰਾ ਲਾਲਾ ਕੀ ਤੇਰੇ ਪਾਸ ਬੈਠਾ ਵੇਖਦਾ ਜੇ? ਉਸ ਆਖਿਆ ਚੱਲ ਝੱਕਾ ਜਾਂ ਜੂਆ ਹੀ ਠਹਿਰਿਆ ਤਾਂ ਟਾਨਾ ਅਤੇ ਕੌਡੀਆਂ ਅਤੇ ਪੈਸਿਆਂ ਵਿੱਚ ਕੀ ਵੇਰਵਾ ਜੇ? ਭਾਈਆ ਲਾਲੇ ਹੋਰਾਂ ਤੇ ਤਾ ਕੋਈ ਗੱਲ ਬੀ ਗੁੱਝੀ ਨਹੀਂ ਰਹਿੰਦੀ ਭਾਵੇਂ ਓਹ ਹੱਟ ਉੱਤੇ ਹੀ ਬੈਠਾ ਰਹਿੰਦਾ ਹਈ ਪਰ ਗੱਲੀ ਮਹੱਲੇ ਦੀਆਂ ਸਾਰੀਆਂ ਗੱਲਾਂ ਉਸ ਨੂੰ ਮਲੂਮ ਹੋ ਜਾਂਦੀਆਂ ਹੈਨ। ਉਸ ਮੁੰਡੇ ਆਖਿਆ ਤੇਰਾ ਲਾਲਾ ਤੇ ਲਹੌਰ ਰਹਿੰਦਾ ਸੁਨੀਂਦੇ ਹਾਂ ਫੇਰ ਤੈ ਨੂੰ ਉਸ ਦਾ ਐਡਾ ਡਰ ਮਾਰ ਗਿਆ ਹਈ। ਤੂੰ ਅਸਾਡੇ ਲਾਲੇ ਹੋਰਾਂ ਵਖੀਂ ਵੇਖ, ਜੇ ਅਸਾ ਨੂੰ ਕੁਝ ਕਰਦੇ ਵੇਖ ਲੈਂਦੇ ਹੈਨ ਤਾ ਕਦੀ ਕੁੰਹ ਨਹੀਂ ਕੂੰਦੇ॥

ਮਾਲਕੂ ਆਖਿਆ ਤਦੇ ਪਰਸੋਂ ਭਗਤੇ ਹਲਵਾਈ ਦੀ ਹੱਟੀ ਬੈਠਾ ਲੱਡੂ ਖਾਂਦਾ ਸਾਏਂ ਨਾ, ਜੇ ਅਸਾ ਨੂੰ ਕਿਸੀ ਹਲਵਾਈ ਦੀ ਹੱਟ ਪਰ ਖਲੋਤੇ ਨਾਨੇ ਹੋਰੀਂ ਜਾ ਮਾਮੇ ਹੋਰੀਂ ਵੇਖ ਲੈਨ ਤਾਂ ਸੀਰਮੇ ਪੀ ਸੁਟਨ। ਭਾਈਆ ਹਲਵਾਈਆਂ ਦੀ ਹਟ ਪੁਰ ਬੈਠਕੇ ਗੁੰਡੇ ਅਤੇ ਲੁੱਚੇ ਕੁਝ ਖਾਂਦੇ ਹੁੰਦੇ ਨੇ॥

ਉਸ ਮੁੰਡੇ ਆਖਿਆ ਵੇਖ ਓਏ ਮਾਲਕੂ ਕੇਹਾ ਚੰਗਾ ਕਬੂਤਰ ਉਡਿਆ ਜਾਂਦਾ ਨੇ॥

ਮਾਲਕੂ ਆਖਿਆ ਏਹਿ ਕੀਏ ਜੇਹੜੇਂ ਅਸਾਂ ਕੱਲ ਗੁਰੂ ਕੇ ਬਜਾਰ

ਇੱਕ ਮੁੰਡੇ ਦੇ ਹੱਥ ਫੜੇ ਹੋਏ ਵੇਖੇ ਸਨ ਓਹ ਅਜਿਹੇ ਸੁਹਲੇ ਸਨ ਕਿ ਕਦੀ ਤੇਰੇ ਵਡਾਰੂਆਂ ਬੀ ਨਾ ਵੇਖੇ ਹੋਣ। ਇੱਕ ਜਾਂ ਉਨਾਂ ਵਿੱਚੋਂ ਉਸ ਮੁੰਡੇ ਅੰਬਰ ਵਖੀਂ ਛੱਡਿਆ ਤਾਂ ਉਸ ਬ੍ਰਹੜੀ ਜੇਹੀ ਜਾਗਾ ਵਿੱਚ ਦਸ ਯਾਰਾਂ ਬਾਜੀਆਂ ਚਾ ਵਿਖਾਈਆਂ। ਉਹ ਮੁੰਡਾ ਆਖ-ਦਾ ਸਾ ਕਿ ਏਹਿ ਜੋੜਾ ਅਸਾਂ ਪੰਜਾਂ ਰੁਪੈਯਾਂ ਥੋਂ ਖਰੀਦਿਆ ਜੇ।

ਉਸ ਮੁੰਡੇ ਆਖਿਆ ਕਿਉਂ ਓਏ ਕੰਜਰ ਦੀਏ ਮਾਰੇ ਵਡਾਰੂਆਂ ਤਾਈਂ ਜਾਲਾ ਤੈ ਨੂੰ ਕਿਸ ਭੜੂਏ ਸਿਖਾਇਆ ਈ ਕਿਤੇ ਮੂੰਹ ਭਨਾਕੇ ਨਾ ਜਾਮੀਂ? ਫੇਰ ਤਾ ਅੰਮਾ ਨਾਲੇ ਨਾਨੀ ਰੋਂਦੀਆਂ ਆਉਲਗੀਆਂ।

ਮਾਲਕੂ ਆਖਿਆ ਕੰਜਰ ਦੀ ਮਾਰ ਤੂੰ ਅਤੇ ਤੇਰਾ ਪਿਉ ਕੰਜਰ ਜਿਨ ਤੂੰ ਜਲਕੇ ਐਡੋਕੇਡ ਕੀਤਾ ਨੇ। ਪੁੱਛ ਲਈਂ ਆਪਣੇ ਪਿਉ ਨੂੰ। ਚਪੇੜ ਮਾਰਕੇ ਸਾਲੇ ਦੇ ਦੰਦ ਭੰਨ ਸੁਟਾਂਗਾ ਵਡਾ ਲਾਡ ਵਿਖਾਲਦਾ ਹੇਮੇਂ। ਮੈਂ ਤਾ ਸੋਰੇ ਪਿਉ ਦੀ ਨਹੀਂ ਸਹਾਰਦਾ ਹੁੰਦਾ ਤੁਹਿੰ ਕਿਹ ਦਾ ਪਾਲੀਹਾਰ॥

ਉਸ ਮੁੰਡੇ ਝੱਟ ਦੇ ਤ੍ਰੈ ਹੂਰੇ ਵੱਖੀ ਵਿੱਚ ਜੜ ਦਿੱਤੇ ਅਤੇ ਗਾਲਾਂ ਕੱਢਕੇ ਆਖਿਆ ਅਸੀਂ ਮੂੰਹ ਵਖੀਂ ਵੇਖ ਨੇ ਹਾਂ ਤੇ ਤੂੰ ਵਧਦਾ ਜਾਂਦਾ ਜੇ॥

ਮਾਲਕੂ ਬੀ ਘੱਟ ਨਹੀਂ ਸਾ ਝੱਟ ਉਸ ਦੇ ਪਟਿਆਂ ਨੂੰ ਜਾ ਪਿਆ ਅਤੇ ਸੰਘੀਓਂ ਪੜਕੇ ਭੋਂਇ ਨਾਲ ਚਾ ਪਟਕਾਇਆ। ਜਾਂ ਮਾਲਕੂ ਫੇਰ ਬੀ ਦੋ ਤ੍ਰੈ ਹੂਰੇ ਅਤੇ ਲੱਤਾਂ ਉਸ ਹੇਠ ਪਏ ਮੁੰਡੇ ਦੇ ਮਾਰੀਆਂ ਤਾਂ ਓਸ ਆਖਿਆ ਹੋਰ ਮਾਰ। ਜਾਂ ਮਾਲਕੂ ਇੱਕ ਹੋਰ ਰੱਖ ਦਿੱਤਾ ਤਾਂ ਉਸ ਆਖਿਆ ਆ ਤਾਂ ਐਤਕੀ ਹੋਰ ਮਾਰ। ਉਸ ਇੱਕ ਹੋਰ ਚਾ ਜੜਿਆ॥

ਐਤਨੇ ਚਿਰ ਨੂੰ ਕਿਸੇ ਮਨੁੱਖ ਮਾਲਕੂ ਨੂੰ ਉੱਪਰੋਂ ਆਣ ਉਠਾ-ਲਿਆ ਅਤੇ ਆਖਿਆ ਕਿਉਂ ਓਏ ਸਾਲਿਆ ਮੁੰਡੇ ਨੂੰ ਮਾਰ ਹੀ ਘੱਤਣਾ ਈ ਜੇ ਇਹ ਦੇ ਪਿਉ ਭਿਰਾ ਸੁਣਨਗੇ ਤਾਂ ਕਿੱਥੇ ਟੰਗਾਂ

ਡਾਹੇਂਗਾ? ਫੇਰ ਉਸ ਹੇਠ ਪਏ ਨੂੰ ਆਖਿਆ ਚੀਦਰਿਆ ਹੇਠਾਂ ਪਿਆ ਮਾਰ ਖਾਂਦਾ ਏਂ ਹੋਰ ਮਾਰ ਹੋਰ ਮਾਰ ਆਖਕੇ ਪਿਆ ਹੂਰੇ ਖਾਨਾ ਏ ਹਿਯਾਉ ਨਹੀਂ ਆਂਦਾ। ਏਹਿ ਤੈਂ ਥੀਂ ਅੱਧਾ ਤੈ ਨੂੰ ਬੁਰਛੇ ਜਿਹੇ ਨੂੰ ਦੂੰਹ ਘੜੀਆਂ ਤੇ ਲਤਾੜਦਾ ਈ ਉੱਠਕੇ ਘਰ ਜਾਹ॥

ਉਸ ਮੁੰਡੇ ਉੱਠਕੇ ਮਾਲਕੂ ਦੇ ਪਟੇ ਫੇਰ ਚਾ ਫੜੇ ਅਤੇ ਆਖਿਆ ਚੱਲਥਾਂ ਮੇਰੇ ਪਿਤੁ ਕੋਲ ਹੁਣ ਮਾਰਕੇ ਸੁਕਾ ਕੀਕੁਨ ਜਾਏਂਗਾ?

ਮਾਲਕੂ ਝੱਟਕਾ ਮਾਰਕੇ ਪਟੇ ਛੁਡਾ ਲੀਤੇ ਅਤੇ ਉਸ ਨੂੰ ਅਜੇਹਾ ਧੱਕਾ ਦਿੱਤਾ ਕਿ ਘੁਮੇਟਣੀ ਖਾਕੇ ਡਿੱਗ ਪਿਆ। ਐਤਨੇ ਨੂੰ ਪੰਜਾਂ ਸੱਤਾਂ ਮੁੰਡਿਆਂ ਆਲਕੇ ਮਾਲਕੂ ਨੂੰ ਗਾਲਾਂ ਦਿੱਤੀਆਂ ਅਤੇ ਲੜਨੇ ਤੇ ਹਟਾ ਦਿੱਤਾ॥

ਹੁਣ ਪੰਜ ਛੀ ਕੁੜੀਆਂ ਮਹੱਲੇ ਵਿੱਚ ਆਕੇ ਬੋਲੀਆਂ ਆਓ ਭੈਣੇ ਖੇਡੀਏ, ਇੱਕ ਆਖਿਆ ਅਸਾਂ ਤੇ ਖੇਡਣਾ ਨਹੀਂ ਅਸਾਡਾ ਪੈਰ ਦੁਖਦਾ ਜੇ ਜੇ ਤੁਹਾਡੀ ਸਲਾਹ ਹੋਵੇ ਤਾਂ ਬੈਠਕੇ ਪਹੇਲੀਆਂ ਪਾਓ। ਏਹਿ ਸੁਣਕੇ ਕਿਸੇ ਰਾਜੇ ਰਾਣੀ ਦੀ ਤੇ ਕਿਸੇ ਚਿੜ੍ਹੀ ਚਿੜੇ ਦੀ ਕਥਾ ਪਾਈ। ਇੱਕ ਉਨਾਂ ਵਿਚੋਂ ਨੇਉਲ ਦੀ ਕਥਾ ਪਾਕੇ ਬੋਲੀ-ਆ ਬੱਸ ਭੈਣ ਨੰਦੀ ਅਸਾਨੂੰ ਤੇ ਏਹਿ ਇੱਕ ਹੀ ਆਂਦੀ ਸਾਈ ਸੇ ਅਸਾਂ ਸੁਣਾ ਛੱਡੀ ਹੁਣ ਤੂੰ ਸੁਣਾਉ। ਉਸ ਆਖਿਆ ਅੜਿਜੇ ਸੁਣਨਵਾਲੀਆਂ ਕਥਾਂ ਥੀਂ ਅਸਾ ਨੂੰ ਨੀਂਦਰ ਆਂਦੀ ਨੇ ਕੋਈ ਬੁੱਝਣਵਾਲੀਆਂ ਪਹੇਲੀਆਂ ਪਾਓ॥

ਉਨਾਂ ਵਿੱਚੋਂ ਇੱਕ ਬੋਲੀ ਭਲਾ ਬੁਝੇਖਾਂ (ਇਤਨੀਕੁ ਰਾਈ, ਸਾਰੇ ਸਹਿਰ ਖਿੰਡਾਈ) ਪਹਿਲਾ ਤੇ ਕੁਝ ਸੋਚ ਵਿੱਚ ਪਈਆਂ ਪਰ ਫੇਰ ਆਖਿਆ ਭੈਣ ਏਹਿ ਤਾ ਅੱਗ ਜਾਪਦੀ ਜੇ। ਉਸ ਆਖਿਆ ਆਹਾਂ ਨੀ ਅਹਾਂ ਏਹਿ ਅੱਗ ਹੀ ਜੇ ਫੇਰ ਇੱਕ ਕੁੜੀ ਆਖਿਆ ਲਓ ਮੇਰੀ ਫੜੇਲੀ ਬੁੱਝੋ। (ਥੜੇ ਉੱਤੇ ਥੜਾ, ਉੱਪਰ ਲਾਲ ਕਬੂਤਰ ਖੜਾ।) ਇੱਕ ਕੁੜੀ ਏਹਿ ਬੀ ਬੁੱਝ ਲੀਤੀ ਕਿ ਭੈਣੇ ਆਪਿ ਦੀਵਾ ਹਈ॥

ਫੇਰ ਇੱਕ ਕੁੜੀ ਬੋਲੀ ਹੱਛਾ ਭੈਲੇ ਇੱਕ ਬਾਤ ਮੇਰੀ ਬੀ ਬੁੱਝੇਖਾਂ ਜਦ ਤੁਹਾਡੀ ਦਭਰਾਈ ਮੰਨਾਂਗੀ (ਕਥ ਪਾਮਾਂ ਕਬੋਲੀ ਪਾਮਾਂ ਮੁਲਖਾਂ ਭਾਈ ਹਕੀਮਾਂ, ਲੰਕੜੀਆਂ ਤੇ ਪਾਣੀ ਕੀਤਾ ਪਾਣੀਓਂ ਕੀਤੀਆਂ ਢੀਮਾਂ) ਏਹਿ ਫੜੇਲੀ ਸੁਣਕੇ ਸਭੇ ਸੋਚ ਵਿੱਚ ਪਈਆਂ ਅਤੇ ਬੋਲੀਆਂ ਭੈਲੇ ਏਹਿ ਤਾ ਕੋਈ ਔਖੀ ਫੜੇਲੀ ਪਾਈ ਨੇ ਜੋ ਅਸਾਥੋਂ ਬੁੱਝ ਨਹੀਂ ਹੁੰਦੀ। ਭਲਾ ਦੱਸਖਾਂ ਖਾਣੇ ਵਿੱਚ ਹੈ ਕੇ ਵਰਤਣੇ ਵਿੱਚ? ਉਸ ਆਖਿਆ ਵਰਤਣੇ ਵਿੱਚ ਬੀ ਹੈ ਅਤੇ ਖਾਣੇ ਪੀਣੇ ਵਿੱਚ ਬੀ ਆਂਦੀ ਜੇ। ਉਨੀਂ ਫੇਰ ਧਿਆਨ ਕਰਕੇ ਬੀ ਜਾਂ ਕੁੱਝ ਨਾ ਦੱਸਿਆ ਤਾਂ ਆਖਿਆ ਭੈਲੇ ਏਹਿ ਤੇ ਅਸਾ ਤੇ ਨਹੀਂ ਬੁੱਝ ਹੁੰਦੀ ਤੂਹੇਂ ਦੱਸਖਾਂ ਕੀ ਜੇ?

ਉਸ ਆਖਿਆ ਸੱਤ ਵਾਰੀਂ ਆਖ ਦੇਓ ਹਾਰੀਆਂ।

ਉਨੀਂ ਸਭਨੀਂ ਜਾਂ ਸੱਤ ਵਾਰੀਂ ਹਾਰੀਆਂ ਹਾਰੀਆਂ ਆਖਿਆ ਤਾਂ ਉਸ ਹੱਸਕੇ ਆਖਿਆ ਬੱਸ ਇਸੇ ਗੱਲ ਪੁਰ ਫੜੇਲੀਆਂ ਪਾਉਣ ਦੀ ਚਾਉੜ ਕਰਦੀਆਂ ਸਾਓ ਏਹਿ ਤਾਂ ਬਹੁਤ ਹੀ ਸੁਖਾਲੀ ਗੱਲ ਸਾਈ। ਸੁਣੋ ਮੈਂ ਦੱਸ ਦੇਨੀ ਹਾਂ। ਏਹਿ ਕੁਮਾਦੀ ਦਾ ਗੰਨਾ ਅਤੇ ਉਸ ਦਾ ਰਸ ਅਤੇ ਗੁੜ ਦੀਆਂ ਭੇਲਆਂ ਨੇ। ਏਹ ਸੁਣਕੇ ਸਭੇ ਹੱਸ ਪਈਆਂ।

ਫੇਰ ਇੱਕ ਨੇ ਆਖਿਆ ਭੈਲੇ ਚਾਨਣੀ ਰਾਤ ਜੇ ਆਓ ਚੁਟਾਹ-ਲਾ ਪਾਈਜੇ। ਏਹ ਗੱਲ ਆਖਕੇ ਸਭੇ ਕੱਠੀਆਂ ਹੋ ਗਈਆਂ ਅਤੇ ਹੱਥਾਂ ਵਿੱਚ ਹੱਥ ਫਸਾਕੇ ਘੇਰਾ ਮਾਰ ਖਲੋਤੀਆਂ। ਕਿਸੇ ਕੋਈ ਬੋਲੀ ਪਾਈ ਅਤੇ ਕਿਸੇ ਕੋਈ ਗੀਤ ਗਾਇਆ) ਜਾਂ ਘੁੰਮਘੁੰਮਕੇ ਫਾਮੀਆਂ ਹੋ ਗਈਆਂ ਤਾਂ ਆਖਿਆ ਆਵੋ ਹੁਣ ਗਿੱਧਾ ਪਾਇਜੇ। ਅਜੇ ਗਿੱਧਾ ਪਾਉਣ ਹੀ ਲੱਗੀਆਂ ਸਨ ਕਿ ਕਿਸੇ ਦੀ ਮਾਂ ਵਾਜ ਮਾਰੀ ਨੀ ਗੰਗੀ ਘਰ ਆਉ। ਕੋਈ ਬੁੱਢੀ ਬੋਲੀ ਨੀ ਵੀਰੋ ਤੇਰਾ ਪਿਉ ਗੁੱਸੇ ਪਿਆ ਹੁੰਦਾ ਜੇ ਘਰ ਆਉ। ਕਿਸੇ ਦੀ ਮਾਂ ਆਖਿਆ ਕੁੜੇ ਪਾਰਬਤੀ ਆਖਾਂ ਤੇਰੇ ਜਿਸ ਕਿਸੇ

ਨੂੰ ਪਿੱਟਿਆ ਸਾਰੀ ਰਾਤ ਬਾਹਰ ਹੀ ਵਿਤਾ ਛਿੱਡੀ ਜੇ। ਕਿਸੇ ਦੀ ਭੂਆ ਬੋਲੀ ਕੁੜੇ ਚੰਦੀਏ ਕਿੱਧੇ ਖਲੀ ਏਂ ਟੁਰ ਰੋਟੀ ਟੁਕਰ ਖਾਹ ॥

ਕੁੜੀਆਂ ਜੋ ਆਪਣੀ ਖੇਡ ਵਿੱਚ ਮੱਤੀਆਂ ਹੋਈਆਂ ਸਨ ਕਿਸੇ ਆਖਿਆ ਆਂਦੀ ਨੇ ਹਿੱਕ ਬੋਲੀ ਪੂਰੀ ਕਰਿ ਆਮਾਂ। ਕਿਸੇ ਆਖਿਆ ਮੈਂ ਨਹੀਓਂ ਆਂਦੀ। ਕੋਈ ਬੋਲੀ, ਹੋਰ ਕਿਸੇ ਦੀ ਮਾਂ ਕਿਸੇ ਨੂੰ ਨਹੀਂ ਬੁਲਾਂਦੀ ਤੂਹੇਂ ਸਭ ਤੇ ਅਗੇਤਰੀ ਹੱਥ ਧੋਕੇ ਅਸਾਡੇ ਮਗਰ ਪੈ ਜਾਂਦੀ ਏਂ। ਕਿਸੇ ਆਖਿਆ ਕਿਉ ਕੈਂ ਕੈਂ ਲਾਈ ਜੇ ਅਸਾਂ ਖੇਲਕੇ ਆਮਾਂਗੀਆਂ। ਕੋਈ ਬੋਲੀ ਤੂੰ ਕੇਹੀ ਭੈੜੀ ਏ ਅਸਾ ਨੂੰ ਖੇਲਣ ਨਹੀਂ ਦੇਂਦੀ ਜਾਖਾਂ ਮੈਂ ਆਪੇ ਆ ਜਾਮਾਂਗੀ॥

ਏਹ ਗੱਲਾਂ ਸੁਣਕੇ ਕਿਸੇ ਦੀ ਮਾਂ ਆਖਿਆ ਹੱਛਾ ਤੂੰ ਜਾਣ ਖਲੋਤੀ ਰਹ ਤੇਰੇ ਪਿਊ ਨੂੰ ਘੱਲਨੀ ਹਾਂ। ਕੋਈ ਬੋਲੀ ਹੈ ਹੈ ਨੀ ਮਰੀਏ ਅਜੇਂ ਹੀ ਤੇ ਸਾਹਮਣੇ ਉਤਰ ਭੇੜਨ ਲਗੀ ਤੇ ਸਿਆਣੀ ਹੋਂਕੇ ਕੀ ਨਾ ਆਖੇਂਗੀ? ਕਿਸੇ ਆਖਿਆ ਵੱਢੀਏ ਅਸਾ ਨੂੰ ਕੀ ਆਖਨੀਏਂ ਤੇਰਾ ਭਿਰਾ ਪਿਆ ਬੁਲਾਂਦਾ ਨੀ ਹੱਛਾ ਮੈਂ ਆਖ ਦੇਮਾਂਗੀ ਕਿ ਬੀਬਾ ਉਹ ਨਹੀਂ ਆਂਦੀ। ਕਿਸੇ ਆਖਿਆ ਬਾਬੇ ਨੂੰ ਖਾਣੀਏ ਘਰ ਕਿਸ ਦੇ ਵੜੇਂਗੀ? ਹੱਤਾ ਮੈਂ ਬੂਹਾ ਭੇੜ ਲੈਨੀ ਹਾਂ ਤੂੰ ਜਾਣ ਮਾਰ ਝਖ। ਕਿਸੇ ਆਖਿਆ ਨੀ ਘਰ ਦਿਆਂ ਨੂੰ ਖਾਣੀਏ ਸੁਣਕੇ ਕੰਨਾਮੁੰਢ ਮਾਰਨੀ ਏਂ ਰਾਤ ਵੱਡੀ ਗਈ ਜੇ ਘਰ ਆਉ॥

ਏਹ ਸੁਣਕੇ ਸੰਭੇ ਕੁੜੀਆਂ ਘਰਾਂ ਨੂੰ ਗਈਆਂ। ਜਾਂ ਦੂਜਾ ਦਿਨ ਹੋਇਆ ਤਾਂ ਉਹ ਤੀਜ ਦਾ ਦਿਹਾੜਾ ਸਾ। ਆਪੋ ਆਪਣੀ ਕੁੜੀਆਂ ਦੀਆਂ ਮਾਵੀਂ ਆਪਣੇ ਮਾਲਕਾਂ ਅਤੇ ਪੁੱਤਰਾਂ ਨੂੰ ਆ-ਖਿਆ ਭਲਕੇ ਕਰੂਏ ਚੌਥ ਜੇ ਅਸਾਂ ਕੁੜੀਆਂ ਝੀਮਤਾਂ ਸਭੇ ਵਰਤਣਾਂ ਹੋਮਾਂਗੀਆਂ ਕੁਝ ਮਿੱਠਾ ਘਿੰਪਾ ਅੱਜ ਢਲੇ ਵੇਲੇ ਘਰੀਂ ਘੱਲ ਦੇਣਾ ਕਿਉ ਜੋ ਤੜਕੇ ਉੱਠਕੇ ਸਰਘੀ ਖਾਣੀ ਹੋਊਗੁ॥

ਇੱਕ ਬਾਲ ਆਪਣੀ ਮਾਂ ਨੂੰ ਪੁੱਛਿਆ ਬੇਬੇ ਕਰੂਏ ਚੌਥ ਕੀ ਹੁੰਦੀ ਜੇ?

ਮਾਂ ਆਖਿਆ ਪੁੱਤਰ ਹਰ ਵਰਸ ਕੱਤਕ ਦੇ ਮਹੀਨੇ ਏਹ ਕਰੂਏ ਚੌਥ ਆਂਦੀ ਹੁੰਦੀ ਨੇ ਇਸ ਵਿਚ ਵਿਆਹੀਆਂ ਹੋਈਆਂ ਸੁਹਾ-ਗਣਾਂ ਕੁੜੀਆਂ ਤ੍ਰੀਮਤਾਂ ਸਾਰਾ ਦਿਨ ਵਰਤ ਰੱਖਦੀਆਂ ਅਤੇ ਅੰਨ ਜਲ ਕੁਝ ਨਹੀਂ ਕੀਤਾ ਕਰਦੀਆਂ। ਜਾਂ ਪੰਜ ਛੀ ਘੜੀ ਰਾਤ ਗਈ ਥੀਂ ਚੰਦਰਮਾ ਦੇਉਤਾ ਚੜ੍ਹ ਖਲੌਂਦਾ ਏ ਉਸ ਨੂੰ ਅਰਘ ਦੇਕੇ ਮੂੰਹ ਜੁਠਾਲੀਦਾ ਹੁੰਦਾ ਜੇ। ਪੁੱਤਰ ਏਹ ਵਰਤ ਅਜਾਣੀਆਂ ਕੁੜੀਆਂ ਨੂੰ ਵੱਡਾ ਔਖਾ ਹੁੰਦਾ ਏ ਇਸੀ ਸਬੱਬ ਉਨ੍ਹਾਂ ਦਾ ਮਨ ਪਰਚਣ ਲਈ ਸਿਆਣਿਆਂ ਜੂਆ ਖੇਡਣ ਦੀ ਚਾਲ ਤੋਰ ਛੱਡੀ ਜੇ॥

ਪੁੱਤਰ ਪੁੱਛਿਆ ਮਾਂ ਹੋਰ ਬੀ ਹੁੰਦਾ ਨੇ? ਮਾਂ ਆਖਿਆ ਤਰਕਾਲਾਂ ਦੇ ਵੇਲੇ ਸਭੇ ਵਰਤਣਾਂ ਮਿੱਟੀ ਦੇ ਕਰੂਏ ਪਾਣੀ ਨਾਲ ਭਰਕੇ ਅਤੇ ਘੀ ਦੀਆਂ ਯਾਰਾਂ ਮੱਠੀਆਂ ਮਣਸਕੇ ਆਪਣੀ ਸੱਸ ਜਾ ਪਤੀਹਸ ਜਾ ਨਣਾਨ ਨੂੰ ਦੇਂਦੀਆਂ ਨੇ। ਅਤੇ ਨਵੀਆਂ ਵਿਆਹੀਆਂ ਹੋਈਆਂ ਕੁੜੀਆਂ ਦੇ ਲਈ ਉਨ੍ਹਾਂ ਦੇ ਸਾਹੁਰਿਆਂ ਦੇ ਘਰ ਥੀਂ ਭਾਂਤ ਭਾਂਤ ਦੇ ਗਹਿਣੇ ਕੱਪੜੇ ਅਤੇ ਖਿਡਾਉਣੇ ਆਉਂਦੇ ਹੁੰਦੇ ਨੇ ਜੇਹਾਕੁ ਭਲਕੇ ਅਸਾਡੀ ਗੁਰਾਂਦੇਈ ਨੂੰ ਬੀ ਤਿਹਾਰ ਆਵੇਗਾ॥

ਪੁੱਤਰ ਆਖਿਆ ਗੁਰਾਂਦੇਈ ਤੇ ਮੂਲੋਂ ਹੀ ਅਜਾਣੀਏ ਏਸ ਨੂੰ ਵਰਤ ਰਖਾਕੇ ਮਾਰ ਦੇਣਾਈ?

ਮਾਂ ਆਖਿਆ ਨਾ ਪੁੱਤਰ ਅੰਞੂ ਨਹੀਉਂ ਆਖੀਦਾ, ਏਹ ਵਰਤ ਸਭਨਾਂ ਸੁਹਾਗਣਾਂ ਨੂੰ ਰੱਖਣਾ ਪੈਂਦਾ ਹੁੰਦਾ ਨੇ। ਸਗੋਂ ਤੂੰ ਭਲਕੇ ਗੁਰਾਂਦੇਈ ਨੂੰ ਧੀਰਜ ਦੇਂਦਾ ਅਤੇ ਮਨ ਪਰਚਾਂਦਾ ਰਹੀਂ। ਏਹ ਵਰਤ ਨਿਰਾ ਅਸਾਡੇ ਸ਼ੈਹਰ ਹੀ ਤੇ ਨਹੀਂ ਰਖੀਦੇ ਸਾਰੇ ਪਿੰਡਾਂ ਅਤੇ

ਸ਼ੈਹਰਾਂ ਦੀਆਂ ਤ੍ਰੀਮਤਾਂ ਅੱਜ ਦੇ ਦਿਹਾੜੇ ਸਰਘੀ ਖਾਕੇ ਤੇ ਭੁਲਕੇ ਵਰਤ ਰੱਖਣਲਗੀਆਂ ॥

ਥੁਹੜੇ ਦਿਨਾਂ ਤੇ ਪਿੱਛੋਂ ਮੂਲੇ ਆਪਣੇ ਮਾਲਕ ਨੂੰ ਅੰਬਰਸਰ ਛੱਡਕੇ ਆਪਣੇ ਘਰ ਲਹੌਰ ਨੂੰ ਗਈ ਤੇ ਵਟਾਲੇ ਥੀਂ ਜੁਆਹਰ ਦੇ ਮੁਕਲਾਵੇ ਦੀ ਖਬਰ ਪੁੱਜੀ। ਜੁਆਹਰ ਹਿੱਕ ਪਾਧੇ ਤੇ ਪਰੋਹਤ ਅਰ ਹਿੱਕ ਨਾਈ ਅਰ ਝੀਊਰ ਨੂੰ ਨਾਲ ਲੈਕੇ ਆਪਣੇ ਸਾਹੁਰਿਆਂ ਦੇ ਘਰ ਵਟਾਲੇ ਜਾ ਪਹੁਤਾ। ਜਾਂ ਸਾਹੁਰੇ ਘਰ ਦੇ ਬੂਹੇ ਪੁਰ ਗਿਆ ਤਾਂ ਅੰਦਰੋਂ ਕਿਸੀ ਤ੍ਰੀਮਤ ਤੇਲ ਦੀ ਪਲ਼ੀ ਲਿਆਕੇ ਦੋਹੀਂ ਮੁੱਖੀਂ ਚੋਈ ਤੇ ਮੁੰਡੇ ਨੂੰ ਅੰਦਰ ਚਾ ਲੰਘਾਇਆ। ਮੁੰਡੇ ਆਪਣੀ ਸੱਸ ਅਤੇ ਸਾਹੁਰੇ ਨੂੰ ਪੈਰੀਂਪੈਣਾ ਆਖਿਆ ਉਨ੍ਹੀਂ ਜੀਊਂਦਾ ਰਹੁ ਕਾਕਾ ਆਖਕੇ ਬਹਾਲ ਲੀਤਾ ਅਤੇ ਕੁਝ ਮਿਠਿਆਈ ਕੱਢਕੇ ਅੱਗੇ ਰੱਖੀ। ਐਤਨੇ ਨੂੰ ਮਹੱਲੇ ਦੀਆਂ ਕੁੜੀਆਂ ਕੱਠੀਆਂ ਹੋਕੇ ਮੁੰਡੇ ਦੇ ਚੌਹੀਂ ਪਾਸੀਂ ਘੇਰਾ ਆਣ ਪਾਇਆ ਅਤੇ ਆਪਣੀ ਮਾਂਝੇ ਦੀ ਬੋਲੀ ਵਿੱਚ ਜੋ ਲਹੌਰ ਅੰਬਰਸਰ ਤੇ ਬਹੁਤ ਵੱਖਰੀ ਏ ਗੱਲਾਂ ਪੁੱਛਣ ਤੇ ਠੱਠੇ ਕਰਨ ਲੱਗੀਆਂ ॥

ਕਿਸੇ ਆਖਿਆ ਜੀਜਾ ਰਾਮਸੱਤ, ਕੋਈ ਬੋਲੀ ਜੀਜਾ ਰਾਜ਼ੀ ਏਂ? ਕਿਸੇ ਆਖਿਆ ਜੀਜਾ ਤੇਰੀ ਮਾਂ ਰਾਜ਼ੀ ਸਾਈ ਅਸਾਂ ਸੁਣਿਆ ਸਾ ਤੇਰੀ ਭੈਣ ਤੇ ਤੇਰੀ ਮਾਂ ਦੋਨੇ ਸਲਾਹ ਕਰਕੇ ਕਿਸੇ ਸਪਾਹੀ ਨਾਲ ਉੱਧਲ ਗਈਆਂ। ਅਸਾ ਨੂੰ ਇਹ ਸੁਣਕੇ ਵਡੀ ਚਿੰਤਾ ਹੋਈ ਸੀ ਦੱਸਖਾਂ ਇਹ ਗੱਲ ਸੱਚੀ ਹੈ ਕਿ ਲੋਕ ਝੂਠ ਹੀ ਆਖ-ਦੇ ਸਨ? ਕਿਸੇ ਆਖਿਆ ਕੁੜੇ ਜੇ ਝੂਠ ਹੁੰਦਾ ਤਾਂ ਇਹ ਅਸਾਡੇ ਨਾਲ ਹੱਸਕੇ ਗੱਲ ਕਰਦਾ ਵੇਖੋਖਾਂ ਇਸ ਦੇ ਮੂੰਹ ਵਲ ਕੇਹਾ ਉਦਾਸ ਜੇਹਾ ਵਿਖਾਲੀ ਦਿੰਦਾ ਜੇ। ਕਿਸੇ ਨਾਈ ਤੇ ਝੀਊਰ ਵਲ ਤੱਕਕੇ ਆਖਿਆ ਜੀਜਾ ਏਹ ਦੋਨੋ ਤੇਰੇ ਕੀ ਲੱਗਦੇ ਹੈਨ? ਕੋਈ ਬੋਲੀ

ਇੱਕ ਤੇ ਇਸ ਦਾ ਪਿਉ ਜਾਪਦਾ ਏ ਅਤੇ ਦੂਜਾ ਇਸ ਦਾ ਭਲੇ-
ਈਆ ਹੋਊਗਾ॥

ਪਾਸੋਂ ਇੱਕ ਬੁੱਢੀ ਆਖਿਆ ਕਾਕਾ ਏਹ ਤੇਰੀਆਂ ਸਾਲੀਆਂ
ਹੈਨ ਇਨ੍ਹਾਂ ਦਾ ਠੱਠੇ ਕਰਨ ਦਾ ਰਾਹੁ ਹੀ ਹੁੰਦਾ ਜੇ ਤੂੰ ਕਿਸੇ ਨਾਲ
ਗੁਸੇ ਨਾ ਹੋ ਬੈਠੀਂ। ਫੇਰ ਕੁੜੀਆਂ ਨੂੰ ਸਮਝੌਤੀ ਦਿੱਤੀ ਬੱਸ ਨੀਂ
ਜਲਦਿਆਂ ਨੂੰ ਘਾਲੀਓ ਤੁਸਾਂ ਤਾ ਜੀਜੇ ਨੂੰ ਇਕੋ ਵਾਰ ਠੱਠਿਆਂ
ਨਾਲ ਲੱਦ ਦਿਤਾਸੁ। ਇਹ ਵਡੇ ਸ਼ੈਹਰ ਦਾ ਰਹਿਣਵਾਲਾਈ ਜੇ
ਇਹ ਬੀ ਕੁਛ ਉੱਤਰ ਦੇਊ ਤਾਂ ਤੁਹਾ ਨੂੰ ਚੁੱਪ ਕਰਾਕੇ ਛੱਡੇਗਾ॥

ਫੇਰ ਕੁੜੀਆਂ ਆਖਿਆ ਹੱਛਾ ਜੀਜਾ ਅਸਾਂ ਤੈ ਨੂੰ ਹੋਰ ਕੁਛ
ਨਹੀਂ ਆਖਦੀਆਂ ਕੋਈ ਛੰਦ ਸੁਣਾਉ॥

ਜੀਜੇ ਆਖਿਆ ਅਸਾਡੇ ਲਾਹੌਰ ਵਿੱਚ ਤੇ ਛੰਦ ਪਾਉਣੇ ਦੀ
ਚਾਲ ਨਹੀਂ ਇਸੀ ਕਰਕੇ ਅਸਾਂ ਕੋਈ ਸਿੱਖਿਆ ਨਹੀਂ।

ਸਾਲੀਆਂ ਆਖਿਆ ਛੰਦ ਤਾ ਦੁਆਬੇ ਮਾਂਝੇ ਸਭਨੀ ਜਾਗੀਂ
ਜੀਜੇ ਪਾਉਂਦੇ ਹੁੰਦੇ ਹੈਨ ਤੂੰ ਕਿਸ ਗੁੰਗੇ ਦੀ ਮਾਰ ਏ ਜੋ ਕੋਈ ਛੰਦ
ਨਹੀਂ ਸੁਣਾਉਂਦਾ?

ਜੀਜੇ ਆਖਿਆ ਗੁੰਗੇ ਡੋਰੇ ਦੀ ਮਾਰ ਤੇ ਤੁਸਾਂ ਹੋ ਮੰਗੀਆਂ ਅਸਾਂ
ਤੇ ਐਤਨਾ ਹੀ ਆਖਣੇ ਹਾਂ ਕਿ ਅਸਾਂ ਨੂੰ ਛੰਦ ਕੋਈ ਨਹੀਂ ਆਂਦਾ ਨੇ॥

ਸਾਲੀਆਂ ਆਖਿਆ ਚਲੋ ਨੀ ਕੁੜੀਓ ਇਸ ਦੀ ਮਾਂ ਨੂੰ ਕੋਈ
ਅਲਜਾਲ ਲੱਗਾ ਹੋਲਾ ਈ ਇਸੇ ਖਾਤਰ ਇਸ ਨੂੰ ਕੋਈ ਛੰਦ
ਨਹੀਓਂ ਸਿਖਾਇਆ॥

ਜੀਜੇ ਆਖਿਆ ਚਲੇ ਜਾਓ ਜਾਂਦੀਆਂ ਕਿਉਂ ਹੋ ਜੇ ਤੁਹਾਡੀ
ਏਹੀ ਮਰਜੀ ਜੇ ਤਾਂ ਕੋਈ ਛੋਟਾ ਮੋਟਾ ਛੰਦ ਬੀ ਪਾ ਦੇਵਾਂਗੇ॥

ਜਾਂ ਕੁੜੀਆਂ ਜਾਣ ਲਿਆ ਕਿ ਡੋਲ ਨਾਲ ਅਸਾ ਨੂੰ ਮਸਕਰੀ
ਕੀਤੀ ਜੇ ਤਾਂ ਆਖਿਆ ਵੇਖਿਆ ਕੁੜੇ ਕੇਡਾ ਚਹਰਾ ਈ ਗੱਲ
ਵਿੱਚ ਹੀ ਮਸਕਰੀ ਕਰ ਗਿਆ ਈ? ਇੱਕ ਕੁੜੀ ਬੋਲੀ ਨਾ ਭਾਈ

ਜੀਜਾ ਮੈਂ ਤੇ ਤੇਰੀ ਵੱਡੀ ਸਾਲੀ ਹੋਈ ਮੇਰੇ ਆਖੇ ਤੇ ਇੱਕ ਛੰਦ ਜਰੂਰ ਪਾ ਦੇਹ ॥

ਜੀਜੇ ਆਖਿਆ ਹੱਛਾ ਸੁਣ ( ਛੰਦ ਪਰੱਖਣ ਆਈਆਂ ਛੰਦ ਪਰੱਖਣ ਚੰਦ। ਕਾਨ੍ਹ ਗੋਪੀਆਂ ਗਾਧਕੇ ਰਲ ਮਿਲ ਕਰਨ ਅਨੰਦ। )

ਦੂਜੀ ਵਾਰ ਇੱਕ ਕੁੜੀ ਆਖਿਆ ਜੀਜਾ ਮੈਂ ਤੇਰੀ ਛੋਟੀ ਸਾਲੀ ਏਂ ਮੇਰੇ ਆਖੇ ਤੇ ਕੋਈ ਛੰਦ ਨਹੀਓਂ ਪਾਉਣਾ ?

ਜੀਜੇ ਆਖਿਆ ਤੂੰ ਬੀ ਪੁਆ ਲੈ ਆਓ ਸੱਭੇ ਪੁਆ ਲਓ ॥

ਇਹ ਸੁਣਕੇ ਸੱਭੇ ਹੱਸ ਪਈਆਂ ਅਤੇ ਬੋਲੀਆਂ ਭੈਣੇ ਜੀਜਾ ਵਡਾ ਕੋਈਦਾ ਜੇ ਵੇਖਿਆ ਕੇਹੀ ਗੁੱਝੀ ਮਸਕਰੀ ਕੀਤੀ ਜੇ। ਫੇਰ ਬੋਲੀਆਂ ਪੁਆਵੇ ਤੇਰੀ ਭੈਣ ਭਤੀਜੀ। ਪੁਆਵੇ ਤੇਰੀ ਮਾਂ। ਅਸਾਂ ਕਿਉਂ ਪੁਆਈਏ ?

ਜੀਜੇ ਆਖਿਆ ਅਸੀਂ ਤੇ ਸਿੱਧੀ ਗੱਲ ਆਖੀ ਜੇ ਤੁਸਾਂ ਉਲਟੀਆਂ ਪੈਂਦੀਆਂ ਓਂ।

ਕੁੜੀਆਂ ਆਖਿਆ ਵੇਖੋ ਨੀ ਵੇਖੋ ਸਤਾਨ ਦਾ ਪੁੱਤਰ ਫੇਰ ਮਸਕਰੀਆਂ ਕਰਦਾ ਜੇ ਅਸਾ ਨੂੰ ਆਖਦਾ ਜੇ ਉਲਟੀਆਂ ਪੈਂਦੀਆਂ ਓਂ। ਉਲਟੀ ਪਵੇ ਤੇਰੀ ਅੰਮਾਂ। ਅਤੇ ਤੇਰੀ ਦਾਦੀ ॥

ਉਸ ਆਖਿਆ ਹੱਛਾ ਸੁਣੋ ਇੱਕ ਹੋਰ ਛੰਦ ਤੁਹਾ ਨੂੰ ਸੁਣਾਉਂਦੇ ਹਾਂ ( ਛੰਦ ਪਰੱਖਣ ਆਈਆਂ ਛੰਦ ਪਰੱਖਣ ਚੌਕੀਆਂ। ਮਾਂ ਤੁਹਾਡੀ ਡਾਢੀ ਖਚਰੀ ਤੁਸਾਂ ਛਿਨਾਰਾਂ ਪੱਕੀਆਂ। ) ਇਹ ਸੁਣਕੇ ਸਭਨਾਂ ਦੇ ਦੰਦ ਜੁੜ ਗਏ ਕਿਸੇ ਕੁਝ ਉੱਤਰ ਨਾ ਦਿੱਤਾ ॥

ਮੁੰਡਾ ਉੱਠਕੇ ਹਟੀ ਗਿਆ। ਅਤੇ ਦੂਜੇ ਦਿਨ ਪਾਧੇ ਨੂੰ ਸੱਦਕੇ ਸਗਨ ਸੂਤ ਕਰਾਏ। ਜਾਂ ਅੰਜਣੀ ਹੋ ਚੁੱਕੀ ਤਾਂ ਰਸੋਈ ਦੇ ਵੇਲੇ ਕੁੜੀਆਂ ਜੀਜੇ ਅਤੇ ਉਸ ਦੇ ਨਾਲ ਦੇ ਨਾਈ ਪਰੋਹਤ ਨੂੰ ਸਿੱਠਣੀਆਂ ਦੇਣ ਲੱਗੀਆਂ। ਉਸ ਵੇਲੇ ਜਾਂ ਜੁਆਹਰ ਦੀ ਵਹੁਟੀ ਆਪਣੇ ਮਾਪਿਆਂ ਤੇ ਵਿੱਛੁੜਨਾ ਸੋਚਕੇ ਰੋਣ ਲੱਗੀ ਤਾਂ ਪਾਸੋਂ ਉਸ

ਦੀਆਂ ਸਹੇਲੀਆਂ ਆਖਿਆ ਵੇਖਾਂ ਅਲੇਖੀ ਤੂਹੇਂ ਜੋ ਸਾਹੁਰੇ ਜਾਣ ਲੱਗੀ ਏਂ। ਅੜੀਏ ਉੱਪਰੋਂ ਭਾਵੇਂ ਰੋਕੇ ਵਿਖਾਲ ਪਰ ਅੰਦ੍ਰਲੇ ਮਨੋਂ ਤੇ ਲੱਡੂ ਫੁੱਟਦੇ ਹੋਣੇਈ ਕਿਉਂ ਜੋ ਜੇਹੀ ਤੂੰ ਮੁਟਿਆਰ ਜਹਾਨ ਏ ਤੇਹਾ ਹੀ ਗੱਭਰੂ ਜੁਆਨੀ ਦਾ ਭਰਿਆ ਹੋਇਆ ਵੱਡਾ ਸੁਹਣਾ ਸਿਆਣਾ ਅਤੇ ਚਤੁਰ ਲੱਭਾ ਏ। ਤੈਣੇ ਮੋਤੀਆਂ ਦਾ ਦਾਨ ਕਰਕੇ ਉੱਤਰੀ ਏਂ। ਸਗੋਂ ਰਾਜ਼ੀ ਹੋਕੇ ਅਤੇ ਫੁੱਲ ਫੁੱਲਕੇ ਬੈਠ। ਚੰਦਰੀਏ ਰੋਣੀਂ ਕਿਉਂ ਏਂ?

ਇਕ ਬੁੱਢੀ ਆਖਿਆ ਅੜੀਓ ਮਾਪੇ ਛੱਡਣੇ ਬੀ ਸੁਖਾਲੇ ਨਹੀਓਂ ਹੁੰਦੇ। ਵੇਖੋਖਾਂ ਜਿਨ੍ਹਾਂ ਪਾਲ ਪਲੋਸਕੇ ਐਡੀ ਕੀਤੀ ਉਨ੍ਹਾਂ ਮਾਪਿ-ਆਂ ਨੂੰ ਭੁਨਖੇ ਵਾਂਙੂ ਕਦ ਛੱਡ ਹੁੰਦਾ ਜੇ।

ਕੁੜੀਆਂ ਬੋਲੀਆਂ ਆਹੋ ਨੀ ਦਾਦੀ ਆਹੋ ਤੈਂ ਨੂੰ ਕੀ ਖਬਰ ਹੈ ਮੁਕਲਾਵੇ ਦਾ ਬੀ ਮੁਟਿਆਰਾਂ ਦੇ ਮਨ ਵਿੱਚ ਵਡਾ ਚਾਉ ਹੁੰਦਾ ਜੇ। ਅਸਾਂ ਇਸ ਦੀ ਮਨ ਦੀ ਲੱਭੀ ਹੋਈ ਜੇ ਇਹ ਅੰਦਰਲੇ ਮਨੋਂ ਤੇ ਰਾਜ਼ੀ ਏ ਪਰ ਉੱਪਰਲੇ ਮਨ ਤੇ ਜਗ ਰਖਣੇ ਦੀ ਖਾਤਰ ਰੋ ਰੋ ਵਿਖਾਲਦੀ ਜੇ॥

ਬੁੱਢੀ ਆਖਿਆ ਅੱਛਾ ਬੱਚੀ ਤੁਸੀਂ ਜਾਣੋ ਤੁਸਾਂ ਇਸ ਦੇ ਹਾਣ ਦੀਆਂ ਇੱਕੋ ਜੇਹੀਆਂ ਹੋਂ ਭਾਵੇਂ ਕੁਝ ਆਖੋ ਪਰ ਅਸਾਂ ਸਿਆਣੀ-ਆਂ ਤੇ ਏਹੋ ਆਖਣਾ ਹੋਇਆਨਾ ਭਈ ਮਾਪਿਆਂ ਦੇ ਵਛੋੜੇ ਥੀਂ ਰੋਂਦੀ ਜੇ॥

ਅੰਜੜੀ ਤੇ ਦੂਜੇ ਤੀਜੇ ਦਿਹਾੜੇ ਕੁੜੀ ਦੇ ਮਾਪਿਆਂ ਖੱਟ ਵਿਛਾ-ਈ ਤੇ ਭਾਈਚਾਰੇ ਨੂੰ ਵੇਖਣ ਲਈ ਸੱਦ ਭੇਜਿਆ। ਉੱਧਰ ਭਾਈ-ਚਾਰਾ ਤਾ ਖੱਟ ਵੇਖ ਵੇਖ ਜਾਂਦਾ ਸਾ ਇੱਧਰ ਜੁਆਹਰ ਦੀ ਵਹੁਟੀ ਪੰਜਾਂ ਸੱਤਾਂ ਆਨਿਆਂਦੇ ਛੱਲੇ ਛਾਪਾਂ ਮੰਗਾਕੇ ਆਪਣੀਆਂ ਸਹੇਲੀ-ਆਂ ਨੂੰ ਵੰਡਣ ਲੱਗੀ। ਕਿਸੇ ਨੂੰ ਲਲੇਰੀ ਅਤੇ ਕੱਚ ਦਾ ਛੱਲਾ ਅਤੇ ਕਿਸੇ ਨੂੰ ਪੋਤਾਂਵਾਲੀ ਪਿੱਤਲ ਦੀ ਛਾਪ ਦਿੱਤੀ। ਅਤੇ ਕੋਈ ਕੋਈ ਜੋ

ਬਹੁਤ ਪਿਆਰੀ ਸਹੇਲੀ ਸੀ ਉਸ ਨੂੰ ਚਾਂਦੀ ਦੀ ਮੁੰਦ੍ਰੀ ਦੇਕੇ ਆਖਿਆ ਭੈਣ ਇਹ ਮੇਰੀ ਨਿਸਾਨੀ ਸਦਾ ਆਪਣੇ ਹੱਥ ਵਿੱਚ ਰੱਖੀਂ ਅਤੇ ਇਸ ਨੂੰ ਵੇਖਕੇ ਮਾ ਨੂੰ ਚੇਤੇ ਕਰਦੀ ਰਹੀਂ। ਅਤੇ ਮੇਰੀ ਮਾ ਨੂੰ ਆਖੀਂ ਭਈ ਮੈਂ ਨੂੰ ਛੇਤੀ ਮੰਗਾ ਲਵੇ॥

ਖੱਟ ਵੇਖ ਵਿਖਾਲਕੇ ਕੁੜੀ ਨੂੰ ਗਡ ਵਿੱਚ ਚੜ੍ਹਾਇਆ ਅਤੇ ਭਾਈ-ਚਾਰੇ ਦੀਆਂ ਸਭੇ ਝੀਮਤਾਂ ਅਤੇ ਕੁੜੀਆਂ ਅਤੇ ਮਰਦ ਬੀਬੀ ਨੂੰ ਵਿਦਿਆ ਕਰਨ ਟੁਰੇ। ਜਾਂ ਗੱਡ ਹੱਕੀ ਤਾਂ ਕੁੜੀ ਉੱਚੀਆਂ ਕਿਲ-ਕਾਰੀਆਂ ਨਾਲ ਰੋਣ ਲੱਗੀ। ਅਤੇ ਵਾਹਾਂ ਖਲੀਆਂ ਕਰਕੇ ਆਖ-ਦੀ ਸੀ ਹੈ ਬੇ ਮੇਰਿਆ ਲਾਲਾ ਮੈਂ ਨੂੰ ਵਿਛੋੜੀਂ ਨਾ! ਹੈ ਬੇ ਮੇਰਿ-ਆ ਵੀਰਾ! ਅਤੇ ਹੈ ਬੇ ਮੇਰਿਆ ਬਾਬਾ ਅਤੇ ਚਾਚਾ! ਫੇਰ ਕੁੜੀਆਂ ਅਤੇ ਝੀਮਤਾਂ ਵਲ ਵੇਖਕੇ ਵਾਹਾਂ ਖਲੀਆਂ ਕੀਤੀਆਂ ਅਤੇ ਰੋ ਰੋਕੇ ਆਖਣ ਲੱਗੀ (ਹੈ ਨੀ ਮੇਰੀਏ ਬੇਬੇ ਅਤੇ ਹੈ ਨੀ ਮੇਰੀਏ ਦਾਦੀ ਮੈਂ ਨੂੰ ਵਿਛੋੜਿਓ ਨਾ! ਹੈ ਨੀ ਮੇਰੀਓ ਭੈਣੋ ਮੈਂ ਨੂੰ ਭੁਲਾਈਓ ਨਾ!)

ਇਹ ਸੁਣਕੇ ਬਾਬੇ ਅਤੇ ਲਾਲੇ ਉਸ ਨੂੰ ਗਲ ਨਾਲ ਲਾਕੇ ਅੱਖਾਂ ਭਰ ਲਈਆਂ ਅਤੇ ਆਖਿਆ ਚੁੱਪ ਕਰ ਬੱਚੂ ਤੈ ਨੂੰ ਛੇਤੀ ਹੀ ਮੰਗਾ ਲਆਂਗੇ। ਅਤੇ ਭਿਰਾਆਂ ਨੇ ਸਿਰ ਪੁਰ ਹੱਥ ਰਖਕੇ ਆਖਿ-ਆ ਅਸਾਂ ਤੈ ਨੂੰ ਬਹੁਤ ਚਿਰ ਸਾਹੁਰੀਂ ਨਹੀਂ ਰਹਿਣ ਦੇਂਦੇ ਚੁੱਪ ਕਰ ਬੀਬੀ ਰੋ ਨਾ! ਫੇਰ ਕੁੜੀਆਂ ਅਤੇ ਝੀਮਤਾਂ ਉਸ ਨੂੰ ਜੱਫੜੀ ਪਾਕੇ ਅਜਿਹਾ ਚੀਹਾਵੱਟ ਮਚਾਇਆ ਕਿ ਪਾਸ ਦੇ ਰਾਹੀ ਮੁਸਾਫਰ ਬੀ ਰੋਣ ਲੱਗ ਪਏ॥

ਓੜਕ ਨੂੰ ਮੁੰਡਾ ਗੱਡ ਦੇ ਵਿੱਚ ਬੈਠਾ ਤੇ ਵਹੁਟੀ ਅਤੇ ਉਸ ਦੇ ਸਿਰ ਉਪਰ ਦੀ ਇੱਕ ਦੋ ਮੁਠੀਆਂ ਟਕਿਆਂ ਦੀਆਂ ਲੁਟਾਕੇ ਗੱਡ ਟੋਰ ਦਿੱਤੀ। ਜਾਂ ਟੁਰਦੇ ਟੁਰਦੇ ਲਹੌਰ ਪਹੁੰਤੇ ਤਾਂ ਮੁਹੂਰਤ ਪੁੱਛਕੇ ਵਹੁਟੀ ਵੇਹੜੇ ਵਾੜੀ। ਅਤੇ ਦੂਜੇ ਦਿਨ ਗਡ ਨੂੰ ਮੁੰਡੇ ਦੇ ਹੱਥ ਪੰਜ ਸੱਤ

ਬਦਾਮ, ਛੁਆਰੇ ਅਤੇ ਗਰੀ ਦਾ ਗੋਲਾ ਦੇਕੇ ਮਾਂ ਅਤੇ ਦਾਦੀ ਆਖਿ-
ਆ ਜਾਹ ਪੁੱਤਰ ਇਹ ਪੜ੍ਹੀ ਆਪਣੀ ਵਹੁਟੀ ਦੇ ਪੱਲੇ ਪਾਕੇ ਉਸ
ਨਾਲ ਗੱਲਾਂ ਬਾਤਾਂ ਕਰੀਂ। ਅੱਜ ਪੁੜ੍ਹੀ ਪਾਉਣੇ ਦਾ ਸਗੁਨ ਹੁੰਦਾ ਨੇ॥

ਜਾਂ ਜੁਆਹਰ ਪੁੜ੍ਹੀ ਲੈਕੇ ਅੰਦਰ ਗਿਆ ਤਾਂ ਵਹੁਟੀ ਕੱਲੀ ਹੀ
ਪਲੰਘ ਪੁਰ ਸੁੱਤੀ ਹੋਈ ਵੇਖਕੇ ਉਸ ਨੂੰ ਜਾ ਜਗਾਇਆ। ਅਤੇ
ਉਹ ਪੁੜ੍ਹੀ ਦੀਆਂ ਸਭੇ ਚੀਜਾਂ ਉਸ ਦੀ ਝੋਲੀ ਪਾ ਦਿੱਤੀਆਂ।
ਵਹੁਟੀ ਆਪਣੀਆਂ ਸਹੇਲੀਆਂ ਕੋਲੋਂ ਪੁੜ੍ਹੀ ਪਾਉਣੇ ਦਾ ਅਰਥ
ਜੋ ਪਹਿਲਾ ਤੇ ਹੀ ਸਿੱਖੀ ਹੋਈ ਸੀ ਇੱਕ ਦੋ ਵਾਰ ਊਂਆਂ ਕਰਕੇ
ਫੇਰ ਆਪਣੇ ਗੱਭਰੂ ਨਾਲ ਹੱਸਣ ਲੱਗ ਪਈ॥

ਦੂਜੇ ਦਿਹਾੜੇ ਓਹ ਪੁੜ੍ਹੀ ਦੀਆਂ ਚੀਜਾਂ ਆਪਣੇ ਸਾਰੇ ਭਾਈ-
ਚਾਰੇ ਵਿੱਚ ਵੰਡਕੇ ਏਹ ਗੱਲ ਪਰਗਟ ਕੀਤੋ ਕਿ ਰਾਤੀਂ ਅਸਾਡੇ
ਮੁੰਡੇ ਆਪਣੀ ਵਹੁਟੀ ਦੀ ਝੋਲੀ ਪੁੜ੍ਹੀ ਪਾਈ ਜੇ॥

ਜਾਂ ਬਹੁਤ ਚਿਰ ਬੀਤਿਆ ਤਾਂ ਵਹੁਟੀ ਦੇ ਮਾਪਿਆਂ ਆਪਣੀ
ਕੁੜੀ ਨੂੰ ਬੁਲਾ ਲਿਆ ਅਤੇ ਫੇਰ ਜੁਆਹਰ ਨੂੰ ਬੀ ਆਪਣੇ ਕੋਲ
ਹੀ ਘਰ ਜੁਆਈ ਰੱਖਕੇ ਹੱਟੀ ਪੁਆ ਦਿੱਤੀ। ਜੁਆਹਰ ਹੁਣ
ਵਟਾਲੇ ਵਿੱਚ ਰਹਿਣ ਲੱਗਾ ਤੇ ਆੜ੍ਹਤ ਦੀ ਹੱਟੀ ਖੋਲ੍ਹ ਲਈ।
ਭਾਵੇਂ ਤਰਨ ਤਾਰਨ ਵੈਰੋਵਾਲ ਫਤਿਆਬਾਦ ਮਾਂਝੇਪੱਟੀ ਨੁਸ਼ੈਹਰਾ
ਇਨਾਂ ਸਾਰੇ ਮਾਂਝੇ ਦੇ ਸ਼ਹਿਰਾਂ ਦੇ ਲੋਕ ਉਸ ਦੀ ਹੱਟੀ ਸੌਦਾ ਸੂਤ
ਲੈਕੇ ਆਉਂਦੇ ਹੁੰਦੇ ਸਨ ਅਤੇ ਆਪਣੀ ਮਾਂਝੇ ਦੀ ਬੋਲੀ ਬੋਲਦੇ
ਹੁੰਦੇ ਸਨ ਪਰ ਇਸ ਨੇ ਆਪਣੇ ਲਹੌਰ ਦੀ ਬੋਲੀ ਨਾ ਛੱਡੀ ਸਦਾ
ਇਸੀ ਢਬ ਬੋਲਦਾ ਹੁੰਦਾ ਸਾ ਜਿਹਾਕੁ (ਰੋਟੀ ਨੂੰ ਟੁੱਕਰ ਅਤੇਂ ਤੁਹਾ
ਨੂੰ ਦੀ ਜਾਗਾ ਤੁਆ ਨੂੰ ਅਰ ਵੇਖਦੇ ਹਾਂ ਦੀ ਥਾਂ ਵੇਖਨੇ ਹਾਂ ਖੜੋਖਾਂ
ਦੀ ਜਾਗਾ ਖਲੋਖਾਂ ਪੁੱਤਰ ਦੀ ਜਾਗਾ ਪੁੱਤੜ) ਉਸ ਦੀ ਇਹ ਬੋਲੀ
ਸੁਣਕੇ ਵਟਾਲੇ ਦੇ ਲੋਕੀਂ ਉਸ ਦਾ ਨਾਮ ਪੁੱਤਰ ਜੁਆਹਰ ਰੱਖ ਲਿਆ)
ਇੱਕ ਤਾ ਉਸ ਦੀ ਬੋਲੀ ਹੀ ਅਲ ਬਲੱਲੀ ਜੇਹੀ ਸੀ ਦੂਜਾ ਉਸ ਨੂੰ

ਵਟਾਲੇ ਦਾ ਜੁਆਤਰਾ ਸਮਝਕੇ ਠੱਠੇ ਨਾਲ ਸਭ ਲੋਕ ਪੁੱਤਰ ਜੁਆਹਰ ਸੱਦਣ ਲੱਗ ਪਏ ) ਅਤੇ ਜਿਸ ਗਲੀ ਜਾਂਦਾ ਲੋਕੀਂ ਠੱਠੇ ਨਾਲ ਆਖਦੇ ਪੁੱਤਰ ਜੀ ਰਾਮਰਾਮ ॥

ਇੱਕ ਦਿਨ ਜੁਆਹਰ ਅਤੇ ਹੋਰ ਬਹੁਤਸਾਰੇ ਲੋਕ ਮਿਲਕੇ ਤਰਨ ਤਾਰਨ ਦੇ ਮੇਲੇ ਗਏ। ਉਸ ਮੇਲੇ ਵਿੱਚ ਜੋ ਮਾਂਝੇ ਦੇ ਜੱਟ ਅਤੇ ਪਿੰਡਾਂ ਦੇ ਗੁਆਰ ਬਹੁਤ ਆਉਂਦੇ ਹੁੰਦੇ ਹੈਨ ਇਨ੍ਹਾਂ ਸਭ ਤੇ ਕਨਾਰੇ ਇੱਕ ਵੇਂਖ ਪੁਰ ਡੇਰਾ ਕਰ ਲਿਆ। ਜਾਂ ਮੇਲਾ ਵੇਖਣ ਨਿੱਕਲੇ ਤਾਂ ਇਨ੍ਹੀਂ ਤੇ ਸੈਹਰੀ ਵਾਂਙੂ ਸੂਹੀਆਂ ਪੱਗਾਂ ਅਤੇ ਛਿਟੋਆਂਦਾਰ ਚੀਰੇ ਸਿਰੀਂ ਬੱਧੇ ਅਤੇ ਗਲ ਵਿੱਚ ਚੁਸਤ ਕੁੜ੍ਹਤੇ ਪਾਏ ਅਤੇ ਜੋ ਹੋਰ ਗੁਆਰ ਅਰ ਜੱਟ ਮੇਲਾ ਵੇਖਦੇ ਸੇ ਕਿਸੇ ਦੇ ਸਿਰ ਪੁਰ ਕਿਰਮਚੀ ਰੰਗਿਆ ਹੋਇਆ ਸਾਰਾ ਹੀ ਮਲਮਲ ਦਾ ਥਾਨ ਅਤੇ ਕਿਸੇ ਦੇ ਗਲ ਵਿੱਚ ਕਾਲੀ ਦਰੇਸ ਦਾ ਖੁਲ੍ਹਾ ਕੁੜ੍ਹਤਾ ਪਹਿਦਾ ਹੋਇਆ ਵੇਖਕੇ ਜੁਆਹਰ ਇੱਕ ਜੱਟ ਦੇ ਮੁੰਡੇ ਥੀਂ ਪੁੱਛਿਆ, ਸੁਲਖਾਂ ਗਭਰੂਆ ਤੈਂ ਜੋ ਇਹ ਸਬੂਤ ਥਾਨ ਲਾਲ ਮਲਮਲ ਦਾ ਸਿਰ ਪੁਰ ਬੱਧਾ ਈ ਇਸ ਤੇ ਤੈਂ ਨੂੰ ਮੁੜ੍ਹਕਾ ਨਹੀਓਂ ਆਂਦਾ?

ਉਸ ਮੁੰਡੇ ਆਖਿਆ ਵੇਹਖਾਂ ਕਿਰਾੜ ਨੂੰ ਗੱਲਾਂ ਕੇਡੀਆਂ ਆਉਂਦੀਆਂ ਈ ਅਸਾ ਨੂੰ ਮੁੜ੍ਹਕਾ ਦੱਸਦਾ ਏ ਤੇ ਆਪ ਸਾਰਾ ਦਿਹੁੰ ਦਾਲਾ ਦਲਦੇ ਦਾ ਜਾਂਦਾ ਹੋਲਾ ਈ। ਵੇਖ ਓਏ ਬਘੇਲਿਆ ਕਿਸੇ ਮੁਲਖਦਾ ਵਿਚੁਲਿਆ ਹੋਇਆ ਖੱਤਰੀ ਅਸਾ ਨੂੰ ਠੱਠੇ ਕਰਦਾ ਈ॥

ਬਘੇਲੇ ਆਖਿਆ ਹੇਊ ਭਾਈਆ ਭਾਵੇਂ ਕੋਈ ਠੱਠੇ ਹੀ ਕਰੇ ਪਰ ਅਸਾਂ ਤੇ ਗੁਰੂ ਸੁੱਖ ਰੱਖੇ ਤਾਂ ਅਗਲੇ ਵਰਹੇ ਨੂੰ ਦੋ ਥਾਨ ਸਿਰ ਪੁਰ ਵਲੇਟਲੇ ਹੈਨ। ਇੱਕ ਤੇ ਅਸਾਂ ਸੂਹਾ ਕਰਾਮਾਂਗੇ ਤੇ ਇੱਕ ਖੱਟਾ ਦੋਨੋਂ ਬਨਕੇ ਅਗਲਾ ਮੇਲਾ ਵੇਖਣਾ ਈ। ਇਨ੍ਹਾਂ ਕਿਰਾੜਾਂ ਨੂੰ ਬਹੁਤ ਮੁੜ੍ਹਕਾ ਆਉਂਦਾ ਈ ਅਸਾਂ ਤੇ ਵੇਖ ਲੈ ਦੇ ਕੁੜ੍ਹਤੇ ਤੇ ਅੰਦਰਦੋਂ

ਪਾ ਛਡੇ ਹੈਨ ਅਤੇ ਦੋ ਉੱਪਰਦੋਂ ਅਤੇ ਸਿਰ ਪੁਰ ਤੂਫ ਥਾਨ ਦੀ ਸੂਹੀ ਪੱਗ ਬੰਨੀ ਹੋਈ ਜੇ ਠੀਕ ਦੁਪੈਹਰ ਦੀ ਧੁੱਪ ਵਿਚ ਭੌਂਨੇ ਫਿਰਦੇ ਹਾਂ ਤਾਂ ਬੀ ਮੁੜ੍ਹਕੇ ਦਾ ਵਾਸਤਾ ਨਹੀਂ ਸਗੋਂ ਇੱਕ ਵਾਰ ਜਾਂ ਮੁੜ੍ਹਕਾ ਆਇਆ ਬੀ ਸਾ ਉਸ ਅਜੇਹੇ ਠੰਢੇ ਬਲਾ ਛੱਡੇ ਹਾਂ ਕਿ ਕੀ ਪੁੱਛਲਾ ਈ ।

ਬਘੇਲਸਿੰਘ ਤੇ ਚੜ੍ਹਤਸਿੰਘ ਦੋਵੇਂ ਖੜੋਤੇ ਏਹ ਗੱਲਾਂ ਕਰਦੇ ਸਨ ਕਿ ਐਤਨੇ ਨੂੰ ਇੱਕ ਜੱਟ ਆਕੇ ਆਖਿਆ ਚਲੋ ਓਏ ਗੱਭਰੂਓ ਐਥੇ ਖੜੋਤੇ ਕੀ ਕਰਦੇਓਂ ਔਹੁ ਸਾਮ੍ਹਣੇ ਲੋਕ ਸੌਂਚੀਪੱਕੀ ਖੇਡਦੇ ਹਨ ਤੁਸਾਂ ਬੀ ਚੱਲਕੇ ਹੱਥ ਵਿਖਾਲੇਖਾਂ। ਇਹ ਸੁਣਕੇ ਦੋਏ ਭੌਂਨੇ ਗਏ ਤੇ ਛਲਾਂਘ ਮਾਰਕੇ ਪਿੜ ਵਿੱਚ ਜਾ ਖੜੋਤੇ। ਅਤੇ ਆਖਿਆ ਭਾਈਆ ਅਸਾ ਨੂੰ ਬੀ ਖਡਾ ਲਓ॥

ਉਹੋ ਜੇਹੇ ਦੋ ਗੱਭਰੂ ਸਾਹਮਣਿਓਂ ਉੱਠਕੇ ਪਿੜ ਵਿਚ ਖੜ੍ਹੇ ਹੋ ਗਏ ਅਤੇ ਇਨ੍ਹੀਂ ਦੋਹੀਂ ਬੀ ਤੇੜਾਂ ਦੇ ਸਾਫੇ ਕੱਸ ਲਏ। ਜਾਂ ਦੋਹਾਂ ਪਾਸਿਆਂ ਹੱਥਾਂ ਦੀਆਂ ਤਲੀਆਂ ਵੱਜਣ ਲੱਗੀਆਂ ਤਾਂ ਕਦੀ ਬਘੇਲਸਿੰਘ ਤੇ ਚੜ੍ਹਤਸਿੰਘ ਉਨ੍ਹਾਂ ਦੋਹਾਂ ਨੂੰ ਪਾੜ੍ਹਾ ਟਪਾ ਦਿੰਦੇ ਅਤੇ ਕਦੀ ਓ ਦੋਨੋਂ ਇਨ੍ਹਾਂ ਦੋਹਾਂ ਥੀਂ ਪਿੜ ਛੁਡਾ ਲੈਂਦੇ ਸਨ। ਜੱਟ ਵੇਖ ਵੇਖ ਅਜੇਹੇ ਰਾਜ਼ੀ ਹੁੰਦੇ ਸੇ ਕਿ ਕੁਝ ਨਾ ਪੁੱਛ॥

ਐਤਨੇ ਨੂੰ ਕਿਸੇ ਜੱਟਾਂ ਦੇ ਮੁੰਡੇ ਇੱਕ ਮੁਧਕਰ ਚਾ ਲਿਆਂਦਾ। ਅਤੇ ਪਿੜ ਦੇ ਵਿੱਚ ਸੁਟਕੇ ਬੋਲਿਆ ਭਈ ਗੱਭਰੂਓ ਇਸ ਨੂੰ ਚੁੱਕ ਕੇ ਵਿਖਾਲੌਂ ਤਾਂ ਤੁਹਾਡਾ ਗਭਰੇਡਾ ਵੇਖਿਜੇ। ਲੋਕੀਂ ਆਖਿਆ ਭਾਈ-ਆ ਏਹ ਤਾ ਲੋਹੇ ਨਾਲ ਭਰਿਆ ਹੋਇਆ ਸੱਤਾਂ ਅੱਠਾਂ ਮਣਾਂ ਦਾ ਜਾਪਦਾ ਜੇ ਫੇਰ ਇਸ ਨੂੰ ਬਘੇਲਸਿੰਘ ਅਤੇ ਚੜ੍ਹਤਸਿੰਘ ਚੁਕਣ ਤਾ ਚੁੱਕਣ ਹੋਰਸ ਦੀ ਕੀ ਪਾਇਆਂ ਏ॥

ਪਿੜ ਵਿੱਚੋਂ ਇੱਕ ਗੱਭਰੂ ਨਿਕਲਕੇ ਆਖਿਆ ਕਿਉਂ ਓਏ ਸਿੱਖਾ ਬਘੇਲਸਿੰਘ ਹੋਰਾਂ ਥੀਂ ਬਿਨਾ ਤੇਰੀ ਨਜ਼ਰ ਵਿੱਚ ਹੋਰ ਸੱਤੇ ਲੋਕ

ਮੁਰਦੇ ਹੀ ਖੜ੍ਹੋਤੇ ਹੈਨ ਛੱਡਖਾਂ ਵਾਹ ਗੁਰੂ ਆਖਕੇ ਅਸਾਂ ਚੁੱਕਨੇ ਹਾਂ। ਉਸ ਗੱਭਰੂ ਉਹ ਸੋਤਾਂ ਮਲਾਂ ਦਾ ਮੁਧਕਰ ਅਜੇਹਾ ਫੇਰਿਆ ਕਿ ਸੱਤੇ ਲੋਕ ਪਿੜ ਵਿੱਚ ਖੜ੍ਹੋਤੇ ਦੰਗ ਰਹਿ ਗਏ॥

ਅਜੇਂ ਪਿੜ ਲੱਗਾ ਈ ਹੋਇਆ ਖੜ੍ਹੋਤਾ ਸਾ ਕਿ ਦਸ ਵੀਹ ਗੱਭਰੂ ਨਗੋਜੇ ਵਜਾਂਦੇ ਅਤੇ ਬੋਲੀਆਂ ਪਾਂਦੇ ਹੋਏ ਪਿੜ ਵਿੱਚ ਆਣ ਧਸੇ। ਉਨ੍ਹਾਂ ਦਾ ਨੱਚਣਾ ਟੱਪਣਾ ਅਤੇ ਗਾਉਣਾ ਸੁਣਕੇ ਸਾਰਾ ਮੇਲਾ ਉਨ੍ਹਾਂ ਦੇ ਹੀ ਮੂੰਢ ਕੱਠਾ ਹੋ ਗਿਆ ਅਤੇ ਸੌਂਚੀਪੱਕੀ ਵਲ ਕਿਸੇ ਦਾ ਧਿਆਨ ਨਾ ਰਿਹਾ। ਉਨ੍ਹਾਂ ਅਹੀਆਂ ਜੇਹੀਆਂ ਕਈ ਬੋਲੀਆਂ ਪਾਈਆਂ ਜਿਹਾਕੁ (ਕੋਠੇ ਉੱਪਰ ਕੋਠੜੀ ਭਈ ਕੋਠੇ ਉੱਪਰ ਕੋਠੜੀ ਭਈ ਖੜੀ ਸੁਕਾਮਾਂ ਕੇਸ) ਯਾਰ ਵਿਖਾਲੀ ਦੇ ਗਿਆ ਮੈ ਨੂੰ ਕਰ ਜੋਗੀ ਦਾ ਭੇਸ। ਨੀ ਮੈਂ ਚੁਗ ਚੁਗ ਛੇਜ ਵਿਛਾਮਾਂ ਅੱਜੁ ਆਉਣਾ ਰੇਲੂ ਚੌਧਰੀ।

ਫੇਰ ਸਾਰੀ ਧੁੰਬਲ੍ਹੀ ਉਨ੍ਹਾਂ ਨਗੋਜਿਆਂਵਾਲਿਆਂ ਦੇ ਨਾਲ਼ ਹੀ ਅਜੇਹੀ ਜਾਗਾ ਆ ਖੜ੍ਹੋਤੀ ਕਿ ਜਿੱਥੇ ਪੰਜ ਸੱਤ ਮੁਟਿਆਰਾਂ ਜੇਹੀਆਂ ਜੱਟੀਆਂ ਬੈਠੀਆਂ ਸਨ। ਉਨ੍ਹੀਂ ਨਗੋਜਿਆਂਵਾਲਿਆਂ ਨੈ ਉੱਥੇ ਆਕੇ ਐਹਾ ਖੌਰੂ ਪਾਇਆ ਕਿ ਧਰਤ ਪੱਟਲ੍ਹੀ ਲਈ ਅਤੇ ਬੋਲੀਆਂ ਅਜੇਹੀਆਂ ਗੰਦੀਆਂ ਅਤੇ ਬੇਸਰਮ ਪਾਈਆਂ ਕਿ ਕੀ ਆਖਿਜੇ॥

ਉੱਥੇ ਖੜ੍ਹੋਕੇ ਸਭਨਾਂ ਦੀ ਮੱਤ ਮਾਰ ਹੋ ਗਈ ਅਤੇ ਬੁੱਢੇ ਬੁੱਢੇ ਬੀ ਟੋਟੇ ਹੋ ਹੋ ਨੱਚਣ ਤੇ ਉਰੂਦ ਵਕਣ ਲੱਗ ਗਏ। ਧੰਨ ਸਨ ਓਹ ਰੰਨਾਂ ਕਿ ਉਨ੍ਹਾਂ ਦੇ ਉਰੂਦ ਵਕਲੇ ਤੇ ਗੁੱਸੇ ਤਾ ਕੀ ਹੋਣਾ ਸਾ ਸੱਗੋਂ ਉਨ੍ਹਾਂ ਦੀ ਕੰਨੀ ਫਕੜਕੇ ਆਖਦੀਆਂ ਸਨ ਹੋਰਸ ਜਾਗਾ ਜਾਕੇ ਤੁਸਾਂ ਕੀ ਲੈਣਾ ਜੇ ਐਥੇ ਈ ਮੌਜ ਵਿਖਾਲੋ। ਇਹ ਗੱਲ ਸੁਣਕੇ ਮੁੰਡੇ ਹੋਰ ਬੀ ਡੂਹੇ ਚੜ੍ਹ ਗਏ। ਪਹਿਲੇ ਤਾ ਨਿਰੇ ਨੱਚਦੇ ਟੱਪਦੇ ਹੀ ਸਨ ਪਰ ਫੇਰ ਉਨ੍ਹਾਂ ਝੀਮੜਾਂ ਉੱਤੇ ਕਈਆਂ ਕੁਝ ਚਬਬਲਾਸਾ

ਥੀ ਚਾ ਕੀਤਾ। ਜਾਂ ਇੱਕ ਦੂੰਹ ਤ੍ਰੀਮਤਾਂ ਦੀਆਂ ਚਾਦਰਾਂ ਅਤੇ ਕੁੜਤੀਆਂ ਜੱਟਾਂ ਦੇ ਮੁੰਡਿਆਂ ਪਾੜ ਘੱਤੀਆਂ ਤਾਂ ਉਨ੍ਹਾਂ ਤ੍ਰੀਮਤਾਂ ਦਿਆਂ ਘਰ ਦਿਆਂ ਆਣ ਨਾਰਾ ਮਾਰਿਆ ਖੜੋਖਾਂ ਸਾਲਿਓ ਭਲੇ ਮਾਣਸਾਂ ਦੀਆਂ ਨੂੰਹਾਂ ਧੀਆਂ ਨੂੰ ਠੱਠੇ ਕਰਦੇ ਓ ਅਤੇ ਤੁਸਾਂ ਇਨ੍ਹਾਂ ਤ੍ਰੀਮਤਾਂ ਦੀ ਆਬਰੋ ਉਤਾਰੀਏ ਵੇਖੇਖਾਂ ਹੁਣ ਤੁਹਾ ਨੂੰ ਕੇਹਾਕੁ ਸੁਆਦ ਵਿਖਾਲਦੇ ਹਾਂ। ਇਹ ਆਖਕੇ ਡਾਂਗੀਂ ਡਹਿ ਪਏ ਅਤੇ ਜੋ ਹੱਥ ਲੱਗਾ ਉਸ ਨੂੰ ਡਾਂਗਾਂ ਨਾਲ ਵਿਛਾ ਦਿੱਤਾ। ਜਾਂ ਕਈਆਂ ਦੇ ਘਾਣ ਉੱਭਰੇ ਅਤੇ ਰਤ ਚੱਲਣ ਲਗੀ ਤਾਂ ਸਾਹਮਣੇ ਤੇ ਪੁਲਸ ਦੇ ਸਿਪਾਹੀ ਭੱਨੇ ਆਏ ਅਤੇ ਹੱਥੇ ਹੱਥੀ ਸਭਨਾਂ ਨੂੰ ਫੜ ਲਿਆ। ਕਿਸੇ ਆਖਿਆ ਨਾ ਜੀ ਮੈਂ ਤੇ ਨਹੀਂ। ਕੋਈ ਬੋਲਿਆ ਸਹੁੰ ਗੁਰੂ ਕੀ ਮੈਂ ਤੇ ਆਪਣੇ ਰਾਹ ਲਗਾ ਜਾਂਦਾ ਸਾਂ। ਕਿਨੇ ਕਿਹਾ ਮੀਆਂ ਜੀ ਮੈ ਨੂੰ ਤੇ ਤੁਸਾਂ ਦਿਗਾਣੇ ਫੜਦੇ ਹੋਂ ਲੜਨਵਾਲੇ ਤੇ ਹੋਰ ਹੈਨ। ਕੋਈ ਬੋਲਿਆ ਜਮਾਦਾਰ ਜੀ ਅਸਾ ਨੂੰ ਤਾਂ ਤੁਸਾਂ ਸੁਗੰਦ ਦੇ ਲਵੋ ਜੋ ਕਿਸੇ ਨੂੰ ਕੁਹੁੰ ਕੂਏ ਹਾਂ॥

ਸਿਪਾਹੀਆਂ ਆਖਿਆ ਤੁਹਾਡੀ ਖਚਰਿਆਂ ਦੀ ਕੀ ਤੁਸਾਂ ਅੰਗਰੇਜਾਂ ਦਾ ਰਾਜ ਨਹੀਂ ਜਾਣਦੇ ਸਾਓ। ਵੇਖੇਖਾਂ ਹੁਣ ਕੇਹੀਕੁ ਲੱਜਤ ਵਿਖਾਲਦੇ ਹਾਂ ਚਲੋ ਥਾਣੇਦਾਰ ਸਾਹਬ ਬੁਲਾਉਂਦੇ ਜੇ॥

ਜਾਂ ਥਾਣੇਦਾਰ ਦੇ ਪਾਹ ਗਏ ਤਾਂ ਥਾਣੇਦਾਰ ਆਖਿਆ ( ਕਿੰਉ ਬੇ ਬਦਮਾਸ਼ੋ ਤੁਮ ਨੇ ਇਸ ਕਦਰ ਫੌਜਦਾਰੀ ਕਿੰਉ ਕੀਈ? ) ਜੱਟ ਬੋਲੇ ਹਜੂਰ ਅਸਾਂ ਤਾਂ ਆਪਣੇ ਨਗੇਜੇ ਵਜਾਂਦੇ ਫਿਰਦੇ ਸਾਂ ਇਨ੍ਹਾਂ ਆਕੇ ਅਸਾਡੇ ਚਾਣਚਕ ਡਾਂਗਾਂ ਚਾ ਮਾਰੀਆਂ ਕੋਈ ਖਸਮ ਗੁਸਾਈਂ ਨਹੀਓਂ ਜੋ ਇਨ੍ਹਾਂ ਨੂੰ ਧਨੇਸੜੀ ਦੇਵੇ। ਥਾਣੇਦਾਰ ਉਨ੍ਹਾਂ ਮਾਰਨ-ਵਾਲਿਆਂ ਥੀਂ ਪੁੱਛਿਆ ਤਾਂ ਉਨ੍ਹੀਂ ਆਖਿਆ ਗਰੀਬਨੁਆਜ਼ ਤੁਸਾਂ ਇਹ ਤਾ ਸੋਚੋ ਕਦੀ ਕੋਈ ਦਿਗਾਣੇ ਕਿਸੀ ਨਾਲ ਲੜਾਈ ਆਣ ਕਰਦਾ ਏ? ਇਨ੍ਹਾਂ ਲੁੱਚਿਆਂ ਅਤੇ ਸੁਹਦਿਆਂ ਕਠੇ ਹੋਕੇ

ਅਸਾਡੀਆਂ ਬੁੱਢੀਆਂ ਦੀ ਅਬਰੋ ਲਾਹੀ ਤਾਂ ਅਸਾਂ ਇਨ੍ਹਾਂ ਨਾਲ ਲੜਾਈ ਕੀਤੀ। ਤੁਸਾਂ ਤਾਂ ਸਿਆਲੇ ਅਤੇ ਨਿਰੰਕਾਰ ਤੁਹਾ ਨੂੰ ਅਦਾਲਤ ਉੱਤੇ ਵਹਾਲਿਆ ਈ ਭਲਾ ਵੇਖੋ ਖਾਂ ਮੇਲਾ ਤਾ ਸਾਰੀ ਲੁਕਾਈ ਵੇਖਦੀ ਫਿਰਦੀ ਸੀ ਅਸਾਂ ਹੋਰ ਕਿਸੀ ਨਾਲ ਲੜਾਈ ਕਿਉਂ ਨਾ ਜਾ ਕੀਤੀ। ਇਨ੍ਹਾਂ ਲੁੰਡਿਆਂ ਇਹ ਨਾ ਖਿਆਲ ਕੀਤਾ ਕਿ ਸਾਰਾ ਜਹਾਨ ਮਾਂਵਾਂ ਭੈਣਾਂਵਾਲਾ ਜੇ ਫੇਰ ਅਸਾਂ ਬੁੱਢੀਆਂ ਵਲ ਕਿਉਂ ਝਾਕਦੇ ਹਾਂ। ਇਨ੍ਹਾਂ ਜੋ ਮੇਲੇ ਵਿੱਚ ਐਡੀ ਅੱਤ ਚੁੱਕੀ ਸਾਈ ਕੀ ਨਮੇ ਏਹੋ ਗਭਰੂ ਉੱਠੇ ਹੈਨ?

ਥਾਣੇਦਾਰ ਇਨ੍ਹਾਂ ਦੀਆਂ ਗੱਲਾਂ ਥੀਂ ਜਾਣ ਲਿਆ ਕਿ ਏਹ ਜਰੂਰ ਸੱਚ ਆਖਦੇ ਹੈਨ ਪਰ ਮੇਲੇ ਦਾ ਇਹੀ ਸੁਭਾਉ ਹੁੰਦਾ ਹਈ। ਸੋ ਜੇ ਇਨ੍ਹਾਂ ਦਾ ਅੱਗੇ ਚਲਾਣ ਕਰਦੇ ਹਾਂ ਤਾਂ ਐਮੇਂ ਏਹ ਮੁੰਡੇ ਪੰਜ ਪੰਜ ਸੱਤ ਸੱਤ ਰੁਪੈਯੇ ਜੁਰਮਾਨਾ ਭਰ ਆਮਣਗੇ। ਇਹ ਗੱਲ ਸੋਚਕੇ ਆਖਿਆ (ਅਬੇ ਓ ਲੌਂਡੇ ਤੁਮ ਸੇ ਕਸੂਰ ਤੋ ਦਰ-ਹਕੀਕਤ ਬੜਾ ਭਾਰੀ ਹੂਆ ਲੇਕਿਨ ਅੱਛਾ ਹਮ ਦਰਗੁਜ਼ਰ ਕਰਤੇ ਹੈਂ ਸੋ ਅਬ ਤੁਮ ਇਨ ਭਲੇਮਾਨਸੋਂ ਕੋ ਕਿਸੀ ਤਰੇ ਰਜ਼ਾਮੰਦ ਕਰਕੇ ਮਾਫੀ ਮਾਂਗ ਲੋ।)

ਉਨ੍ਹਾਂ ਮੁੰਡਿਆਂ ਆਖਿਆ ਜੀ ਫੇਰ ਅਸਾਂ ਕੀ ਆਖਿਆ ਹੈ ਹੱਛਾ ਅਸਾਤੇ ਹੀ ਵਧੀਕੀ ਹੋ ਗਈ ਸਹੀ। ਏਹ ਸਿਆਲੇ ਹੈਨ ਅਸਾਡੇ ਕਸੂਰ ਮਾਫ ਕਰ ਦੇਣ॥

ਇਹ ਸੁਣਕੇ ਥਾਣੇਦਾਰ ਆਖਿਆ (ਲੋ ਬੇ ਜਾਟੋ ਅਬ ਤੋ ਯੇ ਅਪਨਾ ਕਸੂਰ ਮਾਨਕੇ ਤੁਮ ਸੇ ਮਾਫੀ ਕੀ ਦਰਖ੍ਵਾਸਤ ਕਰਤੇ ਹੈਂ ਅਬ ਤੁਮ ਕੋ ਭੀ ਲਾਜ਼ਿਮ ਹੈ ਕਿ ਮਾਫ ਕਰ ਦੋ ਯੇ ਨਾਦਾਨ ਥੇ ਕਿ ਇਨ੍ਹੋਂ ਨੇ ਤੁਮ੍ਹਾਰੀ ਔਰਾਤ ਕੋ ਕੁਛ ਕਹਾ॥)

ਜੱਟੀਂ ਆਖਿਆ ਮਹਾਰਾਜ ਤੁਸੀਂ ਹਾਕਮ ਹੋਂ ਭਾਵੇਂ ਕੁਛ ਕਰ ਦੇਓ ਪਰ ਅਸਾਂ ਤਾਂ ਇਨ੍ਹਾਂ ਥੀਂ ਆਪਣੀ ਇੱਜ਼ਤ ਦਾ ਮੁੱਲ ਲੈਣਾ

ਈ। ਇਨਾਂ ਭੜੂਆਂ ਇਹ ਬੀ ਨਾ ਜਾਤਾ ਕਿ ਤੁਸੀਂ ਖਸਮ ਮੇਲੇ ਦੇ ਵਿੱਚ ਬੈਠੇ ਹੋਂ ਜੇ ਕੋਈ ਫਰਿਆਦੀ ਦਰਿਆਦੀ ਜਾ ਹੋਊ ਤਾਂ ਕੀ ਗੱਲ ਹੋਊਗੁ। ਹੱਛਾ ਤੁਸੀਂ ਜਾਣੋ ਭਾਵੇਂ ਛੋਡ ਦੇਵੋ ਭਾਵੇਂ ਕਿਤੀ ਅੱਗੇ ਪੁਜਾਓ ਅਸਾਡਾ ਤੇ ਜੋਰ ਤੁਸਾਂ ਮੁੰਢ ਹੀ ਸਾ॥

ਥਾਣੇਦਾਰ ਆਖਿਆ ( ਨਹੀਂ ਯਹ ਤੁਮ੍ਹਾਰੀ ਮਰਜੀ ਪੁਰ ਮੁਨ-ਹੱਸਰ ਹੈ ਅਗਰ ਤੁਮ ਮਾਫ ਕਰੋ ਤੋ ਬਿਹਤਰ ਵਰਨਾ ਹਮ ਤੋ ਜਰੂਰ ਇਨ ਕਾ ਚਾਲਾਨ ਕਰ ਦੇਂਗੇ॥ )

ਉਸ ਵੇਲੇ ਜੋ ਦੋ ਚਾਰ ਸਿੱਖ ਥਾਣੇਦਾਰ ਦੇ ਪਾਸ ਭਲੇਮਾਣਸ ਬੈਠੇ ਹੋਏ ਸਨ ਉਨ੍ਹੀਂ ਕੋਲੋਂ ਆਖਿਆ ਸੁਣੋ ਓਏ ਭਲਿਓ ਮਾਣਸੋ ਬਹੁਤ ਹਠ ਨਹੀਂਓ ਕਰੀਦਾ ਵੇਖੋ ਤੁਹਾ ਨੂੰ ਹਾਕਮ ਆਖਦਾ ਜੇ ਧੁਲ ਤੇ ਤੁਹਾਡੇ ਪੱਲੇ ਜੇਤ ਰਹਿੰਦੀ ਏ ਅੱਗੇ ਜਾਕੇ ਨੇਜਾਣਿਜੇ ਗੁਰੂ ਦੀ ਕੀ ਮਰਜੀ ਹੋਵੇ। ਨਾਲੇ ਤੁਹਾ ਨੂੰ ਇਹ ਬੀ ਸੋਚਣਾ ਚਾਹਿਜੇ ਕਿ ਜੇ ਐਡੀ ਹੀ ਅਬਰੋਵਾਲ਼ੇ ਸਾਓ ਤੇ ਬੁੰਢੀਆਂ ਨੂੰ ਨਾਲ਼ ਲੈਕੇ ਮੇਲੇ ਵਿਚ ਕਿਉਂ ਆਏ ਸਾਓ। ਕੀ ਤੁਸੀਂ ਨਹੀਂ ਜਾਣਦੇ ਕਿ ਮੇਲੇ ਵਿੱਚ ਕੀ ਕੀ ਕੁਰਾਫਾਤਾਂ ਗੱਭਰੂ ਬੋਲਦੇ ਹੁੰਦੇ ਹੈਨ। ਜਾਓ ਚੁੱਪ ਕਰਕੇ ਬੈਠੋ। ਜੇ ਇਨਾਂ ਨੂੰ ਤੁਸਾਂ ਅੱਗੇ ਚਲਾਨ ਕਰਾਓਗੇ ਤਾਂ ਤੁਹਾਡੀਆਂ ਏਹ ਬੁੱਢੀਆਂ ਅਗੇਤੀਆਂ ਕਚੈਹਰੀ ਚੜ੍ਹਨਗੀਆਂ ਕਿ ਜਿਨ੍ਹਾਂ ਦੇ ਤੁਸਾਂ ਹਮੈਤੀ ਉਠੇ ਸਾਓ॥

ਉਨਾਂ ਜੱਟਾਂ ਨੇ ਜਾਂ ਏਹ ਗੱਲਾਂ ਸੁਣੀਆਂ ਤਾਂ ਆਪਸ ਵਿੱਚੀਂ ਤੱਕਕੇ ਚੋਲੇ ਅੜਿਆ ਆਖਦੇ ਤਾਂ ਸੱਚ ਹੈਨ ਕਚੈਹਰੀ ਚੜ੍ਹਨਾ ਹੱਛਾ ਨਹੀਂ। ਝੱਟ ਥਾਣੇਦਾਰ ਨੂੰ ਸਲਾਮ ਅਤੇ ਉਨਾਂ ਸਿੱਖਾਂ ਨੂੰ ਫਤੇ ਬੁਲਾਕੇ ਆਪਣੇ ਰਾਹ ਲੱਗੇ। ਫੇਰ ਇੱਕ ਜਗਾ ਉਨਾਂ ਤ੍ਰੀਮਤਾਂ ਨੂੰ ਬਹਾਲਕੇ ਸਮਝੋਤੀਆਂ ਦੇਣ ਲੱਗੇ ਸੁਲੇਖਾਂਨੀ ਤੁਸਾਂ ਜੋ ਉਨਾਂ ਮੁੰਡਿਆਂ ਨੂੰ ਫੜ ਫੜ ਖੜੇਦੀਆਂ ਸਾਓ ਤੁਹਾਡੀਆਂ ਮਾਵਾਂ ਨੂੰ ਘੋੜੇ ਖੜਨ ਐਮੇ ਕਰਕੇ ਮੇਲਾ ਵੇਖਣ ਆਈਆਂ ਸਾਓ? ਇੱਕ

ਝੀਮਤ ਆਖਿਆ ਵਡਨਾਮਿਆ ਮੈਂ ਤੇ ਇਨਾਂ ਨੂੰ ਵਥੇਰਾ ਉਠਾਲ ਚੁੱਕੀ ਪਰ ਇਹ ਉੱਥੋਂ ਨਾ ਉੱਠੀਆਂ॥

ਸੱਭੇ ਉਸ ਝੀਮਤ ਨੂੰ ਕੜਕਕੇ ਪਈਆਂ ਬੱਸ ਨੀ ਬੱਸ ਚਾਚੀ ਝੂਠ ਕਿਉ ਬਕਨੀ ਏ ਤੈਂ ਕਦੋਂ ਅਸਾ ਨੂੰ ਉਠਾਲਿਆ ਸਾਈ। ਫੇਰ ਇੱਕ ਬੋਲੀ ਕਿਉ ਕੁੜੇ ਮਾਨੋ ਮੈਂ ਤੈ ਨੂੰ ਕੀ ਆਖਦੀ ਸਾਂ? ਮਾਨੋ ਅਖਿਆ ਮੈਂ ਤੇ ਚਿਰੋਕਣੀ ਉਠਦੀ ਸਾਂ ਪਰ ਕੋੜ੍ਹੀ ਆਖਦੀ ਸਾਈ ਅੜਿਯੇ ਇੱਕ ਬੋਲੀ ਹੋਰ ਸੁਣ ਲੈਣ ਦੇਵੇ। ਕੋੜ੍ਹੀ ਆਖਿਆ ਹਾਂ ਨੀ ਹਾਂ (ਆਪ ਕੁਚੱਜੀ ਤੇ ਵੇਹੜੇ ਨੂੰ ਦੋਸ।) ਤੁਹੇਂ ਤੇ ਆਖਦੀ ਸੀ ਮੈ ਨੂੰ ਨਥਾਸਿੰਹ ਤੇ ਰੇਲੂ ਦੇ ਗੀਤ ਚੰਗੇ ਲੱਗਦੇ ਹੈਨ। ਮਾਨੋਂ ਆਖਿਆ ਚੱਲ ਨੀ ਘਰਦਿਆਂ ਪਿੱਟੀਏ ਹੁਣ ਲੋਕਾਂ ਨੂੰ ਤੁਹਮਤਾਂ ਨਾ ਲਾਉ ਮੇਰੇ ਤੇ ਛਿੱਤਰ ਨੂੰ ਬੀ ਮਲੂਮ ਨਹੀਂ ਕਿ ਨੱਥਾਸਿੰਹ ਅਤੇ ਰੇਲੂ ਦੇ ਗੀਤ ਕੀ ਹੁੰਦੇ ਹੈਨ। ਉਨਾਂ ਸਭਨਾਂ ਵਿੱਚੋਂ ਇੱਕ ਜੱਟੀ ਆਖਿਆ ਨੀ ਤੁਸਾਂ ਮੁੱਕਰਨੇ ਉਤੇ ਲੱਕ ਕਿਉ ਬੰਨ ਖੜੋਤੀਆਂ ਓਂ ਤੁਹਾ ਨੂੰ ਕੋਈ ਫਾਹੇ ਤਾਂ ਨਹੀਂ ਦੇਂਦਾ। ਲਵੇ ਅਸਾ ਨੂੰ ਸਰਕਾਰੇ ਫੜਾ ਦੇਓ ਤੁਸਾਂ ਕੋਈ ਬੀ ਨਹੀਂ ਸੁਣਦੀਆਂ ਸਾਓ ਮੈਂ ਏ ਕੱਲੀ ਸੁਣਦੀ ਸਾਂ। ਅੜੀਓ ਅਸਾਂ ਤੇ ਮੁੱਕਰਨਾ ਨਹੀਓਂ ਮੇਲੇ ਵਿੱਚ ਆਕੇ ਕੋਈ ਕੰਨ ਤੇ ਅੱਖੀ ਨਹੀਂ ਬੰਨ ਬਹਿੰਦਾ ਸੁਣਨੇ ਵੇਖਣੇ ਦਾ ਕੀ ਡਰ ਜੇ। ਡਰ ਤਾ ਹੋਰਨਾਂ ਗੱਲਾਂ ਦਾ ਜੇ॥

ਇਹ ਦੀਆਂ ਨਿਡਰ ਗੱਲਾਂ ਸੁਣਕੇ ਮਰਦ ਸਭੇ ਹੱਕੇ ਬੱਕੇ ਰਹਿ ਗਏ ਅਤੇ ਆਪਸ ਵਿੱਚੋਂ ਆਖਣ ਲੱਗੇ ਭਾਈਆ ਸਮਾ ਬੁਰਾ ਬੀਤਦਾ ਈ ਹੁਣ ਕਿਸੇ ਦੀ ਮੱਤ ਵਿੱਡੀ ਹੋਈ ਦੂਜੇ ਨੂੰ ਮੇਲਾ ਵਜਦਾ ਜੇ ( ਵੇਖਿਆ ਕੁਮਸਿੰਘ ਦੀ ਨੂੰਹ ਕੇਹੀ ਨਿਡਰ ਹੋਕੇ ਬੋਲੀ ਜੇ ਸਹੁਰੀ ਆਖਦੀ ਜੇ ਮੈ ਨੂੰ ਸਰਕਾਰੇ ਫੜਾ ਦੇਵੋ ) ਭਾਈਆ ਅਜੇਹੀਆਂ ਰੰਨਾਂ ਹੀ ਮਹਾਰਾਜੇ ਰਣਜੀਤਸਿੰਹ ਦਾ ਰਾਜ ਵਿਗਾੜ ਦਿੱਤਾ ਈ ਨਾ॥

ਇੱਕ ਮੁੰਡੇ ਮੂੰਹੋਂ ਆਖਿਆ ਬਾਪੂ ਇਹ ਵੱਡੀ ਪੁਰਕਾਰ ਅਤੇ ਸਭਨੀਂ ਗੱਲੀਂ ਸੁਚੇਤ ਜੇ ਇਸ ਤੇ ਐਹੋ ਜਿਹੀਆਂ ਮੱਤੀਂ ਦੇਕੇ ਕਈ-ਆਂ ਤ੍ਰੀਮਤਾਂ ਦਾ ਮਨ ਦਲੇਰ ਕਰ ਛੱਡਿਆ ਈ॥

ਪਿਉ ਆਖਿਆ ਫੇਰ ਇਸ ਗਦੂਤ ਨੂੰ ਨਾਲ਼ ਕਿਉਂ ਖੜਿਆ ਸਾਈ। ਇਹ ਤਾ ਹੁਲੇ ਅਸਾ ਨੂੰ ਕੈਦ ਪਵਾਉਂਦੀ ਜੇ। ਇਹ ਗੱਲਾਂ ਕਰਕੇ ਇੱਕ ਪਿੱਪਲ਼ ਦੀ ਛਾਵੇਂ ਜਾ ਬੈਠੇ ਅਤੇ ਉੱਥੇ ਪੰਜ ਸੱਤ ਬੁੱਢੇ ਜੱਟ ਇਨ੍ਹਾਂ ਦੇ ਪਾਸ ਆਏ ਅਤੇ ਵਾਹਗੁਰੂ ਜੀ ਕੀ ਫਤੇ ਭਈ ਚੌਧਰੀਓ ਆਖਕੇ ਇਨ੍ਹਾਂ ਦੇ ਮੂੰਢ ਬੈਠ ਗਏ। ਇਨ੍ਹੀਂ ਪੁੱਛਿਆ ਭਈ ਚੌਧਰੀਓ ਤੁਸਾਂ ਕਿਹੜੇ ਪਿੰਡ ਤੇ ਹੋਂ। ਉਨ੍ਹੀਂ ਆਖਿਆ ਸਿਰੀ ਹਰ ਗੁਵਿੰਦ-ਪੁਰ ਦੇ ਇਲਾਕਿਓਂ। ਇਨ੍ਹੀਂ ਪੁਛਿਆ ਦੇਓ ਖਬਰਾਂ ਤੁਹਾਡੇ ਬੰਨੀ ਮੀਂਹ ਪਾਲ਼ੀ ਕੇਹੇਕੁ ਨੀ ਅਤੇ ਸਮੇ ਦਾ ਰੰਗ ਕੇਹਾਕੁ ਜਾਪਦਾ ਜੇ? ਉਨ੍ਹੀਂ ਆਖਿਆ ਮੀਂਹੁੰ ਪਾਲ਼ੀ ਤੇ ਚੰਗੇ ਅਤੇ ਸਮਾ ਬੀ ਕਰ-ਤਾਰ ਚੰਗਾ ਹੀ ਕਰ ਛੱਡਿਆ ਈ ਪਰ ਅਸਾਡੀ ਵਲ ਮਾਮਲਾ ਬਹੁਤ ਕਰੜਾ ਜੇ॥

ਇਨ੍ਹੀਂ ਆਖਿਆ ਭਾਈਆ ਮਾਮਲੇ ਦੀ ਨਾ ਪੁੱਛ ਅਸਾਡੀ ਵਲ ਬੀ ਅਜੇਹੇ ਕਈ ਪਿੰਡ ਨੇ ਕਿ ਜਿੱਥੇ ਫਿਰੰਗੀਆਂ ਮਾਮਲਾ ਬਹੁਤ ਕਰੜਾ ਲਾ ਛੱਡਿਆ ਈ॥

ਉਨ੍ਹੀਂ ਆਖਿਆ ਨਾ ਓਏ ਭਿਰਾਓ ਫਿਰੰਗੀਆਂ ਦਾ ਕੁਹ ਦੋਸ ਨਹੀਓਂ। ਇਹ ਤਾ ਮੁਲਸੀਆਂ ਮੁਸੱਦੀਆਂ ਦਾ ਹੀ ਕੰਮ ਹੈ ਕਿ ਜਿਨ੍ਹਾਂ ਪਾਉਲੇ ਪਾਉਲੇ ਦੀ ਖਾਤਰ ਜਿਮੀਂਦਾਰਾਂ ਦੇ ਲਹੂ ਨ੍ਹਾਤਾ ਈ। ਕਿਉਂ ਜੋ ਉਨ੍ਹਾਂ ਬੇਈਮਾਨਾਂ ਬੰਦੋਬਸਤ ਦੇ ਵੇਲੇ ਅਜਿਹਾ ਪਾਪ ਕੀਤਾ ਕਿ ਜਿਸ ਪਿੰਡ ਦੇ ਲੰਬਰਦਾਰਾਂ ਕੁਝ ਵੱਢੀ ਚੱਢੀ ਦੇ ਘੱਤੀ ਉਨ੍ਹਾਂ ਦੇ ਪਿੰਡੀਂ ਤੇ ਮਾਮਲਾ ਥੋੜਾ ਲਾਇਆ ਅਤੇ ਜਿਨ੍ਹਾਂ ਕੁਝ ਦਿੱਤਾ ਨਹੀਂ ਉਨ੍ਹਾਂ ਦੇ ਪਿੰਡੀਂ ਮੁਲਸੀਆਂ ਰੱਜਕੇ ਮਾਮਲਾ ਵਧਾ ਦਿੱਤਾ ਭਿਰਾਓ ਅਸਾਂ ਤਾਂ ਇਹ ਹੱਥ ਜੋੜਨੇ ਹਾਂ ਕਿ ਵਾਹਗੁਰੂ

ਅਗਲੇ ਬੰਦੋਬਸਤ ਵਿੱਚ ਅਸਾਂ ਜੀਮੀਂਦਾਰਾਂ ਪੁਰ ਅਜੇਹੀ ਕਿਰਪਾ ਕਰੇ ਕਿ ਇਨ੍ਹਾਂ ਮੁਨਸੀਆਂ ਅਤੇ ਮੁਸੱਦੀਆਂ ਦੇ ਵੱਸ ਨਾ ਪਾਵੇ ਕੋਈ ਬੰਦੋਬਸਤ ਕਰਨ ਆਪ ਗੋਰਾ ਲੋਕ ਆਵੇ॥

ਉਨ੍ਹੀਂ ਆਖਿਆ ਸੱਚ ਏ ਭਾਈਆ ਇਹ ਤਾਂ ਤੁਸਾਂ ਸੱਚ ਆਖਿਆ ਇਹ ਜਿਤਨਾ ਕਸੂਰ ਈ ਅਸਾਂ ਕਾਲਿਆਂ ਲੋਕਾਂ ਵਿੱਚ ਹੀ ਜੇ ਇਹ ਫਿਰੰਗੀ ਤੇ ਵੇਨਿਆਂਈ ਕਦੀ ਕਿਸੇ ਨੂੰ ਦੁੱਖ ਨਹੀਂ ਦੇਂਦੇ। ਇਨ੍ਹਾਂ ਫਿਰੰਗੀਆਂ ਦੀ ਤੇ ਇਹ ਚਾਲ ਜੇ ਕਿ ਜਿਥੇ ਤਾਈਂ ਹੋ ਸੱਕੇ ਰਈਅਤ ਨੂੰ ਸੁਖੀ ਰੱਖਣਾ। ਵੇਖੋਖਾਂ ਇਨ੍ਹਾਂ ਰਈਅਤ ਦੇ ਸੁਖ ਵਾਸਤੇ ਕੀ ਕੀ ਸੁਹਣੀਆਂ ਸੜਕਾਂ ਅਤੇ ਨਹਿਰਾਂ ਬਣਾਈਆਂ। ਅਤੇ ਪਿੰਡ ਪਿੰਡ ਮਦਰਸੇ ਅਤੇ ਹਕੀਮ ਚਾ ਬਹਾਲੇ ਨੇ। ਫੇਰ ਹੋਰ ਕੇਡੀ ਗੱਲ ਜੇ ਕਿ ਰੇਲਗੱਡੀ ਉੱਪਰ ਵਹਾਲਕੇ ਜਿਥੇ ਚਾਹੋ ਸੈਲ ਕਰਾ ਦੇਂਦੇਨੀ॥

ਇੱਕ ਬੁੱਢਾ ਬੋਲਿਆ ਚੌਧਰੀਓ ਤੁਸਾਂ ਅੰਗਰੇਜਾਂ ਦੀਆਂ ਕੇਹੜੀਆਂ ਕੇਹੜੀਆਂ ਗਿਣੋਂਗੇ। ਜਦੋਂ ਅਸੀਂ ਪਲਟਣ ਵਿੱਚ ਨੌਕੂਰ ਸਾਂ ਕਈ ਵਾਰ ਅਸਾਡੇ ਸਾਹਬ ਤਾਰ ਵਿੱਚ ਖਬਰ ਭੇਜਕੇ ਕਲਕੱਤੇ ਬੈਠਿਆਂ ਲਹੌਰ ਦੀ ਖਬਰ ਇੱਕ ਪਲ ਵਿੱਚ ਮੰਗਾ ਲੈਂਦੇ ਸਾਈ। ਅਸਾਂ ਪਹਿਲੇ ਤੇ ਹੱਕੇਵੱਕੇ ਰਹਿੰਦੇ ਅਤੇ ਸੱਚ ਨਹੀਓਂ ਮੰਨਦੇ ਸਾਂ ਪਰ ਫੇਰ ਜਾਂ ਇੱਕ ਵਾਰੀ ਅਸਾਂ ਆਪ ਆਪਣੇ ਭਿਰਾ ਦੀ ਖਬਰ ਮੰਗਾਈ ਤਾ ਅਸੰਨਾ ਕੀਤਾ॥

ਇੱਕ ਮੁੰਡੇ ਪੁੱਛਿਆ ਬਾਪੂ ਸੱਚੀਂ ਤਾਰ ਵਿਚ ਜਰੂਰ ਖਬਰ ਆ ਜਾਂਦੀ ਏ? ਸਹੁੰ ਖਾਹ ਖਾਂ॥

ਉਸ ਦੇ ਬਾਪੂ ਆਖਿਆ ਫਿਟ ਭੜੂਆ ਅਸਾਂ ਝੂਠ ਬੋਲਕੇ ਤੈਥੋਂ ਧਾਰਾਂ ਜੋ ਲੈਣੀਆਂ ਸਨ। ਸਹੁੰ ਗੁਰੂ ਦੀ ਤਾਰ ਵਿੱਚ ਤੇ ਜਰੂਰ ਖਬਰ ਮੰਗਾ ਲਈਦੀ ਏ। ਪਾਸੋਂ ਇੱਕ ਹੋਰ ਜਿਮੀਂਦਾਰ ਬੋਲਿਆ ਆਹੋ ਓਏ ਕੇਹ ਨੂੰ ਚਾਰਦਾ ਈ ਅਸਾਂ ਸਭੋ ਕੁੱਹ ਜਾਣਦੇ ਹਾਂ ਖਬਰ

ਨਾ ਮੰਗਾ ਲਈਦੀ ਏ ਮੁੰਨਾ ਮੁੰਗਾ ਲਈਦਾ ਜੇ ਸਿੱਖਾ ਝੂਠ ਨਹੀਂ ਬੋਲੀਦਾ। ਚੌੜੀ ਦਾਹੜੀ ਮੂੰਹ ਆਈ ਏ॥

ਉਸ ਆਖਿਆ ਵੇਖੋ ਓਏ ਇਹ ਤੇ ਓਹੋ ਹੋਈ ਜੇਹਾਕੁ ਕਿਸੇ ਆਖਿਆ ਸਾ ( ਘਰੋਂ ਆਮਾਂ ਮੈਂ ਤੇ ਸੁਨੇਹੇਂ ਦੇਮੇਂ ਤੂੰ ) ਭਲਾ ਵੇਖੋਖਾਂ ਇਹ ਕਦੀ ਘਰੋਂ ਬਾਹਰ ਤਾ ਨਿੱਕਲਿਆ ਹੀ ਨਹੀਂ ਅਤੇ ਅਸਾਂ ਜੋ ਸਾਰੀ ਉਮਰਾ ਪਰਦੇਸਾਂ ਵਿੱਚ ਗਾਲੀ ਅਤੇ ਫਿਰੰਗੀ ਦੀ ਪੜਤਲ ਵਿੱਚ ਵੀਹ ਵਰਹੇ ਨੌਕਰੀ ਕਰਦੇ ਰਹੇ ਅਸਾ ਨੂੰ ਝੂਠੇ ਬਨਾਉਂਦਾ ਤੇ ਆਪ ਚਤੁਰਾ ਬਨਦਾ ਜੇ॥

ਉਸ ਜਿਮੀਦਾਰ ਆਖਿਆ ਭਾਈਆ ਅਸਾਂ ਹੋਰ ਤੇ ਭਾਵੇਂ ਕੁੱਹ ਨਹੀਂ ਜਾਣਦੇ ਪਰ ਇਹ ਤਾਂ ਅੰਨ੍ਹਿਆਂ ਨੂੰ ਬੀ ਦਿੱਸਦਾ ਈ ਕਿ ਤਾਰ ਵਿੱਚ ਖਬਰ ਕਦੀ ਨਹੀਂ ਆਉਂਦੀ ਹੋਣੀ। ਭਲਾ ਐਤਨਾ ਤਾ ਵੇਖੋ ਕਿ ਖਬਰ ਕੀਕੁਣ ਆਉਂਦੀ ਹੋਊ। ਪਹਿਲੋ ਪਹਿਲ ਅਸਾਂ ਸੁਣਦੇ ਹੁੰਦੇ ਸਾਂ ਕਿ ਇਸ ਪੁਰ ਪੁਤਲੀ ਦੌੜੇਗੀ ਸੋ ਓਹ ਅੱਜੁ ਤੀਕ ਕਿਤੇ ਨਾ ਵੇਖੀ ਫੇਰ ਇਹ ਅਸਾਂ ਕੀਕੁਣ ਮੰਨ ਲੈਂਦੇ ਹਾਂ ਕਿ ਤਾਰ ਵਿਚ ਖਬਰ ਆਉਂਦੀ ਜੇ। ਭਾਈਆ ਫਿਰੰਗੀ ਅਬਜੁ ਖਿਆਲੀ ਜੇ ਇਹ ਕੌਣ ਜਾਣਦਾ ਈ ਕਿ ਉਸ ਵਲਿਆਂ ਉਤੇ ਤਾਰ ਕਿਸ ਮਤਾਲਬ ਖਾਤਰ ਤਾਣ ਛੱਡੀ ਜੇ ਉਸ ਦੀਆਂ ਉਹੋ ਜਾਣੇ॥

ਉਸ ਬੁੱਢੇ ਆਖਿਆ ਭਲਾ ਭਾਈਆ ਤੁਹੇਂ ਸੱਚਾ ਸਹੀ ਅਸਾਂ ਮੂੰਹੋਂ ਮੂੰਹ ਆਖਦੇ ਹਾਂ ਅਤੇ ਸੁਣੰਦਾਂ ਖਾਨੇ ਹਾਂ ਫੇਰ ਤੂੰ ਤਦ ਬੀ ਖਬਰ ਆਉਂਦੀ ਨਹੀਂ ਮੰਨਦਾ ਅਸਾਂ ਮਨਾਕੇ ਤੈ ਥੋਂ ਪਿੰਨੀਆਂ ਲੈਣੀਆਂ ਈ? ਅਹੀਤਹੀ ਮਰਾਵੇ ਤਾਰ ਅਤੇ ਤੈਂ ਨੂੰ ਹੋਰ ਕੀ ਆਖਿਜੇ। ਅਸਾਂ ਤੇ ਮੂਰਖ ਸਾਂ ਜੋ ਤੇਰੇ ਨਾਲ ਮੱਥਾ ਮਾਰਿਆ ਤੇ ਹੋਰ ਜਿੱਖਾ ਜਿਸ ਕਿਸੇ ਦੂਜੇ ਦੀ ਮੰਨਣੀ ਹੀ ਨਾ ਠਹਿਰੀ ਉਸ ਨੂੰ ਕੀ ਆਖਣਾ॥

ਇਹ ਗੱਲਾਂ ਸੁਣਕੇ ਪਾਸ ਬੈਠਣਵਾਲੇ ਬੇਲੇ ਚਾਚਾ ਹੋਰ ਗੱਲਾਂ ਕਰੇ ਇਨਾਂ ਤਾਰ ਦੀਆਂ ਗੱਲਾਂ ਵਿੱਚਦੋਂ ਅਸੀਂ ਜਿਮੀਦਾਰਾਂ ਕੀ ਕੱਢਣਾ ਈ ਇਨਾਂ ਗੱਲਾਂ ਦੀ ਸਾਰ ਤੇ ਓਈ ਜਾਣਨ ਜੋ ਇਨਾਂ ਕੰਮਾਂ ਦੇ ਵਿੱਚ ਰਹਿੰਦੇ ਹੈਨ ਜਿਹਾਕੁ ਕਹਾਉਤ ਬੀ ਹੈ (ਕਿ ਰਿੱਛਾਂ ਦੇ ਘੋਲ ਕਲੰਦਰ ਜਾਣੇ। )

ਫੇਰ ਸਭੇ ਜਣੇ ਬੇਲੇ ਸਿੱਧੇ ਚਲੋ ਫਿਰਕੇ ਮੇਲਾ ਵੇਖਿਏ ਐਥੇ ਬੈਠੇ ਹੀ ਦਿਹਾੜਾ ਬੀਤ ਜਾਊ ਤੇ ਘਰਾਂ ਥੋਂ ਆਉਣੇ ਦਾ ਕੀ ਨਫਾ ਹੋਇਆ ਇਹ ਆਖਕੇ ਕੋਈ ਕਿਧਰੇ ਤੇ ਕੋਈ ਕਿਧਰੇ ਤਿਤਰ ਬਿਤਰ ਹੋ ਗਿਆ। ਜਾਂ ਮੇਲਾ ਹੋ ਮੁੱਕਾ ਤੇ ਸਭੇ ਲੋਕ ਆਪੋ ਆਪਣੇ ਘਰੀਂ ਗਏ।

ਇੱਕ ਜੱਟ ਦਾ ਘਰ ਜੋ ਅੰਬ੍ਰਸਰ ਦੀ ਸੜਕ ਪੁਰ ਸਾ ਜਾਂ ਆਪਣੇ ਪਿੰਡ ਮੁੰਢ ਆਇਆ ਤਾਂ ਕੀ ਵੇਖਦਾ ਏ ਕਿ ਕੋਈ ਗੋਰਿਆਂ ਦੀ ਪੜਤਲ ਪੜਾਉ ਪੁਰ ਉੱਤਰੀ ਹੋਈ ਏ। ਜਾਂ ਬ੍ਰਹੜਾ ਜੇਹਾ ਹੋਰ ਅੱਗੇ ਹੋਇਆ ਤਾਂ ਇੱਕ ਮੇਮ ਸਾਹਬ ਦਾ ਹੱਥ ਫੜੀ ਆਉਂਦੇ ਇੱਕ ਸਾਹਬ ਲੋਕ ਨੂੰ ਵੇਖਕੇ ਸਲਾਮ ਆਖਿਆ।

ਉਸ ਸਾਹਬ ਸਲਾਮ ਦਾ ਜੁਵਾਬ ਦੇਕੇ ਪੁੱਛਿਆ ਸੁਨੋਂ ਤੁਮ ਕੌਣ ਔਰ ਕਹਾਂ ਰਹਿਤਾ ਹੈ?

ਉਸ ਜਿਮੀਦਾਰ ਆਖਿਆ ਜੀ ਹਜੂਰ ਮੈਂ ਜਿਮੀਦਾਰ ਅਤੇ ਐਸ ਸਾਹਮਣੇ ਪਿੰਡ ਦਾ ਲੰਬੜ ਹਾਂ॥

ਸਾਹਬ ਪੁੱਛਿਆ ਲੰਬੜ ਕਿਆ ਚੀਜ ਹੈ?

ਜੱਟ ਆਖਿਆ ਹਜੂਰ ਲੰਬੜ ਪਿੰਡ ਦਾ ਚੌਧਰੀ ਹੁੰਦਾ ਜੇ॥

ਸਾਹਬ ਆਖਿਆ ਚੌਧਰੀ ਹਮ ਨਹੀਂ ਸਮਝਤਾ ਅੱਛੀ ਤਰੇ ਬਤਾਓ।

ਜੱਟ ਨੇ ਮਨ ਵਿੱਚ ਆਖਿਆ ਅਸਾਂ ਕਿਸ ਬਲਾਈ ਨੇ ਘੇਰ ਲਏ ਧਿਗਾਣੇ ਸਲਾਮ ਕੀਤਾ। ਫੇਰ ਆਖਿਆ ਜੀ ਚੌਧਰੀ ਉਹ

ਹੁੰਦਾ ਜੇ ਜੋ ਪਿੰਡ ਦਾ ਮਾਮਲਾ ਉਗਰਾਹਕੇ ਸਰਕਾਰੇ ਦੇਂਦਾ ਏ ਵੇਖੋਖਾਂ ਮੇਰੇ ਹੱਥ ਮੋਹਰ ਜੋ ਹੈ ਤੁਸਾਂ ਇਸ ਨੂੰ ਪੜ੍ਹ ਲਓਖਾਂ॥

ਸਾਹਬ ਜੋ ਕੁਛ ਫਾਰਸੀ ਦੇ ਹਰਫ ਜਾਣਦਾ ਅਤੇ ਥੁਹੜੀ ਜੇਹੀ ਉਰਦੂ ਬੋਲੀ ਬੀ ਜਾਣਦਾ ਸਾ ਉਸ ਦੀ ਛਾਪ ਲੈਕੇ ਪੜ੍ਹੀ ਤਾ ਇਹ ਲਿਖਿਆ ਹੋਇਆ ਵੇਖਿਆ (ਬਘੇਲਸਿੰਘ ਲੰਬਰਦਾਰ ਮੌਜ਼ੇ ਵੱਛੋਵਾਲ॥ )

ਫੇਰ ਸਾਹਬ ਪੁੱਛਿਆ ਹਮ ਜਾਨਤਾ ਹੈ ਤੁਮ ਲੰਬਰਦਾਰ ਹੈ ਅਬ ਹਮ ਜਿਹ ਪੂਛਨਾ ਮਾਂਗਤਾ ਹੈ ਇਸ ਗਾਮ ਮੇਂ ਕੋਨ ਲੋਗ ਰਹਿਤੇ ਹੈਂ?

ਬਘੇਲਸਿੰਘ ਮਨ ਵਿੱਚ ਤਾ ਬਹੁਤ ਔਖਾ ਹੋ ਰਿਹਾ ਸਾ ਪਰ ਉੱਪਰਲੇ ਮਨੋਂ ਜੁਵਾਬ ਦਿੱਤਾ ਜੋ ਹਜੂਰ ਜਿਮੀਦਾਰ ਲੋਕ ਅਸਾਡੇ ਭਾਈ ਭਿਰਾ ਹੀ ਰਹਿੰਦੇ ਹਨ ਅਤੇ ਵਾਹੀ ਕਰਕੇ ਗੁਜਰਾਨ ਤੋਰ-ਦੇ ਹਨ॥

ਸਾਹਬ ਪੁਛਿਆ ਵਾਹੀ ਹਮ ਨਹੀਂ ਸਮਝਤਾ॥

ਜੱਟ ਆਖਿਆ ਸਾਹਬ ਅਸਾਂ ਪੈਲੀ ਨੂੰ ਵਾਹੀ ਸੱਦਦੇ ਹਾਂ॥

ਸਾਹਬ ਆਖਿਆ ਪੈਲੀ ਕਿਆ ਚੀਜ ਹੋਤੀ ਹੈ?

ਜੱਟ ਮਨ ਵਿੱਚ ਆਖਿਆ ਕੀ ਦੱਸਿਏ ਤੂੰ ਤੇ ਕੁਝ ਬੀ ਨਹੀਂ ਜਾ-ਣੇਗਾ ਅਸਾਂ ਤੈਂ ਨੂੰ ਕਿਥੇ ਤਾਈਂ ਪੜ੍ਹਾਮਾਂਗੇ? ਪਰ ਫੇਰ ਆਖਿ-ਆ ਜੀ ਪੈਲੀ ਖੇਤੀ ਨੂੰ ਆਖੀਦਾ ਈ॥

ਸਾਹਬ ਪੁੱਛਿਆ। ਤੁਮਾਰੇ ਗਾਮ ਮੇਂ ਕਯਾ ਕਯਾ ਖੇਤੀ ਹੋਤੀ ਹੈ?

ਜੱਟ ਆਖਿਆ ਜੀ ਇੱਖ ਮੱਕੀ ਜੁਆਰ ਕਲਕ ਛੋਲੇ ਮਾਂਹ ਮੋਠ ਕ੍ਰਪਾਹ ਸਭੋ ਕੁੱਹ ਹੁੰਦਾ ਜੇ॥

ਸਾਹਬ ਆਖਿਆ ਪਾਨੀ ਕਾ ਕਯਾ ਹਾਲ ਹੈ ਕਯਾ ਬਾਰਿਸ ਸੇ ਮਿਲਤਾ ਜਾ ਤੁਮ ਲੋਕ ਕੂਏ ਖੋਦ ਛੋੜਤਾ ਹੈ।

ਜੱਟ ਆਖਿਆ ਜੀ ਕਿਤੇ ਤਾ ਹੰਸਲੀ ਅਤੇ ਕਿਨੀਂ ਪਿੰਡੀ ਖੂਹੇ

ਇਹ ਗੱਲਾਂ ਸੁਲਕੇ ਪਾਸ ਬੈਠਲਵਾਲੇ ਚੇਲੇ ਚਾਚਾ ਹੋਰ ਗੱਲਾਂ ਕਰੇ ਇਨਾਂ ਤਾਰ ਦੀਆਂ ਗੱਲਾਂ ਵਿੱਚਦੋਂ ਅਸੀਂ ਜਿਮੀਦਾਰਾਂ ਕੀ ਕੱਢਲਾ ਈ ਇਨਾਂ ਗੱਲਾਂ ਦੀ ਸਾਰ ਤੇ ਓਈ ਜਾਨਲ ਜੋ ਇਨਾਂ ਕੰਮਾਂ ਦੇ ਵਿਚ ਰਹਿੰਦੇ ਹੈਨ ਜਿਹਾਕੁ ਕਹਾਉਤ ਬੀ ਹੈ ( ਕਿ ਰਿੱਛਾਂ ਦੇ ਘੋਲ ਕਲੰਦਰ ਜਾਲੇ। )

ਫੇਰ ਸਭੇ ਜਲੇ ਚੇਲੇ ਸਿੱਧੇ ਚਲੋ ਫਿਰਕੇ ਮੇਲਾ ਵੇਖਿਜੇ ਐਥੇ ਬੈਠੇ ਹੀ ਦਿਹਾੜਾ ਬੀਤ ਜਾਊ ਤੇ ਘਰਾਂ ਥੋਂ ਆਉਲੇ ਦਾ ਕੀ ਨਫਾ ਹੋਇਆ ਇਹ ਆਖਕੇ ਕੋਈ ਕਿਧਰੇ ਤੇ ਕੋਈ ਕਿਧਰੇ ਤਿਤਰ ਬਿਤਰ ਹੋ ਗਿਆ। ਜਾਂ ਮੇਲਾ ਹੋ ਮੁੱਕਾ ਤੇ ਸਭੇ ਲੋਕ ਆਪੋ ਆਪਲੇ ਘਰੀਂ ਗਏ।

ਇੱਕ ਜੱਟ ਦਾ ਘਰ ਜੋ ਅੰਬ੍ਰਸਰ ਦੀ ਸੜਕ ਪੁਰ ਸਾ ਜਾਂ ਆਪਲੇ ਪਿੰਡ ਮੁੰਢ ਆਇਆ ਤਾਂ ਕੀ ਵੇਖਦਾ ਏ ਕਿ ਕੋਈ ਗੋਰਿਆਂ ਦੀ ਪੜਤਲ ਪੜਾਉ ਪੁਰ ਉੱਤਰੀ ਹੋਈ ਏ। ਜਾਂ ਬੁਹੜਾ ਜੇਹਾ ਹੋਰ ਅੱਗੇ ਹੋਇਆ ਤਾਂ ਇੱਕ ਮੇਮ ਸਾਹਬ ਦਾ ਹੱਥ ਫੜੀ ਆਉਂਦੇ ਇੱਕ ਸਾਹਬ ਲੋਕ ਨੂੰ ਵੇਖਕੇ ਸਲਾਮ ਆਖਿਆ।

ਉਸ ਸਾਹਬ ਸਲਾਮ ਦਾ ਜੁਵਾਬ ਦੇਕੇ ਪੁੱਛਿਆ ਸੁਨੋ ਤੁਮ ਕੌਨ ਔਰ ਕਹਾਂ ਰਹਿਤਾ ਹੈ?

ਉਸ ਜਿਮੀਦਾਰ ਆਖਿਆ ਜੀ ਹਜੂਰ ਮੈਂ ਜਿਮੀਦਾਰ ਅਤੇ ਐਸ ਸਾਹਮਲੇ ਪਿੰਡ ਦਾ ਲੰਬੜ ਹਾਂ॥

ਸਾਹਬ ਪੁੱਛਿਆ ਲੰਬੜ ਕਿਆ ਚੀਜ ਹੈ?

ਜੱਟ ਆਖਿਆ ਹਜੂਰ ਲੰਬੜ ਪਿੰਡ ਦਾ ਚੌਧਰੀ ਹੁੰਦਾ ਜੇ॥

ਸਾਹਬ ਆਖਿਆ ਚੌਧਰੀ ਹਮ ਨਹੀਂ ਸਮਝਤਾ ਅੱਛੀ ਤਰੇ ਬਤਾਓ।

ਜੱਟ ਨੇ ਮਨ ਵਿੱਚ ਆਖਿਆ ਅਸਾਂ ਕਿਸ ਬਲਾਈ ਨੇ ਘੇਰ ਲਏ ਪਿਗਾਲੇ ਸਲਾਮ ਕੀਤਾ। ਫੇਰ ਆਖਿਆ ਜੋ ਚੌਧਰੀ ਉਹ

ਹੁੰਦਾ ਜੇ ਜੋ ਪਿੰਡ ਦਾ ਮਾਮਲਾ ਉਗਰਾਹਕੇ ਸਰਕਾਰੇ ਦੇਂਦਾ ਏ ਵੇਖੋਖਾਂ ਮੇਰੇ ਹੱਥ ਮੋਹਰ ਜੋ ਹੈ ਤੁਸਾਂ ਇਸ ਨੂੰ ਪੜ੍ਹ ਲਓਖਾਂ ॥

ਸਾਹਬ ਜੋ ਕੁਛ ਫਾਰਸੀ ਦੇ ਹਰਫ ਜਾਣਦਾ ਅਤੇ ਥੁਹੜੀ ਜੇਹੀ ਉਰਦੂ ਬੋਲੀ ਬੀ ਜਾਣਦਾ ਸਾ ਉਸ ਦੀ ਛਾਪ ਲੈਕੇ ਪੜ੍ਹੀ ਤਾ ਇਹ ਲਿਖਿਆ ਹੋਇਆ ਵੇਖਿਆ ( ਬਘੇਲਸਿੰਘ ਲੰਬਰਦਾਰ ਮੌਜੇ ਵੱਛੋਵਾਲ ॥ )

ਫੇਰ ਸਾਹਬ ਪੁੱਛਿਆ ਹਮ ਜਾਨਤਾ ਹੈ ਤੁਮ ਲੰਬਰਦਾਰ ਹੈ ਅਬ ਹਮ ਜਿਹ ਪੂਛਨਾ ਮਾਂਗਤਾ ਹੈ ਇਸ ਗਾਮ ਮੇਂ ਕੌਨ ਲੋਗ ਰਹਿਤੇ ਹੈਂ ?

ਬਘੇਲਸਿੰਘ ਮਨ ਵਿੱਚ ਤਾ ਬਹੁਤ ਔਖਾ ਹੋ ਰਿਹਾ ਸਾ ਪਰ ਉੱਪਰਲੇ ਮਨੋਂ ਜੁਵਾਬ ਦਿੱਤਾ ਜੋ ਹਜੂਰ ਜਿਮੀਦਾਰ ਲੋਕ ਅਸਾਡੇ ਭਾਈ ਭਿਰਾ ਹੀ ਰਹਿੰਦੇ ਹਨ ਅਤੇ ਵਾਹੀ ਕਰਕੇ ਗੁਜਰਾਨ ਤੋਰ-ਦੇ ਹਨ ॥

ਸਾਹਬ ਪੁਛਿਆ ਵਾਹੀ ਹਮ ਨਹੀਂ ਸਮਝਤਾ ॥

ਜੱਟ ਆਖਿਆ ਸਾਹਬ ਅਸਾਂ ਪੈਲ਼ੀ ਨੂੰ ਵਾਹੀ ਸੱਦਦੇ ਹਾਂ ॥

ਸਾਹਬ ਆਖਿਆ ਪੈਲ਼ੀ ਕਿਆ ਚੀਜ ਹੋਤੀ ਹੈ ?

ਜੱਟ ਮਨ ਵਿੱਚ ਆਖਿਆ ਕੀ ਦੱਸਿਏ ਤੂੰ ਤੇ ਕੁਝ ਬੀ ਨਹੀਂ ਜਾ-ਣੇਗਾ ਅਸਾਂ ਤੈਂ ਨੂੰ ਕਿੱਥੇ ਤਾਈਂ ਪੜ੍ਹਾਮਾਂਗੇ ? ਪਰ ਫੇਰ ਆਖਿ-ਆ ਜੀ ਪੈਲ਼ੀ ਖੇਤੀ ਨੂੰ ਆਖੀਦਾ ਈ ॥

ਸਾਹਬ ਪੁੱਛਿਆ। ਤੁਮਾਰੇ ਗਾਮ ਮੇਂ ਕਯਾ ਕਯਾ ਖੇਤੀ ਹੋਤੀ ਹੈ ?

ਜੱਟ ਆਖਿਆ ਜੀ ਇੱਥ ਮੱਕੀ ਜੁਆਰ ਕਣਕ ਛੋਲੇ ਮਾਂਹ ਮੋਠ ਕੂਪਾਹ ਸਭੋ ਕੁੰਹ ਹੁੰਦਾ ਜੇ ॥

ਸਾਹਬ ਆਖਿਆ ਪਾਨੀ ਕਾ ਕਯਾ ਹਾਲ ਹੈ ਕਯਾ ਬਾਰਿਸ ਸੇ ਮਿਲਤਾ ਯਾ ਤੁਮ ਲੋਕ ਕੂਏ ਖੋਦ ਛੋੜਤਾ ਹੈ।

ਜੱਟ ਆਖਿਆ ਜੋ ਕਿਤੇ ਤਾ ਹੰਸਲੀ ਅਤੇ ਕਿਨੀਂ ਪਿੰਡੀ ਖੂਹੇ

ਚਲਦੇ ਅਤੇ ਕਿਤੇ ਕਿਤੇ ਹਲਟ ਅਤੇ ਕੋਈ ਲੋਕ ਜਿੱਥੇ ਪਾਣੀ ਨੇੜੇ ਅਤੇ ਬੇਟ ਦੀ ਧਰਤੀ ਹਈ ਢੀਂਗੁਲੀਆਂ ਨਾਲ਼ ਪੈਲ਼ੀ ਸਿੰਜ ਲੈਂਦੇ ਹੈਨ॥

ਸਾਹਬ ਪੁੱਛਿਆ ਢੀਂਗੁਲੀ ਕਯਾ?

ਜੱਟ ਆਖਿਆ ਜੀ ਇੱਕ ਵਿੰਗੀ ਜੇਹੀ ਲੱਕੜ ਜੋ ਪਿੱਛੇ ਤੇ ਕਾਮੇ ਵਿੱਚ ਗੱਡੀ ਹੋਈ ਹੁੰਦੀ ਜੇ ਅਤੇ ਮੁਹਰੇ ਉਸ ਦੇ ਕੋਈ ਢੋਕਾ ਯਾ ਮਿੱਟੀ ਦੀ ਟਿੰਡ ਬੰਨਕੇ ਖੂਹੇ ਥੀਂ ਪਾਣੀ ਖਿੰਜ ਲਈਦਾ ਹੈ ਉਸ ਦਾ ਨਾਮ ਢੀਂਗੁਲੀ ਆਖੀਦਾ ਹੈ। ਅਤੇ ਬੱਸ ਹਜੂਰ ਹੁਣ ਮੈਂ ਨੂੰ ਅਵੇਰਾ ਹੁੰਦਾ ਜਾਂਦਾ ਏ ਪਰਵਾਨਗੀ ਦਿਓਂ ਤਾਂ ਆਪਣੇ ਘਰ ਨੂੰ ਜਾਮਾਂ॥

ਸਾਹਬ ਆਖਿਆ ਹਮ ਕੋ ਤੁਮਾਰੇ ਮਿਲਨੇ ਮੇ ਬਹੁਤ ਫਾਇਦਾ ਹੋਤਾ ਹੈ ਕਿਸ ਵਾਸਤੇ ਕਿ ਪੰਜਾਬੀ ਜੁਬਾਨ ਕੇ ਕਈ ਲਫਜ ਹਾਸਲ ਹੋ ਗਏ ਹਮ ਚਾਹਤਾ ਹੈ ਥੋੜ੍ਹੀ ਦੇਰ ਔਰ ਠਹਿਰੋ॥

ਜੱਟ ਆਪਣੇ ਮਨ ਵਿੱਚ ਆਖਿਆ ਓਹੋ ਬੁਰਿਆਂ ਦੀ ਇਹ ਤਾ ਕੋਈ ਬੁਰਾ ਉਡਦਾ ਛਾਪਾ ਮਗਰ ਪਿਆ ਏ ਮਨਾ ਇਸ ਥੀਂ ਕਿੱਕੁਣ ਪਿੱਛਾ ਛੁਡਾਵਾਂਗੇ? ਅਹੀ ਤਹੀ ਕਰਾਈ ਇਸ ਦੀਆਂ ਗੱਲਾਂ ਨੇ ਅਸਾਂ ਤੇ ਪਿਗਾਣੇ ਇਸ ਬਲਾ ਨੂੰ ਛੇੜ ਬੈਠੇ। ਇਹ ਤਾ ਅਗਲਾ ਸੱਚਾ ਠਹਿਰਿਆ ਰੰਨ ਦਾ ਹੱਥ ਫੜੀ ਸੁਖਾਲਾ ਸੈਲ ਕਰਦਾ ਫਿਰਦਾ ਏ ਅਸਾਂ ਤੇ ਭਤ੍ਰੂਆਂ ਕਈ ਦਿਹਾੜਿਆਂ ਪਿੱਛੋਂ ਘਰ ਵੜਨਾ ਠਹਿਰਿਆ ਨਾ। ਕੀ ਜਾਣੀਏ ਘਰ ਬਾਲ ਬੱਚੇ ਦਾ ਕੀ ਹਾਲ ਜੇ ਅਤੇ ਡੰਗਰ ਪਸੂ ਕੀਕੁਣ ਨੀ। ਇਸ ਦਾ ਕੀ ਜਾਣਾ ਈ ਵਿਹਲਾ ਗੱਲਾਂ ਪਿਆ ਮੜ੍ਹਾਕਦਾ ਅਤੇ ਮੁਖਤ ਦੀ ਟੁਮ ਟੁਮ ਲਾ ਛੱਡੀ ਹਈ। ਅੜਿਆ ਅਸਾਂ ਤੇ ਹੁਣ ਇੱਕ ਬਿੰਦ ਨਹੀਓਂ ਠਹਿਰਨਾ। ਪਹਿਲੇ ਤਾ ਮਨ ਵਿੱਚ ਆਇਓ ਕਿ ਕੂਝ ਧੁੱਤਾ ਮਾਰਕੇ ਅਤੇ ਪੱਜ ਬਣਾਕੇ ਭੱਜ ਚੱਲਾਂ ਪਰ ਫੇਰ ਸੋਚਿਆ ਨਾ ਓਏ ਅੜਿਆ ਭੱਜਣਾ ਕਿਉ

ਏ ਇਸ ਦੀ ਮਰਜੀ ਨਾਲ ਜਾਣਾ ਈ ਚੰਗਾ ਜੇ। ਇਹ ਗੱਲ ਸੋਚਕੇ ਆਖਿਆ ਚੰਗਾ ਸਾਹਬ ਜੀ ਖੜੋਤੇ ਹਾਂ ਪੁੱਛੋ ਹੋਰ ਕੀ ਪੁੱਛਦੇ ਹੋਂ॥

ਸਾਹਬ ਆਖਿਆ (ਹਮ ਯਹ ਪੂਛਨਾ ਮਾਂਗਤਾ ਹੈ ਕਿ ਤੁਮਾਰੇ ਮੁਲਕ ਕੋ ਮਾਂਝਾ ਕਿਸ ਵਾਸਤੇ ਬੋਲਤੇ ਹੈਂ?)

ਜੱਟ ਆਖਿਆ ਜੀ ਇਸ ਗੱਲ ਦੀ ਤੇ ਅਸਾ ਨੂੰ ਕੁੰਹ ਖਬਰ ਨਹੀਂ ਪਰ ਅਸਾਂ ਸਿਆਣਿਆਂ ਥੀਂ ਇਤਨਾ ਸੁਣਿਆਂ ਹੋਇਆ ਈ ਕਿ ਵਿਆਸਾ ਅਤੇ ਰਾਵੀ ਦੇ ਅੰਦਰ ਦੇ ਦੇਸ ਨੂੰ ਮਾਂਝਾ ਆਖਦੇ ਹੈਨ॥

ਸਾਹਬ ਆਖਿਆ ਸੱਚ ਹੈ ਪਰ ਅਬ ਤੁਮ ਯਹ ਬਤਾਓ ਕਿ ਕਯਾ ਸਾਰੇ ਮਾਂਝੇ ਮੇਂ ਬੋਲੀ ਸਭ ਜਗਾ ਏਕ ਹੀ ਬੋਲੀ ਜਾਤੀ ਹੈ ਯਾ ਅਲੈਹਿਦਾ ਅਲੈਹਿਦਾ?

ਜੱਟ ਆਖਿਆ ਨਾ ਹਜੂਰ ਬੋਲੀ ਤੇ ਸਭ ਵੱਖੋ ਵੱਖ ਬੋਲਦੇ ਹੈਨ ਜਿਹਾਕੁ ਪਿੰਡਾਂ ਦੀ ਬੋਲੀ ਹੋਰ ਅਤੇ ਵਡੇ ਸਹਿਰਾਂ ਦੀ ਹੋਰ ਜੇ। ਅਸਾਂ ਇਹ ਬੀ ਸਿਆਣਿਆਂ ਥੋਂ ਸੁਣਦੇ ਆਉਂਦੇ ਹਾਂ ਕਿ ਬੋਲੀ ਬਾਰਾਂ ਕੋਹਾਂ ਉੱਤੇ ਬਦਲ ਜਾਂਦੀ ਏ। ਇੱਕ ਗੱਲ ਜਰੂਰ ਹੈ ਕਿ ਭਾਵੇਂ ਤ੍ਰੀਮਤਾਂ ਅਤੇ ਮਨੁੱਖਾਂ ਗੁਆਰਾਂ ਅਤੇ ਸਰਾਫਾਂ ਹਿੰਦੂਆਂ ਅਤੇ ਮੁਸਲਮਾਨਾਂ ਦੀ ਕਿਸੇ ਕਿਸੇ ਬਾਤ ਵਿੱਚ ਵੇਰਵਾ ਹੈ ਪਰ ਅਜਿਹਾ ਵੇਰਵਾ ਨਹੀਂ ਕਿ ਕਿਸੇ ਦੀ ਗੱਲ ਬਾਤ ਕੋਈ ਸਮਝ ਨਾ ਸੱਕੇ।

ਸਾਹਬ ਪੁੱਛਿਆ ਭਲਾ ਯਹ ਬਤਾਓ ਕਿ ਮਰਨੇ ਔਰ ਪੈਦਾ ਹੋਨੇ ਔਰ ਸਾਦੀ ਗਮੀ ਕੀ ਰੀਤ ਰਸਮ ਮੇਂ ਕੁਛ ਫਰਕ ਹੈ ਯਾ ਨਹੀਂ?

ਜੱਟ ਬੋਲਿਆ ਨਾ ਜੀ ਕੁਛ ਵੱਡਾ ਵੇਰਵਾ ਨਹੀਂ ਸਗਮਾ ਏਹ ਗੱਲਾਂ ਤੇ ਦੁਆਬੇ ਅਰ ਮਾਂਝੇ ਦੀਆਂ ਬੀ ਇੱਕੋ ਹੈਨ। ਹਾਂ ਕਿਸੇ ਟਾਮੀ ਟਾਮੀ ਰੀਤ ਵਿੱਚ ਕੁੰਹ ਗੁਆਰੂ ਸਰਾਫੂ ਚਾਲ ਦਾ ਵੇਰਵਾ ਹੋਵੇ ਤਾਂ ਕਰਤਾਰ ਜਾਣੇ। ਪਰ ਹੋਰ ਕੋਈ ਐਡਾ ਵੇਰਵਾ ਵਿਖਾਲੀ ਨਹੀਂ ਦੇਂਦਾ ਕਿ ਜੋ ਆਖਣ ਵਿੱਚ ਆਵੇ॥

ਸਾਹਬ ਆਖਿਆ ( ਬਹੁਤ ਅੱਛਾ ਹਮ ਤੁਮ ਸੇ ਬਹੁਤ ਖੁਸ ਹੂਆ ਅੱਛਾ ਸਲਾਮ । )

ਜੱਟ ਮਨ ਵਿਚ ਸੁਕਰ ਕੀਤਾ ਅਤੇ ਸਲਾਮ ਆਖਕੇ ਟੁਰ ਪਿਆ ਅਰ ਮਨ ਵਿੱਚ ਆਖਣ ਲੱਗਾ ਭਲੀ ਖੁੱਭਣ ਵਿੱਚ ਫਾਥੇ ਸਾਂ ॥

ਜਾਂ ਬਘੇਲਸਿੰਘ ਆਪਣੇ ਪਿੰਡ ਦੇ ਗੋਇਰੇ ਪਹੁੰਤਾ ਤਾਂ ਪੰਜਾਂ ਸੱਤਾਂ ਜਿਮੀਦਾਰਾਂ ਜੋ ਪਿੰਡ ਦੇ ਬੂਹੇ ਬੈਠੇ ਸਨ ਆਪਸ ਵਿੱਚੋਂ ਆਖਣ ਲੱਗੇ ਲਓ ਓਏ ਇਹ ਤਾ ਲੰਬਰਦਾਰ ਲਗਾ ਆਉਂਦਾ ਈ। ਉਸ ਪਾਸ ਜਾਕੇ ਆਖਿਆ ਬੋਲ ਵਾਹਗੁਰੂ ਜੀ ਕਾ ਖਾਲਸਾ ਸਿਰੀ ਵਾਹਿਗੁਰੂ ਜੀ ਕੀ ਫਤੇ ॥

ਲੋਕੀਂ ਫਤੇ ਦਾ ਜੁਵਾਬ ਦੇਕੇ ਆਖਿਆ ਆਓ ਜੀ ਆਇਆਂ ਨੂੰ ਤੁਸਾਂ ਤੇ ਪਿੰਡ ਦੀਆਂ ਅੱਖੀਂ ਪਕਾ ਦਿੱਤੀਆਂ ਭਲਾ ਦੱਸੋ ਤਾਂ ਸਹੀ ਤੁਸਾਂ ਰਾਜ਼ੂ ਵਾਜ਼ੂ ਆਏ। ਦੇਹੋ ਖਬਰਾਂ ਮੇਲੇ ਦੀਆਂ ਐਤਕੀ ਮੇਲਾ ਕੇਡਾਕੁ ਹੋਇਆ। ਬਘੇਲਸਿੰਘ ਆਖਿਆ ਕੁਝ ਨਾ ਪੁੱਛੋ ਮੇਲੇ ਦੀ ਕੋਈ ਓੜ ਨਹੀਂ ਰਹੀ ? ਓਹ ਤੇ ਗੁਰੂ ਮਹਾਰਾਜ ਦਾ ਸੱਚਾ ਖੰਡ ਜੇ ਉੱਥੇ ਮੇਲੇ ਅਤੇ ਸੰਗਤਾਂ ਦੀ ਕੀ ਟੋਟ ?

ਲੋਕੀਂ ਆਖਿਆ ਚੌਧਰੀ ਕੋਈ ਨਮੀ ਅਤੇ ਅਲੋਖੀ ਗੱਲ ਬੀ ਵੇਖੀ ਸਾਈ ?

ਬਘੇਲਸਿੰਹ ਆਖਿਆ ਬਹੁਤ ਗੱਲਾਂ ਅਲੋਖੀਆਂ ਸਨ ਹੁਣ ਤੇ ਘਰ ਬੰਨੀ ਲਗੇ ਜਾਂਦੇ ਹਾਂ ਮੁੜਕੇ ਆਵਾਂਗੇ ਤਾਂ ਸੁਣਾਵਾਂਗੇ ॥

ਜਾਂ ਘਰ ਦੇ ਬੂਹੇ ਪੁਰ ਪਹੁੰਤਾ ਤਾਂ ਉਸ ਦੇ ਅਯਾਲੇ ਦੂਰ ਹੀ ਤੇ ਵੇਖਕੇ ਬਾਹਰ ਨੂੰ ਭੰਨੇ। ਕਿਨੇ ਆਖਿਆ ਇਹ ਬਾਪੂ ਆਇਆ। ਕਿਨੇ ਕਿਹਾ ਇਹ ਤਾਇਆ ਲਗਾ ਆਉਂਦਾ ਈ। ਕਿਸੇ ਕੁੜੀ ਆਖਿਆ ਨੀ ਬੇਬੇ ਵੇਖਖਾਂ ਅਹੁ ਮੇਰਾ ਪਿਉ ਲਗਾ ਆਉਂਦਾ ਈ ਕੇ ਕੋਈ ਹੋਰ ਜੇ ? ਤੋਰ ਤੇ ਓਹੋ ਜਾਪਦੀ ਏ ਅਤੇ ਡਾਂਗ ਬੀ ਹੱਥ ਵਿਚ ਉਸੇ ਦੀ ਵੇਖਾਲੀ ਦੇਂਦੀ ਏ। ਜਾਂ ਬਘੇਲਸਿੰਘ ਸੁੰਢ ਗਿਆ

ਤੇ ਕਿਨੇ ਆਖਿਆ ਬਾਪੂ ਪੈਗੀਪੈ ਅਤੇ ਕੋਈ ਬੋਲਿਆ ਭਾਇਆ ਪੈਗੇ ਪੈਨਾਂ ਈ। ਕਿਸੇ ਕੁੜੀ ਆਖਿਆ ਬਾਪੂ ਰਾਮਸੱਤ ਰਾਜੀ ਆਇਓਂ ਈ ਅਸਾਂ ਤੇ ਉਡੀਕ ਉਡੀਕ ਕਮਲੇ ਬੀ ਹੋ ਗਏ ਸਾਂ। ਮੈਂ ਤੇ ਧੁਲੇ ਔਂਸੀ ਪਾਉਂਦੀ ਸਾਂ ਕਿ ਕਿਤੇ ਮੇਰਾ ਬਾਪੂ ਆਉਂਦਾ ਹੋਵੇ। ਅੜਿਆ ਔਂਸੀ ਮਾਤਾ ਵੱਡੀ ਸੱਚੀ ਜੇ ਉਸ ਨੇ ਕੱਲ ਤੇ ਮੈ ਨੂੰ ਰਾਹ ਨਹੀਂ ਦਿੱਤਾ ਸਾਈ ਪਰ ਅੱਜੁ ਰਾਹੁ ਦਿੱਤਾ ਸੇ ਤਦੇ ਤੂੰ ਅੱਜੁ ਆ ਨਿੱਕਲਿਓਂ॥

ਜਾਂ ਬਘੇਲਸਿੰਘ ਆਪਣੀ ਤ੍ਰੀਮਤ ਮੂੰਹ ਪਹੁੰਤਾ ਤਾਂ ਉਸ ਮੂੰਹੋਂ ਤਾ ਕੁਝ ਨਾ ਕੂਇਆ ਪਰ ਪੀਹੜੇ ਤੇ ਉੱਤਰਕੇ ਹੇਠ ਹੋ ਬੈਠੀ।

ਬਘੇਲਸਿੰਘ ਦੀ ਮਾਂ ਅਤੇ ਦਾਦੀ ਤੇ ਜੀਉਂਦੀਆਂ ਹੀ ਨਹੀਂ ਸਨ ਕਿ ਤ੍ਰੀਮਤ ਨਾਲ਼ ਗੱਲੀਂ ਨਾ ਛਿੜਦਾ ਓੜਕ ਉਸੇ ਨੂੰ ਪੁੱਛਿਆ ਕਿ ਪਰਤਾਪੇ ਦੀ ਮਾਂ ਰਾਜ਼ੂ ਤੇ ਰਹੀ ਏਂ?

ਉਸ ਆਖਿਆ ਆਹੋ ਜੀ ਆਪ ਤੇ ਜਾਕੇ ਮੇਲੇ ਵਿੱਚ ਪਰਚ ਰਿਹੋਂ ਤੇ ਅਸਾ ਨੂੰ ਰਾਜੀਬਾਜੀ ਪੁੱਛਦਾ ਏਂ। ਸਭੋ ਲੁਕਾਈ ਚਰੋਕਣੀ ਘਰੀਂ ਆ ਪਹੁੰਤੀ ਭਲਾ ਮੈਂ ਤੇ ਤੁਹਾਡੀ ਕੁਝ ਨਹੀਂ ਲੱਗਦੀ ਸਾਂ ਪਰ ਇਨਾਂ ਨਿੱਕਿਆਂ ਵਲ ਤੇ ਵੇਖਣਾ ਸਾ ਭਈ ਕੇਹੇਕੁ ਹੇਰਵਾ ਲੈਂਦੇ ਹੋਣਗੇ। ਸਾ ਨੂੰ ਤੇ ਇਨ੍ਹਾਂ ਸਾਹੁ ਨਹੀਂ ਲੈਣ ਦਿੱਤਾ। ਬੇਬੇ ਬਾਪੂ ਕਦੋਂ ਆਊ ਬੇਬੇ ਬਾਪੂ ਕਦੋਂ ਆਊ ਅੰਦੂ ਆਖ ਆਖਕੇ ਅਸਾਡੀ ਰੱਤ ਪੀ ਛੱਡੀ ਸੂ। ਗੇਲਾ ਤੂੰ ਜਾਣ ਜੇ ਅੰਦੂ ਕਈ ਦਿਹਾੜੇਂ ਬਾਹਰ ਉਜੜੇ ਰਹਿਣਾ ਹੋਇਆ ਕਰੇ ਤੇ ਇਸ ਚੀਂਗਰਪੋਟ ਨੂੰ ਨਾਲ਼ ਲੈਕੇ ਕਿਧਰੇ ਜਾਇਆ ਕਰ॥

ਬਘੇਲਸਿੰਘ ਹੱਸਕੇ ਆਖਿਆ ਹੱਛਾ ਸਰਕਾਰ ਅੱਜੁ ਤੇ ਗੁਨਾਹ ਮਾਫ ਕਰੋ ਫੇਰ ਕਦੀ ਨਾ ਜਾਇਆ ਕਰਾਂਗੇ। ਉੱਠੋ ਕੋਈ ਪਰਸਾਦੀ ਹਈ ਤੇ ਲਿਆਓ॥

ਬਘੇਲਸਿੰਘ ਦੀ ਤ੍ਰੀਮਤ ਸਰਕਾਰ ਦਾ ਨਾਮ ਸੁਣਕੇ ਹੱਸ ਪਈ

ਅਤੇ ਚੋਲੀ ਇਨ੍ਹਾਂ ਹੀ ਮਘੋਲਾਂ ਦਾ ਜਾਣ ਜੇਂ। ਸਹੁੰ ਗੁਰੂ ਦੀ ਮੇਰੇ ਤੇ ਜੀ ਵਿੱਚ ਅਹੀ ਆਉਂਦੀ ਸਾਈ ਕਿ ਇੱਕ ਬਾਰ ਬੂਹੇ ਵੜੇ ਸਹੀ ਕਦੀ ਮੂੰਹੋਂ ਨਹੀਂ ਬੋਲਣਾ ਪਰ ਤੁਸਾਂ ਮੈਂ ਨੂੰ ਹਸਾ ਦਿੱਤਾ।

ਬਘੇਲਸਿੰਘ ਆਖਿਆ ਨਾ ਜੀ ਐਡੀ ਖਫਕੀ ਤੁਹਾ ਨੂੰ ਨਹੀਓਂ ਚਾਹੀਦੀ। ਉਠੋ ਪ੍ਰਸਾਦ ਛਕਾਓ।

ਝੀਮਤ ਝੱਟ ਦੂਇ ਪ੍ਰਸਾਦੀਆਂ ਅਤੇ ਉੱਪਰ ਬੁਰਕੜਾ ਜੇਹਾ ਮੱਖਣ ਰੱਖ ਲਿਆਈ ਅਤੇ ਚੋਲੀ ਲਵੇ ਹਾਲ ਤੇ ਤੁਸਾ ਪਾਣੀਧਾਣੀ ਪੀਓ ਅਤੇ ਮੁੰਡੇ ਕੁੜੀਆਂ ਨਾਲ਼ ਮਨ ਪਰਚਾਓ ਐਤਨੇ ਨੂੰ ਮੈਂ ਤੱਤੀਆਂ ਪਰਸਾਦੀਆਂ ਲਾਹ ਦੇਨੀ ਹਾਂ॥

ਜਾਂ ਪਰਸਾਦ ਤਿਆਰ ਹੋਇਆ ਤਾਂ ਬਘੇਲਸਿੰਘ ਦੂਜੀ ਬਾਰ ਹੱਥ ਧੋਕੇ ਟੁੱਕਰ ਤੋੜਿਆ ਅਤੇ ਸਿੱਖਾਂ ਦੀ ਰੀਤ ਮੂਜਬ ( ਤਵ ਪਰਸ਼ਾਦ ਭਰਮ ਕਾ ਨਾਸ ) ਆਖਕੇ ਬੁਰਕੀ ਮੂੰਹ ਪਾਈ॥

ਰਾਤੇ ਨੂੰ ਤਾ ਥਕੇਵੇਂ ਦੇ ਸਬੱਬ ਮੰਜੀ ਡਾਹਕੇ ਸੌਂ ਰਿਹਾ ਪਰ ਤੜਕੇ ਅੰਬਰਤ ਵੇਲੇ ਉੱਠਕੇ ਸੁਚੇਤ ਪਾਣੀ ਤੇ ਪਿੱਛੋਂ ਪਿੰਡ ਦੇ ਬੂਹੇ ਆਣ ਬੈਠਾ। ਜੋ ਜੋ ਜਿਮੀਦਾਰ ਮੂੰਹ ਦੇਂ ਲੰਘਦਾ ਫਤੇ ਬੁਲਾਕੇ ਪਾਸ ਬੈਠ ਜਾਂਦਾ ਸਾ। ਇੱਕ ਬੁੱਢੇ ਜੇਹੇ ਜੱਟ ਨੇ ਬੈਠਕੇ ਆਖਿਆ ਚੌਧਰੀ ਤੁਸਾਂ ਤੇ ਦਸਾਂ ਯਾਰਾਂ ਵਰਹਾਂ ਥੀਂ ਤਰਨਤਾਰਨ ਦਾ ਮੇਲਾ ਵੇਖਣ ਲੱਗੇ ਓਂ ਜਿਨੀਂ ਦਿਨੀ ਅਸਾਂ ਆਪਣੀ ਉਮਰਾਂ ਪੁਰ ਸਾਂ ਵੱਡੇ ਵੱਡੇ ਮੇਲੇ ਵੇਖੇ ਨੇ। ਭਾਈਆ ਇੱਕ ਵਾਰ ਉੱਥੇ ਸਰਕਾਰ ਰਣਜੀਤ-ਸਿੰਘ ਆਇਆ। ਉਨੀਂ ਦਿਨੀਂ ਮੈਂ ਅਜੇ ਮੁੱਛਫੁਟੂ ਸਾਂ ਆਹਾਂ ਐਸ ਨੌਂਗਰ ਵਰਗਾ ਹੋਊਂ। ਭਾਈਆ ਉਸ ਉੱਥੇ ਆਕੇ ਜੋ ਗਰੀਬ ਗੁਰਬੀ ਨੂੰ ਰੁਪੈਜੇ ਲੁਟਾਏ ਨੇ ਆਸਕੇ ਓਏ ਰਣਜੀਤਸਿੰਘਾਂ! ਇੱਕ ਕੋਠੇ ਬੰਨੀ ਜੋ ਬਹੁਤ ਸਾਰੀਆਂ ਬੁੱਢੀਆਂ ਪ੍ਰੰਬਲਾ ਬੰਨੀ ਖੜੋਤੀਆਂ ਸਨ ਸਰਕਾਰ ਵੇਖਕੇ ਤੇ ਇੱਕ ਦੋ ਉੱਜਲ ਰੁਪੈਜਾਂ ਦੇ ਓਧਰ ਥੀ ਚਾ ਸੁੱਟੇ। ਝੀਮੜਾਂ ਸਹੁਰੀਆਂ ਤੇ ਕੀ ਚੁਣਨੇ ਸੇ ਤੁਸਾਂ ਪਰਮੇਸੁਰ ਦੀ

ਪਰਿਹਾ ਬੈਠੇ ਓਂ ਕਰਤਾਰ ਝੂਠ ਨਾ ਬੁਲਾਵੇ ਓਹ ਸਭ ਰੁਪੈਯੇ ਅਸਾਂ ਬੁਰਛਿਆਂ ਹੀ ਜਾ ਸੁਮ੍ਹਾਲੇ। ਸੁਹੁੰ ਗੁਰੂ ਦੀ ਚੱਵੀ ਰੁਪੈਯੇ ਤੇ ਅਕੱਲੇ ਮੈਂ ਲੁੱਟੇ ਸਨ॥

ਪਾਸੋਂ ਇੱਕ ਹੋਰ ਜੱਟ ਆਖਿਆ ਭਈ ਬਾਬਾ ਕੂਮਸਿੰਹਾਂ ਸਰਕਾਰ ਦੇ ਵੇਲੇ ਚਾਂਦੀ ਸੋਨੇ ਦਾ ਤੇ ਬੱਦਲ ਵਰਸਦਾ ਸਾ ਸੁਣਦੇ ਹਾਂ ਪਰ ਇੱਕ ਗੱਲ ਮਲੂਮ ਹੁੰਦੀ ਏ ਕਿ ਉਨੀਂ ਦਿਨੀਂ ਜਿਤਨਾ ਧਰਮ ਹੁੰਦਾ ਸਾ ਉਤਨਾ ਹੀ ਪਾਪ ਹੋ ਜਾਂਦਾ ਸਾਈ। ਕਿੰਉ ਜੋ ਵੇਖਖਾਂ ਜਦੋਂ ਉਸ ਰੁਪੈਯੇ ਲੁਟਾਏ ਹੋਣਗੇ ਕਈ ਕੰਗਾਲਵਾਧਾ ਭੀੜ ਵਿੱਚ ਆਕੇ ਦਲੀਮਲੀ ਬੀ ਹੋ ਗਏ ਹੋਣਗੇ ਕੇਹੀ ਚੰਗੀ ਗੱਲ ਹੁੰਦੀ ਜੇ ਓਹ ਉਨਾਂ ਰੁਪੈਯਾਂ ਨੂੰ ਲੈਕੇ ਇੱਕ ਜਾਗਾ ਬੈਠ ਜਾਂਦਾ ਅਤੇ ਸਭ ਗਰੀਬ ਗੁਰਬੀ ਨੂੰ ਇੱਕ ਇੱਕ ਰੁਪੈਯਾ ਫੜਾ ਦੇਂਦਾ। ਨਾਲੇ ਕੋਈ ਮਰਦਾ ਬੀ ਨਾ ਅਤੇ ਨਾ ਕੋਈ ਸੱਖਣਾ ਹੀ ਰਹਿ ਸੱਕਦਾ॥

ਇਹ ਸੁਣਕੇ ਸਭੇ ਲੋਕ ਇੱਕੋ ਬਾਰ ਬੋਲੇ ਹਾਂ ਭਈ ਇਹ ਤਾ ਤੂੰ ਸੱਚ ਆਖਨਾ ਏ ਉਨੀਂ ਦਿਨੀਂ ਬੇਸਰਤੈਂਤਾ ਕੰਮ ਠੀਕ ਹੁੰਦਾ ਸਾ। ਇੱਕ ਨੇ ਵਿੱਚੋਂ ਆਖਿਆ ਅਸਾਂ ਇੱਕ ਬਾਰ ਅੰਬਰਸਰ ਜੀ ਦਿਵਾ-ਲੀ ਦੇ ਨਾਉਂਣ ਪੁਰ ਸਰਕਾਰ ਦੀ ਚੜ੍ਹਾਈ ਵੇਖੀ ਸਾਈ ਫੌਜਾਂ ਦੀ ਭੀੜ ਦੇ ਸਬੱਬ ਕਈਆਂ ਦੇ ਤਾਂ ਪੈਰ ਟੁਰੇ ਗਏ ਅਤੇ ਕਈ ਲੋਕ ਮਾਰੇ ਧੱਕਿਆਂ ਦੇ ਚੀਚਲ ਮੀਧਲ ਹੋ ਗਏ। ਅਤੇ ਕਈ ਭੀੜ ਦੇ ਹੇਠ ਆਕੇ ਜਾਨਾਂ ਥੀਂ ਮਰ ਗਏ ਬਜਾਰਾਂ ਵਿਚ ਸਭਨਾਂ ਲੋਕਾਂ ਦਾ ਸੌਦਾ ਪੱਤਾ ਇੱਕ ਤੇ ਬੁਰਛਿਆਂ ਲੁੱਟ ਘੱਤਿਆ ਦੂਜਾ ਚਿੱਕੜ ਵਾਲੀਆਂ ਗਲੀਆਂ ਵਿੱਚ ਡਿੱਗਕੇ ਖਰਾਬਖਿਚੜੀ ਹੋ ਗਿਆ॥

ਚੌਧਰੀ ਬਘੇਲਸਿੰਘ ਆਖਿਆ ਨਾ ਓਏ ਭਿਰਾਓ ਓਹ ਹਿੰਦੂਆਂ ਦਾ ਰਾਜ ਜਾਣਕੇ ਚਾਹੇ ਕੁਝ ਆਖ ਲਵੇ ਪਰ ਜੇ ਸੱਚ ਪੁਛਾਉਣੇ-ਓ ਤੇ ਭੂਤਾਂ ਦਾ ਰਾਜ ਸਾ। ਭਾਈਆ ਰਾਜ ਹੈ ਤੇ ਅੰਗਰੇਜਾਂ ਦਾ ਹੋਰ ਸਭੇ ਨਕਲ। ਵੇਖੋਖਾਂ ਸੁੱਤੀ ਕੰਨ ਨਹੀਓਂ ਉਘਾੜਦੀ।

ਜੋ ਤੁਸਾਂ ਭੀੜਭੜੱਕੇ ਅਤੇ ਧੱਕੇਬਲੱਕੇ ਦੀ ਗੱਲ ਆਖੀ ਇਸ ਦੇ
ਰਾਜ ਵਿੱਚ ਇਨ੍ਹਾਂ ਗੱਲਾਂ ਦਾ ਨਾਮ ਬੀ ਨਹੀਂ। ਇਨ੍ਹਾਂ ਤਰਨਤਾਰਨ
ਜੀ ਦੇ ਮੇਲੇ ਵਿੱਚ ਜਾਗਾ ਜਾਗਾ ਸਿਪਾਹੀ ਖੜ੍ਹਿਆਏ ਹੋਏ ਅਤੇ
ਪੈਹਰੇ ਬਹਾਲੇ ਹੋਏ ਸਨ ਭਈ ਭੀੜ ਕਿਤੇ ਨਾ ਹੋਲੀ ਪਾਵੇ ਅਤੇ
ਨਾ ਕੋਈ ਚੋਰ ਉਚੱਕਾ ਕਿਸੀ ਦੇ ਗਹਿਲੇ ਕੱਪੜੇ ਨੂੰ ਹੱਥ ਮਾਰੇ॥

ਇੱਕ ਬੁੱਢੇ ਜੇਹੇ ਨੈ ਆਖਿਆ ਭਈ ਬਘੇਲਸਿੰਆਂ ਤੂੰ ਲੰਬੜਦਾਰ
ਏਂ ਭਾਂਵੇਂ ਮੈ ਨੂੰ ਕੂਹੁੰ ਆਖ ਛੱਡੀਂ ਪਰ ਇਕ ਗੱਲ ਫਿਰੰਗੀ ਦੇ ਰਾਜ
ਦੀ ਬੀ ਬਹੁਤ ਬੁਰੀ ਏ। ਤੂੰ ਪੁੱਛ ਕੇਹੜੀ। ਭਿਰਾਵਾ ਜਦੋਂ ਦਾ
ਇਸ ਦਾ ਰਾਜ ਆਇਆ ਤਦੋਂ ਤੇ ਲੋਕ ਵੱਢੀਆਂ ਬਹੁਤ ਲੈਂਣ
ਲੱਗ ਗਏ ਅਤੇ ਝੂਠੀਆਂ ਉਗਾਹੀਆਂ ਬਹੁਤ ਜਾ ਦੇਂਦੇ ਹੈਨ।

ਬਘੇਲਸਿੰਘ ਆਖਿਆ ਨਹੀਂ ਤਾਇਆ ਮਾਨਸਿਹਾਂ ਇਸ ਵਿੱਚ
ਗੁੱਸਾ ਕਰਨੇ ਦੀ ਕੇਹੜੀ ਗੱਲ ਏ ਇਹ ਤੇ ਤੂੰ ਸਭੋ ਸੱਚ ਪਿਆ ਆਖ-
ਨਾ ਏ। ਪਰ ਐਨੀ ਗੱਲ ਏ ਕਿ ਇਹ ਕਸੂਰ ਫਿਰੰਗੀਆਂ ਦਾ ਨਹੀਓਂ
ਕਿਉਂਕਿ ਉਨ੍ਹਾਂ ਤੇ ਸਾਰੀ ਅਦਾਲਤ ਰਈਅਤ ਦੇ ਧਰਮ ਪੁਰ ਛੱਡੀ
ਹੋਈ ਏ ਓਹ ਉਗਾਹ ਦੇ ਹੱਥ ਪੁਰ ਨੇਮ ਦੇਕੇ ਉਗਾਹੀ ਭਰਾ ਲੈਂਦੇ ਹੈਨ
ਕੋਈ ਆਪਣੇ ਧਰਮ ਮੂਜਬ ਡੁੱਬੇ ਚਾਹੇ ਤਰੇ। ਵੱਢੀ ਦੀ ਇਹ
ਬਾਤ ਹੈ ਝੂਠ ਕਿਉਂ ਬੋਲੀਏ ਅਸਾਂ ਆਪਹੀ ਸੈਂਕੜੇਂ ਰੁਪੈਜੇ ਖਾਨੇ
ਹਾਂ ਪਰ ਜੇ ਸਰਕਾਰੇ ਮਲੂਮ ਹੋ ਜਾਵੇ ਤੇ ਸੁਰਕਾਬ ਦੇ ਬੀਆਂ ਨੂੰ ਪੁਚਾ
ਦੇਵੇ। ਜਿਥੇ ਰਈਅਤ ਦਾ ਭਲਾ ਚਾਹਣੇਵਾਲਾ ਰਾਜਾ ਅੰਗਰੇਜਾਂ
ਜੇਹਾ ਪਿੱਛੇ ਕੋਈ ਨਹੀਂ ਆਇਆ ਦੱਸੋਖਾਂ ਜੇਹੇਕੁ ਚੂੜੇਂ ਅਤੇ
ਬੀੜੇਂ ਇਸ ਰਾਜ ਵਿੱਚ ਜੱਟੀਆਂ ਛਲਕਾਂਦੀਆਂ ਫਿਰਦੀਆਂ ਹੈਨ
ਇਹ ਨੂਰ ਜਿਮੀਦਾਰਾਂ ਦੇ ਘਰੀਂ ਬਰਸਦਾ ਅੱਗੇ ਕਿਨ ਵੇਖਿਆ
ਸਾ? ਭਿਰਾਵੋ ਅਸਾਂ ਤੇ ਇਹ ਆਖਦੇ ਹਾਂ ਕਿ ਨਰੰਕਾਰ ਇਸ ਦੇ
ਰਾਜ ਨੂੰ ਸਲਾਮਤ ਰੱਖੇ॥

# ਦੂਜਾ ਭਾਗ॥

ਜਿਸ ਵਿੱਚ ਦੁਆਬੇ ਦੀ ਬੋਲੀ ਅਰ ਉੱਥੇ ਦੀਆਂ ਗੁਆਰਾਂ ਸਰਾਫਾਂ ਅਰ ਨਿਆਣਿਆਂ ਸਿਆਣਿਆਂ ਅਰ ਤੀਮੀਆਂ ਦੇ ਬੋਲਣੇ ਦਾ ਢਬ ਅਰ ਗੀਤਾਂ ਰਸਮਾਂ ਲਿਖੀਆਂ ਹੋਈਆਂ ਹਨ ॥

---

ਸਹਿਰ ਜਲੰਧਰ ਦੇ ਗੈਂਦਾਮੱਲ ਨਾਮੇ ਖੱਤਰੀ ਨੇ ਕਿ ਜਿਸ ਦੇ ਰਾਮਦਿੱਤਾ ਅਰ ਭਾਨ ਅਰ ਰੁਲਦੂ ਏਹ ਤਿੰਨ ਪੁੱਤ ਸੇ ਇੱਕ ਦਿਨ ਆਪਣੇ ਘਰ ਬੈਠਕੇ ਇਹ ਗੱਲ ਕੀਤੀ ਕਿ ਸਾਡਾ ਰਾਮਦਿੱਤਾ ਅਰ ਰੁਲਦੂ ਤਾ ਨੂਰਮਹਿਲ ਅਰ ਰਾਹੋਂ ਚੰਗੇ ਥਾਵੀਂ ਮੰਗ ਹੋ ਗਏ ਪਰ ਭਾਨ ਵਾਸਤੇ ਜੋ ਕੁੜਮਾਈ ਉੱਠਦੀ ਹੈ ਉਹ ਰੜਾ ਪਿੰਡ ਜਿਹੇ ਦੀ ਹੈ। ਭਾਵੇਂ ਇੱਕ ਦੋ ਨਾਮੇ ਖੱਤਰੀਆਂ ਦੇ ਤਾ ਓਥੇ ਚੰਗੇ ਰਹਿੰਦੇ ਅਰ ਉਨਾਂ ਦਾ ਬੁਹਾਰ ਕਾਰ ਬੀ ਅੱਜੁ ਖਰਾ ਚਲਦਾ ਹੈ ਪਰ ਓੜਕ ਨੂੰ ਉਹ ਥਾਉਂ ਸਹਿਰਾਂ ਵਿੱਚ ਨਹੀਂ ਗਿਣਿਆ ਜਾਂਦਾ ॥

ਉਸ ਦੀ ਬਹੁਟੀ ਨੇ ਪੁੱਛਿਆ ਜੀ ਇਹ ਕਿੱਥੇ ਦੀ ਗੱਲ ਹੈ ਤੁਸੀਂ ਮੈਂ ਨੂੰ ਦੱਸੋ ਤਾ ਮੈਂ ਬੀ ਤੁਹਾ ਨੂੰ ਸਲਾਹ ਦੇਵਾਂ?

ਗੈਂਦਾਮੱਲ ਨੇ ਕਿਹਾ ਤੀਮੀਆਂ ਨੂੰ ਗੱਲ ਦੱਸਣੇ ਵਿੱਚ ਇਹ ਘਾਟਾ ਹੁੰਦਾ ਹੈ ਕਿ ਇਨਾਂ ਦੇ ਢਿਡ ਗੱਲ ਨਹੀਂ ਪਚਦੀ। ਜੇ ਤੂੰ ਅਜੇ ਕਿਤੇ ਗੱਲ ਨਾ ਕਰ ਦੇਵੇਂ ਤਾਂ ਦੱਸ ਦਿੰਦਾ ਹਾਂ ਕਿੰਉ ਜੋ ਤੇਰੇ ਸੁਭਾਉ ਤੇ ਰਤੀ ਡਰੀਦਾ ਹੈ ॥

ਉਸ ਦੀ ਬਹੁਟੀ ਚੰਦਕੋਰ ਨੇ ਕਿਹਾ ਅੱਛਾ ਫੇਰ ਜੇ ਤੁਹਾ ਨੂੰ ਮੇਰੇ ਉੱਪਰ ਕੁਛ ਉਤਬਾਰ ਨਹੀਂ ਪੈਂਦਾ ਤਾ ਨਾ ਦੱਸੋ ਮੈਂ ਪੁੱਛਕੇ ਕੀ ਲੈਣਾ ਹੈ। ਜੋ ਕੁਛ ਤੁਸੀਂ ਕਰੌਗੇ ਸੋ ਆਪੇ ਮਲੂਮ ਹੋ ਜਾਊ ॥

ਗੈਂਦਾਮੱਲ ਨੇ ਕਿਹਾ ਨਹੀਂ ਮੈਂ ਨੂੰ ਤੇਰੇ ਉੱਪਰ ਐਡੀ ਬੇਵਸਾਹੀ ਤਾ ਨਹੀਂ ਪਰ ਤੀਮੀਆਂ ਦੇ ਸੁਭਾਉ ਦੀ ਗੱਲ ਤੈ ਨੂੰ ਦੱਸੀ ਹੈ। ਤੂੰ ਜਾਣਨੀ ਹੈਂ ਕਿ ਏਹ ਕੁੜਮਾਈਆਂ ਦੇ ਮਾਮਲੇ ਬੁਰੇ ਹੁੰਦੇ ਹਨ।

ਸਿਆਣੇ ਆਖ ਗਏ ਹਨ ਕਿ ਜਦ ਭਾਈਂ ਕੋਈ ਬਾਤ ਪੱਕੀ ਨਾ ਹੋ ਜਾਵੇ ਮੂੰਹੋਂ ਨਾ ਕੱਢਣੀ ਚਾਹਿਜੇ। ਸੋ ਲੈਣ ਤੇ ਦੇਣ ਤੇ ਕੀ ਲੁਕੋ ਹੈ। ਪਰਸੋਂ ਇੱਕ ਲਾਗੀ ਬੰਗਿਆਂ ਦਾ ਸਾਡੀ ਹੱਟੀ ਪੁੱਛਦਾ ਪੁੱਛਦਾ ਆਇਆ ਸਾ। ਅਸੀਂ ਉਸ ਨੂੰ ਬਿਤੀਸੁਰ ਸਮਝਕੇ ਆਦਰ ਭਾਉ ਨਾਲ ਬਹਾਲ ਲਿਆ ਅਰ ਕਲੀ ਪੱਤ ਪੁਆ ਦਿੱਤਾ। ਜਾਂ ਉਹ ਕਲੀ ਪੀਣ ਲੱਗਾ ਤਾਂ ਅਸੀਂ ਪੁੱਛਿਆ ਭਈ ਰਾਜਾ ਜੀ ਤੁਸੀਂ ਕੇਹੜੇ ਥਾਂ ਤੇ ਹੋਂ ਅਰ ਕਿੱਕੁਰ ਮਿਹਰਬਾਨੀ ਹੋਈ?

ਉਸ ਨੇ ਕਿਹਾ ਜੀ ਮੈਂ ਬੰਗਿਆਂ ਤੇ ਹਾਂ ਅਰ ਤੁਹਾਡੇ ਕੋਲ ਇੱਕ ਮਤਲਬ ਨੂੰ ਆਇਆ ਹਾਂ॥

ਮੈਂ ਆਖਿਆ ਜੀ ਆਇਆਂ ਨੂੰ ਦੱਸੋ ਫੇਰ ਉਹ ਕੇਹੜਾ ਮਤਲਬ ਹੈ। ਜੇ ਸਾਡੇ ਗੋਚਰਾ ਹੋਊ ਤਾਂ ਅਸੀਂ ਕਰ ਗੁਜਰਾਂਗੇ॥

ਉਸ ਨੇ ਕਿਹਾ ਲਾਲਾ ਜੀ ਆਪਣੇ ਛੋਟੇ ਨੀਂਗੁਰ ਨੂੰ ਜਰਾ ਮੇਰੀ ਨਜਰੇ ਪੁਆ ਦੇਵੋ ਅਰ ਨਾਲੇ ਆਪਣਾ ਰਤਾ ਅੰਗ ਲਿਖ ਦੇਵੋ। ਅਸੀਂ ਰੁਲਦੂ ਨੂੰ ਉਸ ਦੇ ਸਾਹਮਣੇ ਕਰਕੇ ਆਖਿਆ ਲਓ ਰਾਜਾ ਜੀ ਇਹ ਨੀਂਗੁਰ ਹੈ ਦੇਖ ਲਓ। ਉਸ ਨਾਈ ਨੇ ਦੇਖਕੇ ਕਿਹਾ ਬੱਸ ਕਾਕਾ ਕਰ ਕੰਮ, ਲਾਲ ਗੋਦੜੀਆਂ ਵਿੱਚ ਹੀ ਪਛਾਣ ਹੋ ਜਾਂਦੇ ਹਨ ਇਨ੍ਹਾਂ ਹੀਰਿਆਂ ਦਾ ਕੀ ਪਰਖਣਾ ਹੈ? ਲਓ ਹੁਣ ਜਰਾ ਅੰਗ ਲਿਖ ਦੇਵੋ। ਅਸੀਂ ਝੱਟ ਕਲਮ ਦੁਐਤ ਮੰਗਾਕੇ ਉਸ ਦੇ ਸਾਹਮਣੇ ਰੁਲਦੂ ਦੀ ਹੱਥੀਂ ਹੀ ਅੰਗ ਲਿਖਾ ਦਿੱਤੇ। ਅਰ ਲਾਗੀ ਮੁੰਡੇ ਦਾ ਝੱਟ ਝੱਟ ਲਿਖਣਾ ਦੇਖਕੇ ਹੋਰ ਬੀ ਰਾਜੀ ਹੋ ਗਿਆ॥

ਬਹੁਟੀ ਨੇ ਕਿਹਾ ਇਹ ਸਾਡਾ ਰੁਲਦੂ ਔਤਾ ਸਭਨੀਂ ਗੱਲੀਂ ਚੰਗਾ ਸੁਚੇਤ ਹੈ ਪਰ ਮੁੰਡਿਆਂ ਖੁੜਿਆਂ ਨਾਲ ਖੇਡਦੇ ਰਹਿਣੇ ਦੇ ਸਬੱਬ ਇਸ ਦਾ ਝੱਗਾ ਛੇਤੀਂ ਹੀ ਮੈਲਾ ਹੋ ਜਾਂਦਾ ਹੈ ਕਿਤੇ ਤੁਸੀਂ ਉਸੇ ਤਰਾਂ ਤਾ ਨਾਈ ਦੇ ਸਾਹਮਣੇ ਨਹੀਂ ਖੜਾ ਕਰ ਦਿੱਤਾ ਸਾ। ਕਿੰਉਕਿ ਨਾਈ ਕਿਤੇ ਆਪਣੇ ਮਨ ਵਿੱਚ ਇਹ ਆਖੇ ਕਿ ਨਾਉਂ ਤਾ ਰੁਲਦੂ

ਰੱਖਿਆ ਹੀ ਸਾ ਪਰ ਮਾਪਿਆਂ ਨੇ ਔਂ ਬੀ ਰੁਲ਼ਦ ਖੁਲ਼ਦ ਹੀ ਘਲਾ ਛੱਡਿਆ ਹੈ॥

ਗੇਂਦਾਮੱਲ ਨੇ ਕਿਹਾ ਨਹੀਂ ਭਲਾ ਅਸੀਂ ਐਹੇ ਜਿਹੇ ਕਮਲੇ ਕਿੱਥੋਂ ਆ ਗਏ ਸੇ ਜੋ ਮੁੰਡੇ ਨੂੰ ਉਸੇ ਤਰਾਂ ਨਾਈ ਦੇ ਸਾਹਮਣੇ ਕਰ ਦਿੰਦੇ। ਮੂੰਹ ਹੱਥ ਧੁਆਕੇ ਨੈਣੂ ਦਾ ਨਮਾ ਝੱਗਾ ਗਲ਼ ਪੁਆ ਦਿੱਤਾ ਸਾ ਅਰ ਸਿਰ ਗੋਟਿਆਂਵਾਲ਼ੀ ਟੋਪੀ ਦੁਆ ਦਿੱਤੀ ਸੀ ਜੇਹੜੀ ਤੂੰ ਪੇਉਕਿਆਂ ਤੇ ਲਿਆਈ ਸੀ॥

ਬਹੁਟੀ ਨੇ ਕਿਹਾ ਬੱਸ ਫੇਰ ਹੋਰ ਨਿਆਣਿਆਂ ਦਾ ਕੀ ਬਣਾਉ ਹੁੰਦਾ ਹੈ ਵਡੀ ਦੌੜ ਕੋਈ ਹੁੰਬ ਟੱਲੀ ਦੁਆਲੇ ਪੁਆ ਦਿੰਦੇ। ਭਲਾ ਸੱਗਾਰੱਤੇ ਘਾਂ ਦਾ ਆਦਮੀ ਦੇਖਣ ਆਇਆ ਸਾ। ਅੱਛਾ ਫੇਰ ਕੀ ਹੁਣ ਉਸ ਨਾਈ ਨੇ ਤੁਹਾ ਨੂੰ ਕੁਛ ਕਹਿ ਬੀ ਭੇਜਿਆ ਹੈ ਕਿ ਸਗਨ ਕਰਾਂਗੇ ਕੇ ਨਹੀਂ?

ਗੇਂਦਾਮੱਲ ਨੇ ਕਿਹਾ ਏਹੋ ਤਾ ਮੈਂ ਸੋਚ ਕਰਦਾ ਹਾਂ ਭਈ ਕੀ ਜੁਗਤ ਕਰਿਜੇ ਕਿਉਂ ਜੋ ਅੱਜੁ ਉਹ ਨਾਈ ਅੱਗੇ ਗਿਆ ਅਰ ਸਾ ਨੂੰ ਕਹਿ ਗਿਆ ਹੈ ਭਈ ਲਾਲਾ ਜੀ ਮੁੰਡਾ ਸਾਡਾ ਹੋ ਚੁੱਕਾ ਮੈਂ ਅਗਲੇ ਦੀ ਦਸੀਂ ਜਾਂ ਬਾਹਰੀਂ ਤੁਹਾਡੇ ਪਾਹ ਸਗਨ ਲੈਕੇ ਆਵਾਂਗਾ ਰਾਮਦਿੱਤੇ ਦੀ ਮਾਂ ਹੋਰ ਤਾ ਕੁਛ ਵਹਿਮ ਨਹੀਂ ਓਹ ਖੱਤਰੀ ਬੀ ਖਰੇ ਦੱਸੀਦੇ ਹਨ ਪਰ ਐਹੋ ਗਿਣਤੀ ਮੇਰੇ ਮਨ ਵਿੱਚ ਹੈ ਕਿ ਚੰਗੇ ਮਕਾਨ ਕੁਛ ਸੈਹਰਾਂ ਦੀ ਗਿਣਤੀ ਵਿਚ ਨਹੀਂ। ਅੰਤ ਨੂੰ ਪਿੰਡ ਹੀ ਸਦਾਉਂਦਾ ਹੈ। ਜੇ ਤਾਂ ਉਸ ਘਾਂ ਦੀ ਕਰਤੂਤ ਵਲ ਦੇਖਿਜੇ ਤਾਂ ਤਾ ਸਗਨ ਪੁਆ ਲਇਜੇ ਅਰ ਜੇ ਪਿੰਡ ਥਾਂ ਵਲ ਦੇਖਿਜੇ ਤਾਂ ਮਨ ਗਿਣਤੀ-ਆਂ ਵਿੱਚ ਪੈਂਦਾ ਹੈ। ਪਰ ਬਾਵਾ ਤੂੰ ਬੀ ਦੱਸ ਛੋਡ ਭਈ ਤੇਰੀ ਕੀ ਮਰਜ਼ੀ ਹੈ?

ਬਹੁਟੀ ਨੇ ਕਿਹਾ ਮੈਂ ਤਾ ਇਹ ਜਾਣਦੀ ਹਾਂ ਭਈ ਘਰ ਆਈ ਲੱਛਮੀ ਦਾ ਨਿਆਦਰ ਨਾ ਕਰੋ ਜਦ ਨਾਈ ਆਵੇ ਤਾਂ ਭਗਵਤੀ

ਲੱਗੀਆਂ। ਲੈਂਦੇ ਵੇਲੇ ਬੇਹੜੇ ਵਿੱਚ ਦਰੀਆਂ ਕੰਬਲੀਆਂ ਵਿਛਾਕੇ ਭਾਈਚਾਰੇ ਵਿੱਚ ਸੱਦਾ ਭੇਜਿਆ ਅਰ ਸਾਸਤ੍ਰ ਦੀ ਰੀਤ ਮੂਜਬ ਜਾਂ ਪਾਪੇ ਤੇ ਚੌਂਕ ਪੂਰਾਕੇ ਮੁੰਡੇ ਦੇ ਪੱਲੇ ਸਗਨ ਪੁਆਇਆ ਤਾਂ ਫੇਰ ਗੈਂਦਾਮੱਲ ਨੂੰ ਵਧਾਈਆਂ ਮਿਲਨ ਲੱਗੀਆਂ। ਉਸ ਤੋਂ ਬਾਦ ਸਗਨ ਦਾ ਲਾਗ ਬੁਹਾਰ ਦੇਕੇ ਨਾਈ ਨੂੰ ਵਿਦਿਆ ਕੀਤਾ॥

ਗੈਂਦਾਮੱਲ ਨੇ ਇਕ ਦਿਨ ਘਰ ਗੱਲ ਕੀਤੀ ਕਾਕੇ ਦੀ ਮਾਂ ਐਤਕੀ ਦੀ ਸਾਡੇ ਸਹਿਰ ਦੇ ਲੋਕ ਗੰਗਾ ਜੀ ਬੜੇ ਤਿਆਰ ਹੋਏ ਹਨ ਜੇ ਕਹੇਂ ਤਾਂ ਅਸੀਂ ਬੀ ਤਿਆਰੀ ਕਰ ਲਇਏ?

ਉਸ ਨੇ ਆਖਿਆ ਹੋਰ ਕੀ ਚਾਹੀਦਾ ਹੈ ਹਿੰਦੂ ਦਾ ਤਾ ਗੰਗਾ ਜੀ ਤਰਨਤਾਰਨ ਠਹਿਰੀ ਚਲੋ ਸਗੋਂ ਮੁੰਡਿਆਂ ਦੇ ਵਿਆਹ ਕਾਜ ਤੇ ਪਹਿਲਾਂ ਗੰਗਾ ਜੀ ਨਾ ਆਇਏ। ਰਾਮਦਿੱਤੇ ਦਾ ਪਿਉ ਮੈਂ ਤਾ ਕਿਤਨੇ ਹੀ ਚਿਰਾਂ ਤੇ ਤਿਆਰ ਸੀ ਪਰ ਤੁਹਾ ਤੇ ਡਰਦੀ ਮੂੰਹੋਂ ਨਹੀਂ ਕੱਢਦੀ ਸੀ ਸੋ ਸੁਕਰ ਹੈ ਕਿ ਅੱਜੁ ਤੁਸੀਂ ਆਪ ਹੀ ਕਹਿੰਦੇ ਹੋਂ। ਅਸੀਂ ਤਾ ਅੱਜੁ ਤਾਈਂ ਕੋਈ ਬੀ ਤੀਰਥ ਬਰਤ ਨਹੀਂ ਕੀਤਾ। ਜੰਮਦੇ ਹੀ ਕਬੀਲਦਾਰੀ ਦਾ ਪੰਦਾਲ੍ਹ ਸਿਰ ਪੈ ਗਿਆ ਨਾ ਕੋਈ ਨੇਮ ਸਰਿਆ ਨਾ ਧਰਮ, ਕੀ ਜਾਣਿਜੇ ਭਗਵਾਨ ਕੇਹੜੀ ਜੂਨੇ ਪਾਊ? ਸਾਡੇ ਨਾਲੋਂ ਤਾ ਲੁੱਬੀ ਹੀ ਅੱਛੀ ਜੇਹੜੀ ਸਾਡੇ ਬੇਹੜੇ ਵਿੱਚੋਂ ਹੀ ਜਾਕੇ ਪੰਜ ਸੱਤ ਵਾਰ ਗੰਗਾ ਜੀ ਨਾ ਆਈ ਹੈ॥

ਗੈਂਦਾਮੱਲ ਨੇ ਪੁੱਛਿਆ ਤੂੰ ਮਾਪਿਆਂ ਨਾਲ੍ਹ ਬੀ ਕਦੀ ਗੰਗਾ ਜੀ ਨਹੀਂ ਗਈ?

ਬਹੁਟੀ ਨੇ ਆਖਿਆ ਨਾ। ਸਹੁੰ ਦੇਬੀ ਦੀ ਮੇਰਾ ਤਾ ਅੱਜੁ ਤੋੜੀ ਸੂਤਕ ਬੀ ਨਹੀਂ ਉੱਤਰਿਆ। ਤਦੇ ਤਾਂ ਮੈਂ ਬਹੁਤ ਤਾਂਘੜਦੀ ਹਾਂ ਭਈ ਕਿਸੇ ਇੱਕ ਵਾਰ ਗੰਗਾ ਮਾਈ ਦਾ ਚੁੱਭਾ ਲੱਗ ਜਾਵੇ। ਸੋ ਚਲੋ ਤੁਹਾਡੇ ਪਿਛੇ ਸਾਡੇ ਬੀ ਪਿੰਡੇ ਪਾਣੀ ਪੈ ਜਾਊ। ਕਾਕੇ ਦਾ ਪਿਉ ਜੇ ਮੇਰੇ ਆਖੇ ਲਗੇਂ ਤਾਂ ਇੱਕ ਵਾਰ ਗੰਗਾ ਜੀ ਅਰ ਇੱਕ

ਵਾਰ ਲਾਟਾਂਵਾਲੀ ਸਾ ਨੂੰ ਜਰੂਰ ਲੈ ਚੱਲੇ ਫੇਰ ਮੈਂ ਕੁਛ ਨਹੀਂ ਚਾਹੰਦੀ ॥

ਗੈਂਦਾਮੱਲ ਨੇ ਆਖਿਆ ਹਾਂ ਜੋ ਫੇਰ ਤਾਂ ਤੂੰ ਜਾਣੀਦੀ ਰੱਜ ਜਾਵੇਂਗੀ। ਜੋ ਕੁਛ ਕੰਮ ਸਾਡੇ ਕਰਾਉਣਾ ਹੁੰਦਾ ਹੈ ਇਸੇ ਤਰਾਂ ਕਹਿਣ ਲੱਗ ਪੈਂਦੀ ਹੁੰਦੀ ਹੈਂ। ਅਰ ਜਦ ਕੋਈ ਹੋਰ ਕੰਮ ਸਾਹਮਣੇ ਆਊ ਫੇਰ ਉਸ ਨੂੰ ਬੀ ਕਹੇਂਗੀ ਕਿ ਇੱਕ ਇਹ ਕੰਮ ਕਰ ਦੇਓ ਹੋਰ ਮੈਂ ਕੁਛ ਨਹੀਂ ਕਹਾਂਗੀ। ਅਸੀਂ ਤੀਮੀਆਂ ਦੇ ਸੁਭਾਉ ਨੂੰ ਜਾਣਦੇ ਨਾ ਹੋਇਯੇ ਤਦ ਤਾ ਤੂੰ ਕਹੇਂ ਬੀ। ਤੁਹਾਡਾ ਤਾ ਉਹੋ ਸੁਭਾਉ ਹੈ ਜਿਹਾਕੁ ਲੋਕ ਕਹਾਣਾ ਪਾਉਂਦੇ ਹੁੰਦੇ ਹਨ ( ਭੂੰਡਾ ਭੂੰਡਾ ਕਿਤਨਾਕੁ ਭਾਰ, ਇੱਕ ਮੁੱਕੀ ਚੱਕ ਲੈ ਦੂਜੀ ਨੂੰ ਤਿਆਰ ) ॥

ਬਹੁਟੀ ਨੇ ਹਾਹੁਕਾ ਲੈਕੇ ਆਖਿਆ ਹਾਂ ਇਨੀਂ ਤਿਲੀਂ ਤੇਲ ਕਿੱਥੇ ? ਮੈਂ ਤਾ ਸੱਚੇ ਮੰਨ ਗਈ ਸੀ ਭਈ ਲਾਲਾ ਹੋਰੀਂ ਗੰਗਾ ਜੀ ਨੂੰ ਤਿਆਰ ਹਨ ਤੁਸੀਂ ਤਾ ਮੇਰਾ ਮਨ ਹੀ ਟੋਹੰਦੇ ਮਲੂਮ ਹੁੰਦੇ ਹੋਂ। ਕਿਨੇ ਸੱਚੁ ਕਿਹਾ ਹੈ ਕਿ ( ਜੱਟੀ ਦਾ ਖਸਮ ਕਰਨਾ ਸੱਚੁ ਅਰ ਖੂਹਾ ਲੁਆਉਣਾ ਝੂਠ। ) ਅੱਛਾ ਜੀ ਜਾਓ ਹੱਟੀ ਜਾਕੇ ਬੈਠੋ ਐਸੇ ਝੂਠੀਆਂ ਗੱਲਾਂ ਨਾਲ ਕਿਸੇ ਦਾ ਜੀਉ ਨਾ ਜਾਲਿਆ ਕਰੋ॥

ਗੈਂਦਾਮੱਲ ਨੇ ਕਿਹਾ ਹੈਂ ਤੂੰ ਇਹ ਕੀ ਲੈ ਉੱਠੀਨਾ ਕਿਆ ਹੁਣ ਮੈਂ ਖੱਤਰੀ ਧਰਮ ਹੋਕੇ ਜੋ ਗੱਲ ਮੂੰਹੋਂ ਕੱਢ ਚੁੱਕਾ ਹਾਂ ਉਸ ਪੁਰ ਪਹਿਰਾ ਨਾ ਪਾਵਾਂਗਾ। ਭੋਲੀਏ ਮੈਂ ਇਹ ਗੱਲ ਕਦ ਆਖੀ ਹੈ ਭਈ ਗੰਗਾ ਜੀ ਅਸੀਂ ਨਹੀਂ ਜਾਣਾ। ਮੈਂ ਤਾ ਉਸ ਗੱਲ ਦਾ ਉੱਤਰ ਦਿੱਤਾ ਸਾ ਜੇਹੜੀ ਤੈਂ ਆਖੀ ਸੀ ਭਈ ਇੱਕ ਵਾਰ ਲਾਟਾਂਵਾਲੀ ਅਰ ਗੰਗਾ ਜੀ ਦਾ ਦਰਸਨ ਪੁਆ ਦੇਓ ਹੋਰ ਮੈਂ ਕੁਛ ਨਹੀਂ ਚਾਹੰਦੀ। ਕਮਲੀ, ਕੁਛ ਕਿਉਂ ਨਹੀਂ ਚਾਹੁਣਾ ਸਗੋਂ ਇਹ ਆਸਾ ਰੱਖ ਕਿ ਜੇ ਪਰਮੇਸੁਰ ਬਰਕਤ ਦੇਵੇ ਤਾਂ ਜਗਨਨਾਥ ਅਰ ਗਯਾ ਜੀ ਬੀ ਚੱਲਿਯੇ॥

ਬਹੁਟੀ ਨੇ ਕਿਹਾ ਆਹੋ ਜੀ ਤੁਸੀਂ ਜਗਨਨਾਥ ਵਲ ਬੀ ਜਰੂਰ

ਤੁਰ ਪੈਂਦੇ ਹੋਂ। ਕਿਉਂ ਬਰਕਤ ਨੂੰ ਕੀ ਹੋਇਆ ਹੈ ਰਾਮਰੱਖੇ ਕਿਸੇ ਗੱਲ ਦਾ ਘਾਟਾ ਨਹੀਂ ਚੱਲ ਤਾ ਸਵੇਰੇ ਹੀ ਰੇਲ ਪੁਰ ਚੜ੍ਹ ਚੱਲੋ । ਐਉਂ ਕਿਉਂ ਨਹੀਂ ਕਹਿੰਦੇ ਕਿ ਮਨ ਨਹੀਂ ਕਰਦਾ? ਝੂਠ ਕਿਉਂ ਕਹਿਜੇ ਬਰਕਤ ਦੀ ਤਾ ਕੁਛ ਭਗਵਾਨ ਨੇ ਸੱਧ ਨਹੀਂ ਛੱਡੀ ਪਰ ਤੁਹਾਡੀ ਅਜੇ ਓਹੋ ਗੱਲ ਹੈ ਕਿ (ਊਠ ਉੱਪਰ ਚੜ੍ਹੀ ਜਾਂਦੀ ਹਾਂ ਬਾਂਸ ਦਾ ਘਾਟਾ ਹੈ)॥

ਗੇਂਦਾਮੱਲ ਹੱਸਕੇ ਬਜ਼ਾਰ ਨੂੰ ਚਲਿਆ ਗਿਆ। ਅਰ ਰਾਮਦਿੱਤੇ ਨੂੰ ਕਿਹਾ ਮੁੰਡਿਆ ਜਾਹ ਬਜ਼ਾਰ ਜਾਕੇ ਹਲ ਦੇ ਨਾਮੇ ਨਿਵੇੜ ਲਿਆਉ। ਲੋਕਾਂ ਨੂੰ ਜਾਕੇ ਕਹਿ ਦੇਹ ਭਈ ਭਾਜਾ ਕਹਿੰਦਾ ਹੈ ਨਾਮਾ ਹੱਥੋਹੱਥੀ ਚੁਕਾ ਦੇਵੋ ਅਸੀਂ ਦੂਜੇ ਚੌਥੇ ਦਿਨ ਨੂੰ ਗੰਗਾ ਜੀ ਜਾਣਾ ਹੈ ਅਰ ਹੱਟ ਕਈ ਦਿਨ ਬੰਦ ਰਹੇਗੀ॥

ਰਾਮਦਿੱਤੇ ਨੇ ਕਿਹਾ ਭਾਜਾ ਜੀ ਤੁਸੀਂ ਬੀ ਭੋਲੀਆਂ ਗੱਲਾਂ ਕਰਦੇ ਹੋਂ ਸਾਡੀ ਆੜ੍ਹਤ ਦੀ ਹੱਟ ਠਹਿਰੀ ਜੇ ਚਾਰ ਦਿਨ ਬੀ ਬੰਦ ਰਹੇ ਤਾਂ ਬੁਪਾਰੀ ਲੋਕ ਕਿਸੇ ਹੋਰ ਹੱਟੀਂ ਮਾਲ ਬੇਚਣ ਲੱਗ ਜਾਣ ਅਰ ਸਾਰੀ ਉਮਰ ਦੀ ਪੈਂਠ ਦੂਰ ਹੋ ਜਾਵੇ। ਅੱਜੇ ਗੰਗਾ ਜੀ ਕੀ ਧਰਿਆ ਹੋਇਆ ਹੈ? ਗੰਗਾ ਜੀ ਤਾ ਨਿੱਤ ਨਮੀ ਹੈ ਜਦ ਕਦੀ ਵਿਹਲ ਹੋਊ ਤਾ ਦੇਖਿਆ ਜਾਊ॥

ਗੇਂਦਾਮੱਲ ਨੇ ਕਿਹਾ ਭਾਈ ਫੇਰ ਤੇਰੀ ਮਾਂ ਬੀ ਪਿੱਛਾ ਛੱਡੇ ਉਹ ਤਾ ਕਹਿੰਦੀ ਹੈ ਮੈਂ ਜਰੂਰ ਜਾਣਾ ਹੈ। ਨਾਲੇ ਸਾ ਨੂੰ ਏਹੀਆਂ ਜਿਹੀਆਂ ਸਮਝੌਤੀਆਂ ਦਿੰਦੀ ਹੈ ਭਈ ਤੀਰਥ ਵਰਤ ਦੀ ਗੱਲ ਮੂੰਹੋਂ ਕੱਢਕੇ ਫੇਰ ਪਿੱਛੇ ਨਹੀਂ ਹਟੀਦਾ॥

ਕੋਈ ਬੁਪਾਰੀ ਜੋ ਸੌਦਾ ਵੇਚਣ ਆਇਆ ਹੋਇਆ ਉਸ ਵੇਲੇ ਪਾਸ ਬੈਠਾ ਸਾ ਬੋਲਿਆ ਨਾ ਭਈ ਰਾਮਦਿੱਤਿਆ ਜੇ ਭਲੇ ਕੰਮ ਵਾਸਤੇ ਮਨ ਉੱਠੇ ਤਾਂ ਭਾਨੀ ਮਾਰਨੀ ਅੱਛੀ ਨਹੀਂ। ਏਹ ਘਰਾਂ ਦੇ

ਪੰਦਾਲ੍ਹ ਤਾ ਕਦੀ ਬੀ ਨਹੀਂ ਮੁੱਕਦੇ ਜੋ ਜੋ ਕੁਛ ਇਸ ਪ੍ਰਾਨੀ ਤੇ ਬਲ
ਆਵੇ ਸੋਈਓ ਨਫੇ ਦਾ ਹੈ ॥

ਰਾਮਦਿੱਤਾ ਉਸ ਨੂੰ ਕੜਕਕੇ ਬੋਲਿਆ ਬੱਸ ਜੀ ਬੱਸ ਕੋਲੋਂ ਤੂਢੀ
ਨਹੀਂ ਲਾਈਦੀ। ਲਾਲਾ ਜੀ ਤੁਹਾ ਨੂੰ ਕੀ ਖਬਰ ਹੈ? ਜੇ ਏਹ
ਉੱਧਰ ਨੂੰ ਤੁਰ ਪੈਲਗੇ ਤਾ ਹੱਟੀ ਹੋ ਜਾਊ ਮੂੰਧੀ। ਲਾਲਾ ਜੀ
ਸਾਡੀ ਖੱਤਰੀਆਂ ਦੀ ਗੰਗਾ ਜੀ ਤਾ ਹੱਟੀ ਹੈ। ਜੇ ਇਸ ਵਿੱਚ
ਬਰਕਤ ਹੋਊ ਤਾਂ ਤੀਰਥ ਬੀ ਸੁੱਝਲਗੇ। ਨਹੀਂ ਤਾ ਅਹੀਤਹੀ
ਵਿੱਚ ਪਈ ਗੰਗਾ ਜੀ ( ਮਰਮਰ ਬੁੱਢੜੀ ਗੀਤੜੇ ਗਾਵੇ, ਲੋਕ ਤਮਾਸੇ
ਆਵੇ ) ਲਾਲਾ ਜੀ ਜੇ ਐਹੇਜਿਹੇ ਧਰਮੀ ਹੋਂ ਤਾ ਸਵੇਰੇ ਤੁਸੀਂ ਹੀ
ਗੰਗਾ ਜੀ ਨੂੰ ਤੁਰ ਪਓ ਤਾ ਅਸੀਂ ਪਿੱਛੋਂ ਤੇਲ ਤੁਹਾਡਾ ਆਪੇ ਵੇਚ
ਛਡਾਂਗੇ। ਬੱਸ ਚੁੱਪ ਕਰਕੇ ਬੈਠੋ ਬਹੁਤੀਆਂ ਗੱਲਾਂ ਨਹੀਂ ਬਣਾਈ-
ਦੀਆਂ। ਨਾਲੇ ਤੀਮੀਆਂ ਦਾ ਕੀ ਜਾਣਾ ਹੈ ਉਨੀਂ ਤਾ ਘੱਗਰੀ
ਪਾਈ ਉੱਠ ਤੁਰੀਆਂ ( ਜਿਨ ਕੀਤੀਆਂ ਗੱਲਾਂ ਉਸੇ ਨਾਲ ਉਠ
ਚੱਲਾਂ ) ਕਿਨੀ ਕਹਿ ਦਿੱਤਾ ਹੇਲਾ ਹੈ ਚੱਲ ਵੇਖੇ ਗੰਗਾ ਜੀ, ਉਸ ਨੇ ਬੀ
ਆਖ ਦਿੱਤਾ ਹੇਲਾ ਹੈ ਚੱਲ ਤੈਲੇ ਗੰਗਾ ਜੀ। ਭਲਾ ਤੁਸੀਂ ਸਿਆਲੇ
ਹੋਂ ਏਹ ਕੁੜਮਾਵਾਲੇ ਜੰਮਾਵਾਲੇ ਐਡੀ ਛੇਤੀ ਗੰਗਾ ਜੀ ਕਿੱਕੁਰ ਤੁਰ
ਪੈਲ? ਗੰਗਾਜੀ ਜਾਣਾ ਕੀ ਖਾਲਾਜੀ ਦਾ ਵਾੜਾ ਹੈ। ਭਾਈ ਦੇ
ਸਉ ਰੁਪੈਜਾ ਰੋਕ ਹੋਵੇ ਤਾ ਗੰਗਾ ਜੀ ਜਾ ਹੁੰਦਾ ਹੈ ਐਸੇ ਠੱਠਾ ਹੈ?

ਬੁਪਾਰੀ ਦੇ ਏਹ ਗੱਲਾਂ ਸੁਣਕੇ ਕੰਨ ਖੁਲ੍ਹ ਗਏ ਅਤੇ ਗੇਂਦਾਮੱਲ ਨੂੰ
ਕਹਿਣਲੱਗਾ ਨਾ ਲਾਲਾ ਜੀ ਅਸੀਂ ਤਾ ਇਸ ਨੂੰ ਨਿਆਣਾ ਹੀ ਜਾਣ-
ਦੇ ਸੇ ਪਰ ਮੁੰਡੇ ਨੇ ਗੱਲਾਂ ਬਹੁਤ ਸਿਆਣੀਆਂ ਕੀਤੀਆਂ ਹਨ।
ਨਾ ਲਾਲਾ ਜੀ ਝੂਠ ਨਹੀਂ ਕਹਿਣਾ ਤੁਹਾਡਾ ਮੁੰਡਾ ਵਡਾ ਸੁਚੇਤ ਹੈ॥

ਗੇਂਦਾਮੱਲ ਨੇ ਕਿਹਾ ਹਾਂ ਜੀ ਤੁਹਾਡੀ ਭਗਾਮਾਂ ਦੀ ਦਯਾ ਹੈ। ਫੇਰ
ਆਖਿਆ ਨਿਆਣਾ ਕਿੰਉ ਹੈ ਜੀ ਸੁੱਖ ਨਾਲ ਪੰਧਰਵੀਂ ਵਰਸ
ਜਾਂਦੀ ਹੈ॥

ਬੁਪਾਰੀ ਨੇ ਪੁੱਛਿਆ ਵਿਆਹਿਆ ਹੋਇਆ ਕਿੱਥੇ ਹੈ ?

ਗੇਂਦਾਮੱਲ ਨੇ ਕਿਹਾ ਜੀ ਵਿਆਹੁ ਤਾ ਐਸ ਹਾੜ੍ਹ ਦਾ ਸੁਣਦੇ ਹੈਂ ਭਈ ਹੋਲਗੇ, ਪਰ ਮੰਗਿਆ ਹੋਇਆ ਇਹ ਨੂਰਮਹਿਲ ਹੈ॥

ਬੁਪਾਰੀ ਨੇ ਪੁੱਛਿਆ ਲਾਲਾ ਜੀ ਓਹ ਕੌਣ ਖੱਤਰੀ ਹਨ ਅਰ ਉਨ੍ਹਾਂ ਭੜੂਆਂ ਨੇ ਅੱਜੁ ਤਾਈਂ ਬਿਆਹ ਕਿਉਂ ਨਹੀਂ ਦਿੱਤਾ?

ਗੇਂਦਾਮੱਲ ਨੇ ਕਿਹਾ ਓਹ ਖੱਤਰੀ ਤਾ ਕੋਹਲੀ ਹਨ ਪਰ ਬਿਆਹ ਵਿੱਚ ਇਸ ਕਰਕੇ ਡੇਰ ਹੋਈ ਕਿ ਕੁੜੀ ਦਾ ਪੇਉ ਬਾਹਰ ਕਿਤੇ ਨੌਕਰੀ ਪੁਰ ਗਿਆ ਹੋਇਆ ਸੁਣੀਦਾ ਹੈ॥

ਏਹ ਗੱਲਾਂ ਹੁੰਦੀਆਂ ਹੀ ਸੀਆਂ ਕਿ ਰਾਮਦਿੱਤੇ ਨੇ ਆਕੇ ਪਿਉ ਨੂੰ ਕਿਹਾ ਭਾਜਾ ਜੀ ਘਰ ਬੇਬੇ ਤਾ ਸਰਪਰ ਗੰਗਾ ਜੀ ਨੂੰ ਤਿਆਰ ਬੈਠੀ ਹੈ। ਮੈਂ ਕਿਤਨੀਆਂ ਹੀ ਗੱਲਾਂ ਆਖੀਆਂ ਪਰ ਉਸ ਨੇ ਇੱਕੋ ਹੱਠ ਰੱਖਿਆ ਭਈ ਬੀਬਾ ਮੈਂ ਤਾ ਜਰੂਰ ਜਾਣਾ ਹੈ। ਸੋ ਅੱਛਾ ਉਹ ਜਾਣੇ ਤੁਸੀਂ ਬੇਬੇ ਅਰ ਭਾਨ ਅਰ ਰੁਲਦੂ ਨੂੰ ਲਜਾਕੇ ਗੰਗਾ ਜੀ ਨੁਹਾਲ੍ਹ ਲਿਆਵੋ ਮੈਂ ਹੱਟੀ ਰਹਾਂਗਾ॥

ਗੇਂਦਾਮੱਲ ਨੇ ਇਹ ਗੱਲ ਪਸਿੰਦ ਕਰਕੇ ਝੱਟ ਤਿਆਰੀ ਕਰ ਲਈ। ਅਰ ਗੱਡੀ ਭਾੜੇ ਕਰਕੇ ਉਸ ਦਿਨ ਫ਼ਗਵਾੜੇ ਆ ਰਹੇ। ਸੰਗ ਜੋ ਫ਼ਗਵਾੜੇ ਦਾ ਬੀ ਬਹੁਤ ਤਿਆਰ ਹੋ ਰਿਹਾ ਸਾ ਜਲੰਧਰਿਜੇ ਅਰ ਫ਼ਗਵਾੜਿਜੇ ਦੂਜੇ ਦਿਨ ਕੱਠੇ ਹੋ ਤੁਰੇ। ਸਵੇਰੇ ਹੀ ਜਾਂ ਫ਼ਲੌਰ ਦੇ ਦਰਿਆ ਉੱਤੇ ਪਹੁੰਚੇ ਤਾਂ ਕਈਆਂ ਨੇ ਤਾ ਨ੍ਹਾ ਧੋਕੇ ਕੁਛ ਕਸਾਰ ਪਿੰਨੀ ਕੱਢਿਆ ਅਰ ਕਈ ਜੋ ਫੁੱਲਾਂਵਾਲੇ ਸੇ ਦਰਿਆ ਦੇ ਕੰਢੇ ਬੈਠਕੇ ਪਿੰਡ ਭਰਾਉਣ ਲੱਗੇ॥

ਇੱਕ ਮੁਸਲਮਾਨ ਰਾਹੀ ਨੇ ਬਹੁਤ ਸਾਰਿਆਂ ਲੋਕਾਂ ਨੂੰ ਨੰਗੀ ਬੋਦੀ ਦਰਿਆ ਦੇ ਕੰਢੇ ਹੱਥਾਂ ਵਿੱਚ ਚਾਉਲਾਂ ਦੇ ਆਟੇ ਦੇ ਪੇੜੇ ਲਈ ਬੈਠੇ ਦੇਖਕੇ ਇੱਕ ਭਲੇਮਾਣਸ ਜੇਹੇ ਸਾਂਗੀ ਨੂੰ ਪੁੱਛਿਆ ਕਿ ਕਿਉਂ

ਜੀ ਜੇ ਬੁਰਾ ਨਾ ਮੰਨੋਂ ਤਾਂ ਇੱਕ ਗੱਲ ਪੁੱਛਣੀ ਚਾਹੁੰਦਾ ਹਾਂ। ਇਹ ਜਿਹੜੇ ਲੋਕ ਨੰਗੇ ਸਿਰੋਂ ਬੈਠੇ ਹਨ ਕੀ ਕਰਦੇ ਹਨ?

ਉਸ ਬੁੱਢੇ ਨੇ ਕਿਹਾ ਭਈ ਮੀਆਂ ਏਹ ਆਪਣਿਆਂ ਵਡਿਆਂ ਦੇ ਸਰਾਧ ਕਰਾਉਂਦੇ ਹਨ। ਦੇਖੇਂ ਨਾ ਇਹ ਜੇਹੜੀਆਂ ਗੁਥਲੀਆਂ ਜਿਹੀਆਂ ਲਾਠੀਆਂ ਨਾਲ ਟੰਗੀਆਂ ਹੋਈਆਂ ਲਟਕਦੀਆਂ ਹਨ ਉਨ੍ਹਾਂ ਵਿੱਚ ਇਨ੍ਹਾਂ ਦੇ ਘਰ ਦਿਆਂ ਦੇ ਫੁੱਲ ਸੀਤੇ ਹੋਏ ਹਨ। ਸੋ ਜਿਸ ਕਿਸੇ ਪਾਸ ਫੁੱਲ ਹੋਣਗੇ ਉਹ ਗੰਗਾ ਜੀ ਤਾਈਂ ਹਰੇਕ ਨਦੀ ਪੁਰ ਇਸੇ ਤਰਾਂ ਪਿੰਡ ਭਰਾਉਂਦਾ ਜਾਊਗਾ॥

ਉਸ ਮੁਸਲਮਾਨ ਨੇ ਫੇਰ ਪੁੱਛਿਆ ਕਿਉਂ ਜੀ ਮੈਂ ਫੁੱਲ ਨਾ ਸਮਝਿਆ ਭਈ ਕਾਸ ਨੂੰ ਆਖਦੇ ਹਨ?

ਬੁੱਢੇ ਨੇ ਕਿਹਾ ਭਾਈ ਮੀਆਂ ਅਸਤਾਂ ਨੂੰ॥

ਮੁਸਲਮਾਨ ਪਹਿਲਾਂ ਤਾਂ ਡਰਿਆ ਭਈ ਬਹੁਤ ਵਾਰ ਪੁੱਛਣੇ ਤੇ ਕਿਤੇ ਗੁੱਸੇ ਬੀ ਨਾ ਹੋ ਜਾਵੇ ਪਰ ਫੇਰ ਉਸ ਨੂੰ ਭਲਾਮਾਣਸ ਜਾਣਕੇ ਬੋਲਿਆ ਬਾਬਾ ਜੀ ਮੇਰਾ ਗੁਨਾਹ ਮਾਫ ਮੈਂ ਤਾ ਅਸਤਾਂ ਨੂੰ ਬੀ ਕੁਛ ਨਹੀਂ ਸਮਝਿਆ ਭਈ ਤੁਸੀਂ ਅਸਤ ਕਾਸ ਨੂੰ ਸੱਦਦੇ ਹੋ?

ਬੁੱਢੇ ਨੇ ਕਿਹਾ ਭਈ ਮੀਆਂ ਫੇਰ ਤੈਂ ਇਨ੍ਹਾਂ ਗੱਲਾਂ ਨੂੰ ਪੁੱਛਕੇ ਕੀ ਕੱਢਣਾ ਹੈ ਜਾਹ ਆਪਣੇ ਰਾਹ ਤੁਰਿਆ ਜਾਹ (ਜਿਸ ਪਿੰਡ ਨਾ ਜਾਣਾ ਉਹ ਦਾ ਰਾਹ ਕਿਉਂ ਪੁੱਛਣਾ?)

ਮੁਸਲਮਾਨ ਨੇ ਕਿਹਾ ਭਲਾ ਤਾਂ ਬੀ ਦੱਸ ਤਾ ਛੱਡੋ॥

ਬੁੱਢੇ ਨੇ ਕਿਹਾ ਭਾਈ ਸਾਡੇ ਜਾਂ ਕੋਈ ਮਰ ਜਾਂਦਾ ਹੈ ਤੀਏ ਦਿਨ ਉਸ ਦੇ ਸਿਵੇ ਵਿੱਚੋਂ ਜਲੀਆਂ ਹੋਈਆਂ ਹੱਡੀਆਂ ਲੈਕੇ ਰੱਖ ਛੱਡੀ- ਦੀਆਂ ਹਨ। ਕਈ ਬਰਕਤਵਾਲੇ ਤਾ ਉਸੀ ਦਿਨ ਗੰਗਾ ਜੀ ਨੂੰ ਤੋਰ ਦਿੰਦੇ ਹਨ ਅਰ ਕਈ ਅਮ੍ਰਾਤੜ ਗਰੀਬ ਜਦ ਕਦੀ ਆਪ ਗੰਗਾਜੀ ਜਾਂਦੇ ਹਨ ਤਦ ਆਪਣੀ ਹੱਥੀਂ ਲਜਾਕੇ ਗੰਗਾ ਜੀ ਵਿੱਚ ਪਾਉਂਦੇ

ਹਨ। ਸੋ ਉਨਾਂ ਹੱਡੀਆਂ ਦਾ ਨਾਮ ਅਸਤ ਅਰ ਫੁੱਲ ਸੱਦੀਦਾ ਹੈ ॥

ਮੁਸਲਮਾਨ ਨੇ ਕਿਹਾ ਬਰ ਜਰੂਰ, ਅੱਛਾ ਲਾਲਾ ਜੀ ਸਾਹਬ ਸਲਾਮ ਆਖਦੇ ਹੈਂ। ਮਿਹਰਬਾਨੀ ਰੱਖਣੀ॥

ਜਾਂ ਸਭ ਲੋਕ ਅਸਨਾਨ ਧਿਆਨ ਕਰ ਚੁਕੇ ਤਾ ਆਪੋਆਪਣੀਆਂ ਰ ਠੜ੍ਹੀਆਂ ਬਨਕੇ ਇਕੋ ਵਾਰ ਉਚੀ ਉਵਾਜ ਨਾਲ਼ ਬੋਲੇ (ਬੋਲੇਗਾ ਸੋ ਨਿਹਾਲ ਹੋਏਗਾ ੳ ਬੋਲ ਗੰਗਾ ਜੀ ਕੀ ਜੈ! ਹੇ ਮਾਤ ਗੰਗੇ ਤੇਰੀ ਸਦਾ ਈ ਜੈ।) ਜਾਂ ਬੇੜ੍ਹਾ ਅੱਗੇ ਨੰਘੇ ਤਾਂ ਕੁਛ ਸੰਗ ਗੰਗਾ ਜੀ ਜਾਣਵਾਲਾ ਫੁਲੌਰ ਦਾ ਮਿਲ ਪਿਆ। ਜਲੰਧਰੀਆਂ ਦੇ ਨਾਲ਼ ਜੋ ਇੱਕ ਭੂਪਾ ਨਾਮੇ ਨਾਈ ਸਾ ਉਸ ਨੇ ਪਛਾਣ ਲਿਆ ਭਈ ਫੁਲੌਰ ਦੇ ਸੰਗ ਵਿੱਚ ਸਾਡੇ ਲਾਲਿਆਂ ਦੇ ਕੁੜਮ ਬੀ ਆਏ ਹੋਏ ਹਨ ਕਿ ਜਿਨਾਂ ਦੀ ਕੁੜੀ ਸਾਡੇ ਹੰਬੀਰੇ ਨੂੰ ਮੰਗੀ ਹੋਈ ਹੈ। ਫਿਰ ਮਨ ਵਿੱਚ ਕਿਹਾ ਭਾਈ ਚੱਲ ਲੈਣ ਦਿਓ ਅੱਜੁ ਜਿੱਥੇ ਡੇਰਾ ਹੋਊ ਉੱਥੇ ਇਨਾਂ ਫੁਲੌਰੀਆਂ ਨੂੰ ਦੱਸ ਦੇਣਾ ਹੈ ਭਈ ਤੁਹਾਡੇ ਕੁੜਮ ਬੀ ਜਲੰਧਰਵਾਲ਼ੇ ਆਏ ਹੋਏ ਅਰ ਨਾਲ਼ੇ ਮੁੰਡਾ ਹੰਬੀਰਚੰਦ ਬੀ ਆਇਆ ਹੋਇਆ ਹੈ। ਜਾਂ ਉਸ ਦਿਨ ਸਭਨਾਂ ਦਾ ਡੇਰਾ ਲੁਦੇਹਾਲੇ ਹੋਇਆ ਤਾਂ ਭੂਪੇ ਨਾਈ ਨੇ ਡੌਲ ਨਾਲ਼ ਦੋਹੀਂ ਪਾਸੀਂ ਖਬਰ ਕਰ ਦਿੱਤੀ ਭਈ ਤੁਹਾਡੇ ਕੁੜਮ ਉੱਤਰੇ ਹੋਏ ਹਨ॥

ਫੁਲੌਰੀਆਂ ਨੂੰ ਪਹਿਲਾਂ ਤਾ ਕੁਛ ਚਿੰਤਾ ਜੇਹੀ ਹੋਈ ਪਰ ਫੇਰ ਮਨ ਵਿੱਚ ਵਿਚਾਰ ਕੀਤੀ ਭਈ ਪ੍ਰੁਣ ਮੂੰਹ ਲੁਕੋਣਾ ਅੱਛਾ ਨਹੀਂ ਦੋਹੀਂ ਪਾਸੀਂ ਖਬਰ ਹੋ ਗਈ ਹੈ ਚਲੋ ਔਖੇ ਸੌਖੇ ਮੱਥਾ ਟੇਕ ਆਇਜੇ। ਉਨਾਂ ਦੇ ਨਾਲ਼ ਇੱਕ ਸਿਆਣਾ ਸਾ ਉਸ ਨੂੰ ਪੁੱਛਣ ਲੱਗੇ ਕਿ ਤਾਇਆ ਜੋ ਜਿਨਾਂ ਦੇ ਘਰ ਸਾਡੀ ਤਾਨੀ ਮੰਗੀ ਹੋਈ ਹੈ ਓਹ ਸਾਡੇ ਕੁੜਮ ਅਹੁ ਸਾਹਮਣੇ ਉੱਤਰੇ ਹੋਏ ਹਨ ਸਾਨੂੰ ਤੁਸੀਂ ਸਲਾਹ ਦੇਵੋ ਕਿ ਪ੍ਰੁਣ ਕੀ ਕਰਨਾ ਚਾਹਿਜੇ?

ਤਾਏ ਨੇ ਕਿਹਾ ਭਾਈ ਬੀਬਾ ਤੁਸੀਂ ਸਿਆਣੇ ਹੀ ਹੋਂ ਨਾ ਕੁਛ ਫੁੱਲ ਪੱਤਰ ਜਰੂਰ ਮੱਥਾ ਟੇਕਣਾ ਹੀ ਪਊ ਕਿਉਂ ਜੋ ਸਿਆਣੇ ਆਖ ਗਏ ਹਨ ( ਚਾਰੋਂ ਘਟਿਆ ਸੋ ਮੋਇਆਂ ਬੁਹਾਰੋਂ ਘਟਿਆ ਸੋ ਮੋਇਆ ) ਸੋ ਅੱਛਾ ਜਿੱਥੇ ਸਉ ਪੰਜਾਹ ਰੁਪੈ ਜਾ ਤੁਸੀਂ ਗੰਗਾ ਵਾਸਤੇ ਬਣਿਆ ਹੈ ਉੱਥੇ ਚਾਰ ਰੁਪੈਜੇ ਉਨ੍ਹਾਂ ਦੀ ਬੀ ਨਜਰ ਕਰ ਛੱਡੋ। ਫੇਰ ਆਖਿਆ ਭਈ ਏਹ ਤਾ ਭੜੂਏ ਕੋਈ ਬੜੇ ਕੰਜਰ ਹਨ ਜੋ ਮਿਲਣੀ ਲੈਣੇ ਦੇ ਮਾਰੇ ਐਨ ਸਾਹਮਣੇ ਆਣ ਉੱਤਰੇ ਹਨ। ਨਾ ਬਾਵਾ ਇਹ ਬਿਸਰਮੀ ਤਾ ਕਦੀ ਕਿਤੇ ਨਹੀਂ ਦੇਖੀ ਭਈ ਕੋਈ ਕੁੜਮਾਂ ਦੇ ਸੌਰੀਂ ਆ ਚੜ੍ਹੇ। ਭਲਾ ਤੁਸੀਂ ਤਾ ਲਾਲਾ ਜੀ ਸਰਦੇ-ਵਰਦੇ ਠਹਿਰੇ ਚਾਰ ਰੁਪੈਜੇ ਖਰਚ ਲੈਣੇ ਤੁਹਾ ਨੂੰ ਕੁਛ ਔਖੇ ਨਹੀਂ ਪਰ ਜੇ ਕਿਸੇ ਅਮ੍ਹਾਤੜ ਨਾਲ਼ ਇਹੋ ਜਿਹੀ ਹੁੰਦੀ ਤਾਂ ਪੈਰ ਉੱਤੇ ਕਿਹੜੇ ਖੂਹ ਪੈਂਦਾ?

ਉਨ੍ਹੀਂ ਆਖਿਆ ਤਾਇਆ ਜੀ ਤੁਸੀ ਜਾਣਦੇ ਹੋਂ ਕਿ ਏਹ ਜਲੰਧਰੀਏ ਬੜੇ ਬਿਸਰਮ ਹੁੰਦੇ ਹਨ ਸੋ ਅੱਛਾ ਸਾ ਨੂੰ ਤਾ ਜਹਾਨ ਰੱਖਣਾ ਚਾਹਿਜੇ ਨਾ? ਹੁਣ ਤੁਸੀਂ ਸਾ ਨੂੰ ਇਹ ਦੱਸੋ ਭਈ ਕੀ ਕੁਛ ਲੈ ਚਲਿਜੇ?

ਤਾਏ ਨੇ ਕਿਹਾ ਭਈ ਜੈਰਾਮਾ ਭਲਾ ਤੇਤੋਂ ਕੋਈ ਬੁਹਾਰ ਭੁੱਲਿਆ ਹੋਇਆ ਹੈ ਜੋ ਜੋ ਕੁਛ ਤੁਹਾਡੀ ਪਿਤਾਪੁਰਖੀ ਹੈ ਸੋ ਲੈ ਚਲੋ॥

ਉਨ੍ਹਾਂ ਝੱਟ ਇੱਕੀ ਰੁਪੈਜੇ ਥਾਲ਼ੀ ਵਿੱਚ ਪਾਕੇ ਪੰਜ ਦਸ ਮਨੁੱਖ ਆਪਣੇ ਸੈਹਰ ਦੇ ਨਾਲ਼ ਲੈਕੇ ਆਪਣੇ ਕੁੜਮ ਨੂੰ ਮਿਲਣੀ ਜਾ ਕੀਤੀ। ਅਰ ਪੰਜ ਰੁਪੈਜੇ ਜੁਦੇ ਕੱਢਕੇ ਮੁੰਡੇ ਦੇ ਹੱਥ ਦਿੱਤੇ। ਉਸ ਵੇਲੇ ਜਲੰਧਰੀਆਂ ਵਲੋਂ ਧੰਨ ਧੰਨ ਹੋਣ ਲੱਗੀ ਅਰ ਫੁਲੌਰੀਏ ਰਾਮਰਾਮ ਕਹਿਕੇ ਆਪਣੇ ਡੇਰੇ ਨੂੰ ਚਲੇ ਆਏ॥

ਦੂਜੇ ਦਿਨ ਜਾਂ ਲੁਦੇਹਾਣੇ ਤੇ ਜੈਕਾਰੇ ਬੁਲਾਉਂਦੇ ਹੋਏ ਤੁਰੇ ਤਾਂ ਇੱਕ ਜਗਾ ਕੋਈ ਜਲੰਧਰੀਆ ਕਿਸੇ ਫੁਲੌਰ ਦੇ ਮਨੁੱਖ ਨੂੰ ਮਿਲਿਆ

ਆਪਸ ਵਿੱਚੋਂ ਗੱਲਾਂ ਕਰਦੇ ਕਰਦੇ ਜਲੰਧਰੀਏ ਨੇ ਪੁੱਛਿਆ ਲਾਲਾ ਜੀ ਏਹ ਜੋ ਕਲ ਸਾਡੇ ਲਾਲਿਆਂ ਨੂੰ ਮਿਲਣੀ ਕਰ ਗਏ ਹਨ ਕੌਣ ਖੱਤਰੀ ਸੇ ?

ਉਸ ਨੈ ਕਿਹਾ ਜੀ ਭੰਡਾਰੀ ਖੱਤਰੀ।

ਜਲੰਧਰੀਏ ਨੇ ਕਿਹਾ ਭੰਡਾਰੀ ਤਾ ਬਟਾਲੇ ਵਿਚ ਬਡੇ ਆਦਮੀ ਦੱਸੀਦੇ ਹਨ ਕੀ ਏਹ ਬੀ ਉਨ੍ਹਾਂ ਵਿੱਚੋਂ ਹੀ ਹਨ ?

ਉਸ ਨੇ ਕਿਹਾ ਨਹੀਂ ਉਨ੍ਹਾਂ ਦੀ ਮੂੰਹੀਂ ਹੋਰ ਅਰ ਏਹ ਸਾਡੇ ਫੁੱਲੌਰਵਾਲੇ ਹੋਰ ਮੂੰਹੀਂ ਦੇ ਹਨ ਓਹ ਕੀ ਜਾਣਿਜੇ ਪਾਟਲੀ ਕੇ ਭੇਰੀ ਭੰਡਾਰੀ ਹਨ ਪਰ ਏਹ ਸਾਡੇ ਸੈਹਰਵਾਲੇ ਬੋਰਪਾਲੀ ਭੰਡਾਰੀ ਸਦਾਉਂਦੇ ਹਨ॥

ਜਲੰਧਰੀਏ ਨੇ ਕਿਹਾ ਲਾਲਾ ਜੀ ਖੱਤਰੀਆਂ ਦੀਆਂ ਜਾਤਾਂ ਦਾ ਬੀ ਕੁਛ ਅੰਤ ਨਹੀਂ ਆਉਂਦਾ ਨਿੱਤ ਨਮੀਆਂ ਹੀ ਸੁਣੀਦੀਆਂ ਹਨ। ਜੇਹਾਕੁ ਦੇਖੋ ਹੱਡ ਚੰਮ ਧੱਦਲ, ਏਹ ਜਾਤਾਂ ਬੀ ਖੱਤਰੀਆਂ ਦੀਆਂ ਹੀ ਸੁਣੀਆਂ ਜਾਂਦੀਆਂ ਹਨ। ਭਲਾ ਜੀ ਇੱਕ ਗੱਲ ਮੈਂ ਹੋਰ ਪੁੱਛਦਾ ਹਾਂ ਪਰੂੰ ਜੋ ਅਸੀਂ ਫੁਲੌਰ ਦੇ ਭੰਡਾਰੀਆਂ ਦੀ ਇੱਕ ਬੁਰੀ ਜੇਹੀ ਗੱਲ ਸੁਣੀ ਸੀ ਉਹ ਸੱਚ ਹੈ ਕੇ ਝੂਠ ?

ਉਸ ਨੇ ਪੁਛਿੱਆ ਕਿਹੜੀ ?

ਜਲੰਧਰੀਆ ਬੋਲਿਆ ਸੁਣਿਆ ਸਾ ਭਈ ਉਨ੍ਹਾਂ ਦੀ ਇੱਕ ਰੰਡੀ ਨੂੰਹ ਨੂੰ ਹਰਾਮ ਦਾ ਮੁੰਡਾ ਜੰਮਿਆ ਹੈ ਅਰ ਉਨ੍ਹਾਂ ਨੇ ਉਸ ਤੀਮੀ ਨੂੰ ਘਰੋਂ ਬਾਹਰ ਨਾ ਕੱਢਿਆ॥

ਫੁਲੌਰੀਏ ਨੇ ਆਖਿਆ ਨਾ ਜੀ ਮੁੱਕਰਿਜੇ ਕਿੱਉ ਇਹ ਗੱਲ ਠੀਕ ਸੱਚੀ ਹੈ। ਘਰੋਂ ਬਾਹਰ ਕੱਢਣਾ ਤਾ ਇੱਕ ਵਲ ਰਿਹਾ ਸਗੋਂ ਉਸ ਤੀਮੀ ਦੇ ਸਕੇ ਜੇਠ ਉਸ ਮੁੰਡੇ ਨੂੰ ਅੱਠੇ ਪਹਿਰ ਖਿਡਾਉਂਦੇ ਅਰ ਬਜਾਰਾਂ ਵਿਚ ਕਨੇੜੀ ਚੁੱਕੀ ਫਿਰਦੇ ਹਨ। ਅਰ ਜੇ ਉਸ ਮੁੰਡੇ ਦਾ

ਰਤਾਕੁ ਸਿਰ ਤੱਤਾ ਹੋਵੇ ਤਾਂ ਸੌ ਸੌ ਜਤਨ ਕਰਦੇ ਅਰ ਸੁੱਖਾਂ ਸੀਰਨੀ-ਆਂ ਦਿੰਦੇ ਹਨ।

ਜਲੰਧਰੀਏ ਨੇ ਕਿਹਾ ਫੇਟੇ ਸਹੁਰਿਓ ਨੱਕਵੱਢਿਓ। ਭਲਾ ਜੋ ਹੋਰ ਸਰੀਕੇ ਦੀ ਦੱਸੋ ਉਨਾਂ ਨਾਲ਼ ਹੁੱਕਾ ਪਾਣੀ ਪੀਂਦਾ ਹੈ ਕੇ ਨਹੀਂ? ਅਰ ਨਗਰ ਵਿੱਚ ਉਨਾਂ ਦਾ ਬਰਤ ਬੁਹਾਰ ਹੈ?

ਫੁਲੌਰੀਆ ਬੋਲਿਆ ਲਾਲਾ ਜੀ ਕਹੀ ਹੋਈ ਗੱਲ ਦੂਰ ਜਾ ਰਹਿੰਦੀ ਹੈ ਪਰ ਅੱਛਾ ਤੁਸੀਂ ਪੁੱਛਿਆ ਤਾ ਦੱਸਣਾ ਪਿਆ। ਸਾਗ ਸਰੀਕਾ ਅਰ ਸੈਹਰ ਉਨਾਂ ਨਾਲ਼ ਹੁੱਕਾ ਪੀਂਦਾ ਅਰ ਬਰਤਦਾ ਹੈ ਕਿਤੇ ਰੋਕ ਟੋਕ ਨਹੀਂ ਹਾਂ ਪਹਿਲਾਂ ਤਾ ਕੋਈ ਦਿਨ ਸਰੀਕੇ ਨੇ ਇਹ ਪਖੰਡ ਬਲਾਇਆ ਸਾ ਭਈ ਇਨਾਂ ਨਾਲ਼ ਹੁੱਕਾ ਨਹੀਂ ਪੀਣਾ ਅਰ ਉਸ ਤੀਮੀਂ ਨੂੰ ਘਰ ਨਹੀਂ ਬੜਨ ਦੇਣਾ ਪਰ ਹੁਣ ਕੁਛ ਵਿਚਾਰ ਨਹੀਂ। ਉਸ ਦੇ ਜੇਠ ਹੁਕਾ ਬੀ ਸਾਰੇ ਪੀਂਦੇ ਫਿਰਦੇ ਹਨ ਅਰ ਉਹ ਤੀਮੀਂ ਬੀ ਸਭਨਾਂ ਨਾਲੋਂ ਉੱਚੀ ਬਣੀ ਫਿਰਦੀ ਹੈ। ਸਗੋਂ ਸੰਗ ਸਿਆ-ਪੇ ਜਿੱਥੇ ਸੈਹਰ ਵਿੱਚ ਉਹ ਜਾਂਦੀ ਹੈ, ਹੈ ਜਗ ਚਤੁਰ, ਸਭ ਤੇ ਅੱਗੇ ਬਧਕੇ ਖੜੀ ਹੁੰਦੀ ਹੈ। ਜਿਹਾਕੁ ਕਿਸੇ ਗੁਣੀ ਨੇ ਕਿਹਾ ਹੈ ਕਿ ( ਚੋਰ ਉਚੱਕਾ ਚੌਧਰੀ ਗੁੰਡੀ ਰੰਨ ਪਰਧਾਨ ॥ )

ਜਲੰਧਰੀਆ ਬੋਲਿਆ ਨਾ ਓਏ ਲਾਲਿਆ ਸਾਡੇ ਸੈਹਰ ਤਾ ਅਜੇ ਅਹੀਆਂ ਜੇਹੀਆਂ ਗਲਾਂ ਦਾ ਬਹੁਤ ਬੋਕ ਹੈ। ਭਾਈਆ ਜੇ ਸਾਡੇ ਸੈਹਰ ਇਹ ਗੱਲ ਹੁੰਦੀ ਤਾਂ ਨਾਲੇ ਤਾ ਉਸ ਰੰਨ ਦਾ ਨੱਕ ਬੱਢਕੇ ਸੈਹਰੋਂ ਬਾਹਰ ਕੱਢਦੇ ਅਰ ਨਾਲੇ ਉਸ ਦੇ ਜੇਠਾਂ ਸਹੁਰਿਆਂ ਨੂੰ ਕਿਤੇ ਬਰਤਣਾ ਨਾ ਮਿਲਦਾ॥

ਫੁਲੌਰਿਯੇ ਨੇ ਕਿਹਾ ਲਾਲਾ ਜੀ ਤੁਸੀਂ ਨੱਕ ਬੱਢਣਾ ਕਹਿੰਦੇ ਹੋਂ ਸਾਡੇ ਇਹ ਕਰਤੂਤ ਹੋ ਰਹੀ ਹੈ ਕਿ ਜਿੱਦਣ ਦਾ ਉਸ ਰੰਨ ਨੂੰ ਮੁੰਡਾ ਜੰਮ ਪਿਆ ਹੈ ਉਸ ਦਿਨ ਤੇ ਸਰਮ ਹਿਯਾ ਦੀ ਲੋਈ ਲਾਹਕੇ ਉਹ ਐਹੀ ਨਿਰਿੱਛ ਲਾਡਲੀ ਹੋ ਗਈ ਹੈ ਕਿਸੇ ਦਾ ਲਿਹਾਜ਼ ਨਹੀਂ ਰੱਖ-

ਦੀ। ਸਾਰਾ ਦਿਨ ਕੰਘੀ ਪੱਟੀ ਅਰ ਦਦਾਸਾ ਸੁਰਮਾ ਕਰਕੇ ਮੁੰਡੇ ਨੂੰ ਕੁੱਛੜ ਲਈ ਸਰੀਕੇ ਦੇ ਸਾਹਮਣੇ ਗਲ਼ੀ ਕੂਚੇ ਪਈ ਫਿਰਦੀ ਰਹਿੰਦੀ ਹੈ। ਅਰ ਜੇਹੇ ਹੀ ਭੜੂਏ ਉਸ ਦੇ ਜੇਠ ਹਨ ਕਿ ਜੇਹਾ ਗਹਿਣਾ ਕੱਪੜਾ ਉਹ ਚਾਹੇ ਇੱਕ ਪਲ ਵਿੱਚ ਬਣਵਾ ਦਿੰਦੇ ਹਨ। ਗੱਲ ਕਾਹਦੀ ਉਸ ਭਾਗਵਾਨ ਨੇ ਸਹਿਰ ਅਰ ਬਾਹਰ ਦਾ ਮੁਣਸੀ ਮੁਸੱਦੀ ਆਪ-ਣਾ ਬਗਾਨਾ ਇੱਕ ਬਾਰ ਸਭ ਨੂੰ ਟੰਗ ਹੇਠ ਦੀ ਲੰਘਾ ਛੱਡਿਆ ਹੋਣਾ ਅਰ ਕੋਈ ਸੁੱਕਾ ਨਹੀਂ ਛੱਡਿਆ ਹੋਣਾ। ਪਰ ਜੇਠਾਂ ਸਹੁਰਿਆਂ ਦੇ ਮਨ ਵਿੱਚ ਕੀ ਮਜਾਲ ਹੈ ਜੋ ਚਾਉਲ਼ ਗੈਰਤ ਆਉਂਦੀ ਹੋਵੇ। ਸਗੋਂ ਗਲ਼ੀ ਕੂਚੇ ਜੇ ਕਿਸੇ ਗੱਭਰੂ ਨਾਲ਼ ਉਸ ਨੂੰ ਹੱਸਦੀ ਦੇਖ ਲੈਣ ਤਾ ਚੁੱਪ ਕੀਤੇ ਲੰਘ ਜਾਂਦੇ ਹਨ। ਅਰ ਨਾ ਕੁਛ ਸਰੀਕਾ ਹੀ ਉਸ ਨੂੰ ਝਿੜਕ ਕੇ ਬਠਾਲ਼ਦਾ ਹੈ ਕਿ ਸਹੁਰੀਏ ਪਿੱਛੇ ਤਾ ਜੋ ਕੁਛ ਹੋਇ-ਆ ਸੋ ਹੋਇਆ ਪਰ ਅੱਗੇ ਨੂੰ ਤਾ ਸਬਰ ਕਰਕੇ ਬੈਠ॥

ਜਲੰਧਰੀਆ ਬੋਲਿਆ ਲਾਲਾ ਜੀ ਭਾਵੇਂ ਤੂੰ ਸਾ ਨੂੰ ਕੁਛ ਆਖ ਛੱਡੀਂ ਪਰ ਤੁਹਾਡਾ ਸੈਹਰ ਐਸ ਗੱਲੋਂ ਤਾਂ ਬੜਾ ਬਿਸਰਮ ਦੇਖਿਆ। ਭਲਾ ਇਹ ਤਾ ਦੱਸੋ ਕਿ ਲੋਕ ਆਪਣੀਆਂ ਧੀਆਂ ਨੂਹਾਂ ਅਰ ਕੁੜੀਆਂ ਚਿੜੀਆਂ ਨੂੰ ਉਹ ਦੇ ਪਾਸ ਤਾ ਨਹੀਂ ਬੈਠਣ ਦਿੰਦੇ ਕਿੰਉਂਕਿ ਉਹ ਦੀ ਬੈਠਕ ਬੈਠਕੇ ਤਾ ਸਭ ਦੀ ਮੱਤ ਮਾਰ ਹੋ ਜਾਵੇ?

ਫੁਲੌਰੀਆ ਬੋਲਿਆ ਲਾਲਾ ਜੀ ਉਹ ਦੇ ਕੋਲ਼ ਤਾ ਤੀਮੀਆਂ ਕੁੜੀਆਂ ਦਾ ਮੇਲਾ ਲੱਗਾ ਰਹਿੰਦਾ ਹੈ। ਅਰ ਜਦ ਉਹ ਕਿਸੇ ਵੇਲੇ ਆਪਣੇ ਜਾਰਾਂ ਦੋਸਤਾਂ ਵਲੋਂ ਬਿਹੁਲ ਪਾਕੇ ਆਪਣੇ ਬੇਹੜੇ ਵਿੱਚ ਚਰਖਾ ਡਾਹਕੇ ਬੈਠਦੀ ਹੈ ਤਾਂ ਸਾਰੇ ਬੇਹੜੇ ਦੀਆਂ ਕੁੜੀਆਂ ਤੀਮੀ-ਆਂ ਆਪ ਆਕੇ ਉਸ ਦੇ ਕੋਲ਼ ਚਰਖਾ ਡਾਹੁੰਦੀਆਂ ਅਰ ਗੀਤ ਗਾਉਂਦੀਆਂ ਹਨ।

ਜਾਂ ਏਹ ਦੋਨੋਂ ਏਹ ਗੱਲਾਂ ਕਰਦੇ ਜਾਂਦੇ ਸੇ ਤਾਂ ਪਿੱਛੋਂ ਇੱਕ ਪੁੰਬਲੀ ਨੇ ਆਕੇ ਜਕਾਰਾ ਬੁਲਾਇਆ ਕਿ ( ਜਕਾਰਾ ਓਏ ਗੰਗਾ ਮਾਈ

ਦੇ ਸੰਤੋ! ਬੋਲ ਗੰਗਾ ਜੀ ਕੀ ਜੈ! ਕੋਈ ਬੋਲਿਆ ਜੇਹੜਾ ਜਕਾਰਾ ਨਾ ਬੁਲਾਊ ਸੋ ਮਾਤਾ ਦਾ ਚੋਰ! ਬੋਲ ਗੰਗਾ ਮਾਈ ਤੇਰੀ ਸਦਾਈ ਜੈ! ਕਿਸੇ ਨੈ ਕਿਹਾ ਜਕਾਰਾ ਬੁਲਾਉਣਵਾਲੇ ਨੂੰ ਮਿੱਠੀਆਂ ਮੁਰਾਦਾਂ! ਬੋਲ ਗੰਗਾ ਜੀ ਕੀ ਜੈ!)

ਜਾਂ ਜਕਾਰੇ ਬੁਲਾ ਚੁੱਕੇ ਤਾਂ ਕੋਈ ਕੋਈ ਜਾਤਰੂ ਅਹੇ ਜਿਹੇ ਗੀਤ ਗਾਉਣ ਲੱਗ ਪਿਆ ਜਿਹੇਕੂ (ਰੰਗੁ ਬਲਿਆ ਹਰਿਦੁਆਰੇ ਗੰਗਾ ਮਾਈ ਰੰਗੁ ਬਲਿਆ। ਗੰਗਾ ਜਮੁਨਾ ਦੋਨੋਂ ਭੈਣਾ ਮਾਰਖੰਡਾ ਤੇਰਾ ਬੜਾ ਤਰਾਉ, ਚਲੁ ਸੰਤਾ ਗੰਗਾ ਜੀ ਨ੍ਹਾਉ। ਰੰਗੁ ਬਲਿਆ ਹਰਿਦੁ-ਆਰੇ ਗੰਗਾਮਾਈ ਰੰਗੁ ਬਲਿਆ) ਇਸੇ ਤਰਾਂ ਨਿੱਤ ਤੁਰਦੇ ਤੁਰਦੇ ਜਾਂ ਜਮਨਾ ਪੁਰ ਪਹੁੰਚੇ ਤਾਂ ਫੇਰ ਕਈ ਲੋਕ ਤਾ ਅਸਨਾਨ ਕਰਕੇ ਪਿੰਡ ਤਰਾਉਣ ਲੱਗ ਗਏ ਅਰ ਕਈ ਆਪਣੀ ਸੰਧਿਆ ਗਾਤਰੀ ਅਰ ਪਾਠ ਪੂਜਾ ਕਰਨ ਲੱਗ ਪਏ। ਜਿਨਾਂ ਨੂੰ ਕੋਈ ਮੰਤਰ ਜਾਂ ਪਾਠ ਨਹੀਂ ਆਉਂਦਾ ਸਾ ਉਹ ਪਾਣੀ ਵਿੱਚ ਵੜਕੇ ਅਹੇ ਜਿਹੇ ਮਨ ਕਥੀ ਸਲੋਕ ਪੜ੍ਹਨ ਲੱਗ ਪਏ ਜਿਹਾਕੂ। (ਜੈ ਜੈ ਜਮਨਾ ਮਾਈ। ਜੈ ਜੈ ਗੰਗਾ। ਜੈ ਨੀਲਧਾਰਾ ਜੀ ਕੀ।) ਕੋਈ ਬੋਲਿਆ ਹਰ ਹਰ ਹਰ ਹਰ ਜਲ ਮਿਲਿਆ ਪਰਮੇਸੁਰ ਮਿਲਿਆ ਜਲ ਕਾ ਜਾਮਾ ਪਹਿਨ ਕੇਤਨ ਕੀ ਗਈ ਬਲਾ) ਕੋਈ ਬੋਲਿਆ ਗੰਗਾ ਗਜਾ ਗੁਦਾਵਰੀ ਤੀਰਥ ਬਡੇ ਪਰਾਗ, ਛਾਲੀ ਬਡੀ ਸਮੁੰਦਰ ਕੀ ਪਾਪ ਕਟੇ ਹਰਦੁਆਰ)॥

ਜਾਂ ਸਭੇ ਨ੍ਹਾ ਚੁੱਕੇ ਤਾਂ ਇੱਕ ਬੋਲਿਆ ਹਾਇ ਮੇਰੀ ਗਠੜੀ ਕਿੱਥੇ ਗਈ। ਮੈਂ ਐਥੇ ਰੱਖਕੇ ਅਜੇ ਹੁਣ ਨ੍ਹਾਉਣ ਬੜਿਆ ਸਾ ਆਉਂਦੇ ਨੂੰ ਕੋਈ ਹਤਿਆਰਾ ਹੂੰਝਾ ਫੇਰ ਗਿਆ॥

ਪਾਸੋਂ ਕੋਈ ਕਿਸੇ ਦੂਜੇ ਨੂੰ ਬੋਲਿਆ ਅੱਛਾ ਹੋਇਆ ਸਹੁਰੇ ਦੀ ਗਠੜੀ ਗੁਆਚੀ ਜਿੱਦਣ ਦਾ ਘਰੋਂ ਤੁਰਿਆ ਹੈ ਨ ਕਿਸੇ ਸਾਧ ਬ੍ਰਹਮਣ ਨੂੰ ਕੋਈ ਪੈਸਾ, ਅਰ ਨ ਕਿਸੇ ਨੂੰ ਮੁੱਠੀ ਕਸਾਰ ਦੀ। ਸਹੁਰਾ ਜਿੱਥੇ ਨ੍ਹਾਉਣ ਧੋਣ ਲੱਗੇ ਲਗੋਟੀ ਨਚੋੜਕੇ ਗਪਲ਼ ਗਪਲ਼ ਖਾਣ

ਦੀ। ਸਾਰਾ ਦਿਨ ਕੰਘੀ ਪੱਟੀ ਅਰ ਦਦਾਸਾ ਸੁਰਮਾ ਕਰਕੇ ਮੂੰਡੇ ਨੂੰ ਕੁੱਛੜ ਲਈ ਸਰੀਕੇ ਦੇ ਸਾਹਮਣੇ ਗਲ਼ੀ ਕੂਚੇ ਪਈ ਫਿਰਦੀ ਰਹਿੰਦੀ ਹੈ। ਅਰ ਜੇਹੇ ਹੀ ਭੜੂਏ ਉਸ ਦੇ ਜੇਠ ਹਨ ਕਿ ਜੇਹਾ ਗਹਿਣਾ ਕੱਪੜਾ ਉਹ ਚਾਹੇ ਇੱਕ ਪਲ ਵਿੱਚ ਬਣਵਾ ਦਿੰਦੇ ਹਨ। ਗੱਲ ਕਾਹਦੀ ਉਸ ਭਾਗਵਾਨ ਨੇ ਸਹਿਰ ਅਰ ਬਾਹਰ ਦਾ ਮੁਲਖੀ ਮੁਸੱਦੀ ਆਪ-ਣਾ ਬਗਾਨਾ ਇੱਕ ਵਾਰ ਸਭ ਨੂੰ ਟੰਗ ਹੇਠ ਦੀ ਲੰਘਾ ਛੱਡਿਆ ਹੋਣਾ ਅਰ ਕੋਈ ਸੁੱਕਾ ਨਹੀਂ ਛੱਡਿਆ ਹੋਣਾ। ਪਰ ਜੇਠਾਂ ਸਹੁਰਿਆਂ ਦੇ ਮਨ ਵਿੱਚ ਕੀ ਮਜਾਲ ਹੈ ਜੋ ਚਾਉਲ਼ ਗੈਰਤ ਆਉਂਦੀ ਹੋਵੇ। ਸਗੋਂ ਗਲ਼ੀ ਕੂਚੇ ਜੇ ਕਿਸੇ ਗੱਭਰੂ ਨਾਲ਼ ਉਸ ਨੂੰ ਹੱਸਦੀ ਵੇਖ ਲੈਣ ਤਾ ਚੁੱਪ ਕੀਤੇ ਲੰਘ ਜਾਂਦੇ ਹਨ। ਅਰ ਨਾ ਕੁਛ ਸਰੀਕਾ ਹੀ ਉਸ ਨੂੰ ਝਿੜਕਕੇ ਬਠਾਲ਼ਦਾ ਹੈ ਕਿ ਸਹੁਰੀਏ ਪਿੱਛੇ ਤਾ ਜੋ ਕੁਛ ਹੋਇ-ਆ ਸੋ ਹੋਇਆ ਪਰ ਅੱਗੇ ਨੂੰ ਤਾ ਸਬਰ ਕਰਕੇ ਬੈਠ॥

ਜਲੰਧਰੀਆ ਬੋਲਿਆ ਲਾਲਾ ਜੀ ਭਾਵੇਂ ਤੂੰ ਸਾ ਨੂੰ ਕੁਛ ਆਖ ਛੱਡੀਂ ਪਰ ਤੁਹਾਡਾ ਸੈਹਰ ਐਸ ਗੱਲੋਂ ਤਾਂ ਬੜਾ ਬਿਸਰਮ ਦੇਖਿਆ। ਭਲਾ ਇਹ ਤਾ ਦੱਸੋ ਕਿ ਲੋਕ ਆਪਣੀਆਂ ਧੀਆਂ ਨੂਹਾਂ ਅਰ ਕੁੜੀਆਂ ਚਿੜੀਆਂ ਨੂੰ ਉਹ ਦੇ ਪਾਸ ਤਾ ਨਹੀਂ ਬੈਠਣ ਦਿੰਦੇ ਕਿੰਉਕਿ ਉਹ ਦੀ ਬੈਠਕ ਬੈਠਕੇ ਤਾ ਸਭ ਦੀ ਮੱਤ ਮਾਰ ਹੋ ਜਾਵੇ?

ਫੁਲੌਰੀਆ ਬੋਲਿਆ ਲਾਲਾ ਜੀ ਉਹ ਦੇ ਕੋਲ਼ ਤਾ ਤੀਮੀਆਂ ਕੁੜੀਆਂ ਦਾ ਮੇਲਾ ਲੱਗਾ ਰਹਿੰਦਾ ਹੈ। ਅਰ ਜਦ ਉਹ ਕਿਸੇ ਵੇਲੇ ਆਪਣੇ ਜਾਰਾਂ ਦੋਸਤਾਂ ਵਲੋਂ ਬਿਹੁਲ ਪਾਕੇ ਆਪਣੇ ਬੇਹੜੇ ਵਿੱਚ ਚਰਖਾ ਡਾਹਕੇ ਬੈਠਦੀ ਹੈ ਤਾਂ ਸਾਰੇ ਬੇਹੜੇ ਦੀਆਂ ਕੁੜੀਆਂ ਤੀਮੀ-ਆਂ ਆਪ ਆਕੇ ਉਸ ਦੇ ਕੋਲ਼ ਚਰਖਾ ਡਾਹੁੰਦੀਆਂ ਅਰ ਗੀਤ ਗਾਉਂਦੀਆਂ ਹਨ॥

ਜਾਂ ਏਹ ਦੋਨੋਂ ਏਹ ਗੱਲਾਂ ਕਰਦੇ ਜਾਂਦੇ ਸੇ ਤਾਂ ਪਿੱਛੋਂ ਇੱਕ ਪੁੰਬਲੀ ਨੇ ਆਕੇ ਜਕਾਰਾ ਬੁਲਾਇਆ ਕਿ ( ਜਕਾਰਾ ਓਏ ਗੰਗਾ ਮਾਈ

ਦੇ ਸੰਤੋ ! ਬੋਲ ਗੰਗਾ ਜੀ ਕੀ ਜੈ ! ਕੋਈ ਬੋਲਿਆ ਜੇਹੜਾ ਜਕਾਰਾ ਨਾ ਬੁਲਾਊ ਸੋ ਮਾਤਾ ਦਾ ਚੋਰ ! ਬੋਲ ਗੰਗਾ ਮਾਈ ਤੇਰੀ ਸਦਾਈ ਜੈ ! ਕਿਸੇ ਨੈ ਕਿਹਾ ਜਕਾਰਾ ਬੁਲਾਉਣਵਾਲੇ ਨੂੰ ਮਿੱਠੀਆਂ ਮੁਰਾਦਾਂ ! ਬੋਲ ਗੰਗਾ ਜੀ ਕੀ ਜੈ ! )

ਜਾਂ ਜਕਾਰੇ ਬੁਲਾ ਚੁੱਕੇ ਤਾਂ ਕੋਈ ਕੋਈ ਜਾਤਰੂ ਅਜੇਹੇ ਗੀਤ ਗਾਉਣ ਲੱਗ ਪਿਆ ਜਿਹੇਕੂ ( ਰੰਗੁ ਬਣਿਆ ਹਰਿਦੁਆਰੇ ਗੰਗਾ ਮਾਈ ਰੰਗੁ ਬਣਿਆ। ਗੰਗਾ ਜਮੁਨਾ ਦੋਨੋਂ ਭੈਣਾ ਮਾਰਖੰਡਾ ਤੇਰਾ ਬਡਾ ਭਰਾਉ, ਚਲੁ ਸੰਤਾ ਗੰਗਾ ਜੀ ਨ੍ਹਾਉ। ਰੰਗੁ ਬਣਿਆ ਹਰਿਦੁ-ਆਰੇ ਗੰਗਾਮਾਈ ਰੰਗੁ ਬਣਿਆ ) ਇਸੇ ਤਰਾਂ ਨਿੱਤ ਤੁਰਦੇ ਤੁਰਦੇ ਜਾਂ ਜਮਨਾ ਪੁਰ ਪਹੁੰਚੇ ਤਾਂ ਫੇਰ ਕਈ ਲੋਕ ਤਾ ਅਸਨਾਨ ਕਰਕੇ ਪਿੰਡ ਭਰਾਉਣ ਲੱਗ ਗਏ ਅਰ ਕਈ ਆਪਣੀ ਸੰਧਿਆ ਗਾਤ੍ਰੀ ਅਰ ਪਾਠ ਪੂਜਾ ਕਰਨ ਲੱਗ ਪਏ। ਜਿਨ੍ਹਾਂ ਨੂੰ ਕੋਈ ਮੰਤਰ ਜਾਂ ਪਾਠ ਨਹੀਂ ਆਉਂਦਾ ਸਾ ਉਹ ਪਾਣੀ ਵਿੱਚ ਵੜਕੇ ਅਜੇਹੇ ਮਨ ਕਥੀ ਸਲੋਕ ਪੜ੍ਹਨ ਲੱਗ ਪਏ ਜਿਹਾਕੂ। ( ਜੈ ਜੈ ਜਮਨਾ ਮਾਈ। ਜੈ ਜੈ ਗੰਗਾ। ਜੈ ਨੀਲਧਾਰਾ ਜੀ ਕੀ। ) ਕੋਈ ਬੋਲਿਆ ਹਰ ਹਰ ਹਰ ਹਰ ਜਲ ਮਿਲਿਆ ਪਰਮੇਸੁਰ ਮਿਲਿਆ ਜਲ ਕਾ ਜਾਮਾ ਪਹਿਨ ਕੇ ਤਨ ਕੀ ਗਈ ਬਲਾ ) ਕੋਈ ਬੋਲਿਆ ਗੰਗਾ ਗਯਾ ਗੁਦਾਵਰੀ ਤੀਰਥ ਬਡੇ ਪਰਾਗ, ਛਾਲੀ ਬਡੀ ਸਮੁੰਦਰ ਕੀ ਪਾਪ ਕਟੇ ਹਰਦੁਆਰ ) ॥

ਜਾਂ ਸਭੋ ਨ੍ਹਾ ਚੁੱਕੇ ਤਾਂ ਇੱਕ ਬੋਲਿਆ ਹਾਇ ਮੇਰੀ ਗਠੜੀ ਕਿੱਥੇ ਗਈ। ਮੈਂ ਐਥੇ ਰੱਖਕੇ ਅਜੇ ਹੁਣ ਨ੍ਹਾਉਣ ਵੜਿਆ ਸਾ ਆਉਂਦੇ ਨੂੰ ਕੋਈ ਹਤਿਆਰਾ ਹੂੰਝਾ ਫੇਰ ਗਿਆ ॥

ਪਾਸੋਂ ਕੋਈ ਕਿਸੇ ਦੂਜੇ ਨੂੰ ਬੋਲਿਆ ਅੱਛਾ ਹੋਇਆ ਸਹੁਰੇ ਦੀ ਗਠੜੀ ਗੁਆਚੀ ਜਿੱਦਣ ਦਾ ਘਰੋਂ ਤੁਰਿਆ ਹੈ ਨ ਕਿਸੇ ਸਾਧ ਬ੍ਰਹਮਣ ਨੂੰ ਕੋਈ ਪੈਸਾ, ਅਰ ਨ ਕਿਸੇ ਨੂੰ ਮੁੱਠੀ ਕਸਾਰ ਦੀ। ਸਹੁਰਾ ਜਿੱਥੇ ਨ੍ਹਾਉਣ ਧੋਣ ਲੱਗੇ ਲਗੋਟੀ ਨਚੋੜਕੇ ਗਪਲ੍ਹ ਗਪਲ੍ਹ ਖਾਣ

ਬੈਠ ਜਾਵੇ। ਚੰਗਾ ਹੋਇਆ ਸਾਲ਼ੇ ਨੂੰ ਧਨੇਸੜੀ ਮਿਲੀ। ਡੂਮਾਂ ਦਾ ਖਟਿਆ ਕੁੱਤੇ ਗਏ ਗੁਆਇ॥ )

ਉਸ ਸੁਲਨਵਾਲੇ ਨੇ ਕਿਹਾ ਭਈ ਸਚੋ ਹੈਨਾ ਤੀਰਥ ਵਰਤ ਆਉਣੇ ਦਾ ਤਾ ਇਹੋ ਫਲ ਹੈ ਕਿ ਕਿਸੇ ਨੂੰ ਕੁਛ ਹੱਥੋਂ ਸਰਿ ਆਵੇ ਨਹੀਂ ਤਾ ਆਦਮੀ ਘਰੇ ਬੈਠਾ ਰਹੇ ਬਾਹਰ ਕਿਉਂ ਨਿੱਕਲੇ। ਪਰ ਐਹੋ ਜਿਹੇ ਸੂਮਾਂ ਦਾ ਇਹੋ ਚੱਜ ਹੁੰਦਾ ਹੈ ਕਿ ਤੀਰਥ ਦੇ ਰਾਹ ਪੈਕੇ ਬੀ ਦਯਾ ਮਨ ਵਿਚ ਨਾ ਆਉਣੀ ਪਰ ਅੱਛਾ ਸਿਆਣੇ ਇਹ ਬੀ ਤਾ ਆਖ ਹੀ ਗਏ ਹੈਨਾ ਕਿ ( ਸੂਮ ਜੋੜੇ ਪਲੀ ਪਲੀ ਤਾ ਰੱਬ ਹੜ੍ਹਾਵੇ ਕੁੱਪਾ ॥ )

ਫੇਰ ਸਭੇ ਤੁਰ ਪਏ ਤਾਂ ਧੀਰੇ ਧੀਰੇ ਗੰਗਾ ਜੀ ਪੁਰ ਪਹੁੰਚੇ। ਉੱਥੇ ਪਹੁੰਚਕੇ ਕਈਆਂ ਦੁਆਬੇ ਦਿਆਂ ਸੈਹਰਾਂ ਦਾ ਸੰਗ ਮਿਲਿਆ ਅਰ ਨੇੜੇ ਤੇੜੇ ਦੇ ਕਈਆਂ ਸਹਿਰਾਂ ਦਿਆਂ ਲੋਕਾਂ ਨੇ ਪਾਸੋਪਾਸ ਬਰੇਤੀ ਵਿੱਚ ਡੇਰੇ ਕਰ ਲਏ। ਜਾਂ ਮਨੁੱਖ ਸਭੇ ਹਰਦੁਆਰ ਅਸਨਾਨ ਕਰਨੇ ਨੂੰ ਚੱਲੇ ਤਾਂ ਤੀਮੀਆਂ ਬੀ ਸਭੇ ਤਿਆਰ ਹੋ ਪਈਆਂ। ਕਿਨੇ ਕਿਹਾ ਚਲ ਭਾਬੇ ਨਾਉਣ। ਕੋਈ ਬੋਲੀ ਚੱਲ ਬੇਬੇ ਜੀਆਂ ਨਾ ਆਇਜੇ। ਕਿਨੇ ਪਾਨੋ ਅਤੇ ਠਾਕੁਰੀ ਅਰ ਭੱਪੀ ਨੂੰ ਸੱਦਿਆ। ਅਰ ਕਿਨੇ ਖੇਮੀ ਅਰ ਬੁੱਧਾਂ ਨੂੰ ਹਾਕ ਮਾਰੀ। ਇੱਕ ਬਹੁਟੀ ਨੇ ਆਪਣੀ ਸੱਸ ਨੂੰ ਪੁੱਛਿਆ ਬੇਬੇ ਜਟੋ ਅਰ ਮਾਲਣ ਅਰ ਗੁੱਜਰੀ ਧਾਰੋ ਸਿੱਬੋ ਦ੍ਰੋਪਤੀ ਸੋਧਾਂ ਨਰੈਣੀ ਰਾਜਾਦੇਈ ਕਰਮੋ ਬੰਨੋ ਬਿਸੋ ਕਿਸਨੀ ਸਾਡੇ ਡੇਰੇ ਦੀਆਂ ਏਹ ਸਾਰੀਆਂ ਬਹੁਟੀਆਂ ਅਰ ਤੀਮੀ-ਆਂ ਨਾਉਣ ਚੱਲੀਆਂ ਹਨ ਜੇ ਤੂੰ ਕਹੇਂ ਤਾਂ ਇਨ੍ਹਾਂ ਦੇ ਨਾਲ਼ ਮੈਂ ਬੀ ਨਾ ਆਵਾਂ?

ਸੱਸ ਨੇ ਕਿਹਾ ਬਹੁਟੀਏ ਤੇਰੀ ਸੱਸ ਦਦੇਹਸ ਅਰ ਪਤੀਹਸ ਅਰ ਹੋਰ ਦਰਾਣੀਆਂ ਜਠਾਣੀਆਂ ਅਰ ਫਫੇਹਸ ਸੁੱਖ ਨਾਲ਼ ਸਭੇ ਆਈਆਂ ਹੋਈਆਂ ਤੇਰੇ ਕੋਲ਼ ਹਨ ਜਦ ਏਹ ਜਾਣਗੀਆਂ ਤਾਂ

ਤੂੰ ਬੀ ਨਾ ਆਵੀਂ ਮੁੰਖੀਸਾਂਦੀ ਤੈਂ ਬਗਾਨੀਆਂ ਨਾਲ਼ ਕਿਉਂ ਜਾਣਾ ਸਾ? ਦੇਖੁ ਤਾ ਤੇਰਾ ਦਦਿਅਹੁਰਾ ਸਹੁਰਾ ਅਰ ਪੜਿਅਹੁਰਾ ਸਭੇ ਧੋਤੀਆਂ ਫੜੀ ਤਿਆਰ ਬੈਠੇ ਹਨ ਇਨਾਂ ਨੂੰ ਛੱਡਕੇ ਬਗਾਨਿਆਂ ਮਰਦਾਂ ਅਰ ਤੀਮੀਆਂ ਨਾਲ਼ ਤੇਰੀ ਜੁੱਤੀ ਜਾਂਦੀ ਹੈ ॥

ਬਹੁਟੀ ਨੇ ਕਿਹਾ ਆਹੋ ਜੀ! ਅਸੀਂ ਤੁਹਾਡਿਆਂ ਸਿਆਣਿਆਂ ਨਾਲ਼ ਜਾਕੇ ਨ ਤਾ ਉੱਚੀ ਤੇ ਕੁਛ ਗੱਲ ਹੀ ਕਰ ਸਕਾਂਗੇ ਅਰ ਨ ਕਿਤੇ ਮੇਲਾ ਹੀ ਦੇਖ ਸਕਾਂਗੇ ਏਹ ਤਾ ਸਭ ਸਾਡੀਆਂ ਹਾਣਦਾਂ ਹਨ। ਸਗੋਂ ਜੇ ਤੂੰ ਕਹੇਂ ਤਾ ਇਨਾਂ ਇੱਕੋ ਜੇਹੀਆਂ ਦੇ ਨਾਲ਼ ਜਾਕੇ ਮੈਂ ਬੀ ਨਾ ਆਵਾਂ। ਅਰ ਜੇ ਤੂੰ ਕਹੇਂਗੀ ਤਾਂ ਘਰਦਿਆਂ ਦੇ ਨਾਲ਼ ਜਾਕੇ ਫੇਰ ਚੁੱਭੀ ਲਾ ਆਵਾਂਗੀ ॥

ਸੱਸੁ ਨੇ ਕਿਹਾ ਬੀਬੀ ਦਾਦੇ ਦੀ ਦਾੜ੍ਹੀ ਹਗਾਉਣ ਤੇਰੀਆਂ ਹਾਣਦਾਂ ਮੈਂ ਤਾ ਤੈ ਨੂੰ ਪਰਾਈਆਂ ਰੰਨਾਂ ਨਾਲ ਕਦੀ ਨਹੀਂ ਭੇਜਣਾ! ਕੇਡੀ ਅੱਲੋਕਾਰੀ ਆਈ ਹੈ ਜਹਾਨ ਦੀਆਂ ਰੰਨਾ ਘਰ ਦਿਆਂ ਨੂੰ ਛੱਡਕੇ ਓਪਰਿਆਂ ਨਾਲ਼ ਤੁਰ ਪੈਂਦੀਆਂ ਹੋ ਲਗੀਆਂ? ਚੱਲ ਹੱਟਕੇ ਬੈਠ ਕੋਈ ਰਾਹ ਦੀ ਗੱਲ ਕਰੀਦੀ ਹੈ ॥

ਬਹੁਟੀ ਨੇ ਕਿਹਾ ਬੇਬੇ ਹਾਹੜ੍ਹੇ ਹਾਹੜ੍ਹੇ ਤੇਰਾ ਭਲਾ ਹੋਵੇ ਕਾਇਆਂ ਦੀ ਸਹੁੰ ਮੈਂ ਹੁਲੇ ਪਿਛਲੀ ਪੈਰੀਂ ਆ ਜਾਊਂਗੀ ਇੱਕ ਵਾਰ ਇਨਾਂ ਦੇ ਨਾਲ਼ ਮੈਂ ਨੂੰ ਜਾਇ ਆਉਣ ਦਿਹ। ਇੱਧਰ ਏਹ ਗੱਲਾਂ ਹੋ ਹੀ ਰਹੀਆਂ ਸੀਆਂ ਕਿ ਇਤਨੇ ਨੂੰ ਓਹ ਸਭੇ ਤੀਮੀਆਂ ਜੋ ਤਿਆਰ ਹੋਈਆਂ ਸੀਆਂ ਕੱਠੀਆਂ ਹੋਕੇ ਉਸ ਬਹੁਟੀ ਕੋਲ਼ ਆਕੇ ਕਹਿਣ ਲੱਗੀਆਂ ਕੁੜੇ ਕਿਰਪੀਏ ਚੱਲ ਨਾ ਆਇਜੇ?

ਬਹੁਟੀ ਨੇ ਕਿਹਾ ਭੈਣੋਂ ਸਾਡੀ ਸੱਸ ਨਹੀਂ ਜਾਣ ਦਿੰਦੀ ਜਾਓ ਤੁਸੀਂ ਨਾਇ ਆਓ ॥

ਓਹ ਸਭ ਆਕੇ ਉਸ ਦੀ ਸੱਸ ਨੂੰ ਬੋਲੀਆਂ ਕਿ ਬੇਬੇ ਕਿਰਪੀ

ਨੂੰ ਸਾਡੇ ਨਾਲ ਨ੍ਹਾਉਣ ਭੇਜ ਦਿਹ ਅਸੀਂ ਕੁੜੀਆਂ ਚਿੜੀਆਂ ਇੱਕ ਵਾਰ ਅੱਗੇ ਜਾਕੇ ਨ੍ਹਾਇ ਆਉਂਦੀਆਂ ਹਾਂ॥

ਸੱਸੁ ਨੇ ਕਿਹਾ ਨਾ ਬੇਬੇ ਸਾਡੇ ਮਰਦ ਗੁੱਸੇ ਹੋਣਗੇ ਅਸੀਂ ਆਪਣੀ ਨੂੰਹ ਨੂੰ ਬਗਾਨੀਆਂ ਨਾਲ ਨਹੀਂ ਭੇਜਣਾ। ਸਾਡੇ ਘਰ ਦੇ ਸਭ ਤਿਆਰ ਹਨ ਪਰ ਕਿਰਪੀ ਨੂੰ ਖਬਰ ਹੈ ਦਿਨੋਂ ਦਿਨ ਕਿਹ ਦੀ ਮੱਤ ਆਉਂਦੀ ਜਾਂਦੀ ਹੈ, ਜੋ ( ਚੋਲੇ ਸੀਉਂਦਿਆਂ ਉੱਧਲ ਦੀ ਜਾਂਦੀ ਹੈ। )

ਉਨੀਂ ਆਖਿਆ ਬੇਬੇ ਤੂੰ ਕੇਹੀਆਂ ਜਿਹੀਆਂ ਗੱਲਾਂ ਕਰਦੀ ਹੈਂ ਭਲਾ ਨਿਆਣੀਆਂ ਦੇ ਮਨ ਵਿੱਚ ਆਪਣੀਆਂ ਹਾਨਣਾਂ ਦੇ ਨਾਲ ਜਾਣੇ ਦਾ ਚਾਉ ਹੁੰਦਾ ਹੀ ਹੈਨਾ। ਤੂੰ ਤਾ ਕੋਈ ਜਗੋਂ ਮੁਲਖੋਂ ਬਾਹਰੀਆਂ ਗੱਲਾਂ ਕਰਨ ਲੱਗ ਪੈਨੀ ਹੈਂ। ਭਲਾ ਦੇਖ ਤਾ ਤੈ ਨੂੰ ਚੋਲੇ ਸੀਤੀ ਉਧਲਨੇ ਦਾ ਕਹਾਣਾ ਪਾਉਣਾ ਬਣਦਾ ਸਾ ?

ਸੱਸੁ ਨੇ ਕਿਹਾ ਬੇਬੇ ਅਸੀਂ ਤੁਹਾਡੇ ਉੱਤੇ ਤਾ ਨਹੀਂ ਕਹਾਣਾ ਪਾਇਆ ਅਸੀਂ ਤਾ ਆਪਣੀ ਨੂੰਹ ਨੂੰ ਸਮਝਾਉਂਦੇ ਹਾਂ। ਫੇਰ ਤੁਹਾ ਨੂੰ ਕੀ ਵਾਸਤਾ ਜੋ ਪਿਗਾਣੇ ਚਪੜ ਚਪੜ ਲਾਈ ਹੋਈ ਹੈ। ਜਾਓ ਅਸੀਂ ਨਹੀਂ ਜਾਣ ਦੇਣੀ ਤੁਹਾਡਾ ਕੋਈ ਰਾਜ ਹੈ ?

ਇੱਕ ਉਨ੍ਹਾਂ ਵਿੱਚੋਂ ਬੋਲੀ ਨੀ ਚੱਲੋ ਭੈਣੋਂ ਤੁਹਾਡਾ ਕਿਰਪੀ ਤੇ ਬਿਨਾ ਜੀਉ ਤਾ ਨਹੀਂ ਘੇੜ੍ਹਾ ਹੁੰਦਾ। ਤੁਸੀਂ ਉਸ ਨੂੰ ਨਾਲ ਲਜਾਕੇ ਕੀ ਕੱਢਣਾ ਹੈ। ਤੁਹਾ ਨੂੰ ਉਸ ਤੇ ਬਿਨਾ ਰਾਹੁ ਤਾ ਨਹੀਂ ਭੁੱਲ ਚੱਲਿਆ। ਫੇਰ ਆਖਿਆ ਅੱਛਾ ਬੇਬੇ ਸਾ ਨੂੰ ਕਾਹ ਨੂੰ ਔਖੀ ਹੁੰਦੀ ਹੈਂ ਤੇਰੀ ਨੂੰਹ ਹੈ ਜਮਜਮ ਤੂੰ ਉਹ ਨੂੰ ਜਾਣ ਦੇਹ ਭਾਵਾਂ ਨਾ ਜਾਣ ਦੇਹ ਇਹ ਕਹਿਕੇ ਸਭੇ ਹਰਦੁਆਰ ਨੂੰ ਤੁਰ ਪੈਈਆਂ। ਜਾਂ ਸਭ ਨ੍ਹਾ ਧੋ ਚੁੱਕੀਆਂ ਤਾਂ ਬੋਲੀਆਂ ਆਓ ਭੈਣੋਂ ਚੂਲੀਆਂ ਲਇਜੇ॥

ਇੱਕ ਜੋ ਉਨ੍ਹਾਂ ਵਿੱਚ ਛੋਟੀ ਜੇਹੀ ਕੁੜੀ ਸੀ ਉਸ ਨੇ ਆਪਣੀ ਭਰਜਾਈ ਨੂੰ ਪੁੱਛਿਆ ਭਾਬੀ ਚੂਲੀਆਂ ਕੀ ਹੁੰਦੀਆਂ ਹਨ?

ਭਾਬੀ ਨੇ ਕਿਹਾ ਬੀਬੀ ਤੂੰ ਨਹੀਂ ਜਾਣਦੀ ਇਥੇ ਗੰਗਾ ਉੱਤੇ ਬੈਠਕੇ ਕਿਸੇ ਨੂੰ ਧਰਮ ਭੈਣ ਬਣਾ ਲਈਦਾ ਹੈ। ਆਪ ਗੰਗਾਜਲ ਦੀ ਚੁਲੀ ਭਰਕੇ ਦੂਜੀ ਦੇ ਹੱਥ ਪੁਰ ਪਾ ਦੇਈਦੀ ਹੈ ਅਰ ਉਹ ਉਸ ਨੂੰ ਪੀਕੇ ਉਸੇ ਤਰਾਂ ਫੇਰ ਉਸ ਦੂਜੀ ਦੇ ਹੱਥ ਪੁਰ ਚੁਲੀ ਦੇਕੇ ਪਲਾ ਦਿੰਦੀ ਹੈ ਬੱਸ ਏਸ ਗੱਲ ਦਾ ਨਾਮ ਚੁਲੀਆਂ ਲੈਣੀਆਂ ਹਨ। ਜਿਸ ਨਾਲ ਚੁਲੀਆਂ ਲਈਦੀਆਂ ਹਨ ਫੇਰ ਸਾਰੀ ਉਮਰ ਉਸ ਨੂੰ ਧਰਮ ਭੈਣ ਜਾਣਕੇ ਪਿਆਰ ਰੱਖੀਦਾ ਹੈ। ਅਰ ਦੁਖ ਸੁਖ ਵਿੱਚ ਉਸ ਤੇ ਮੱਦਤ ਲਈਦੀ ਅਰ ਆਪ ਉਸ ਦੀ ਮੱਦਤ ਕਰੀਦੀ ਹੈ। ਨਾਲੇ ਸਾਰੀ ਉਮਰ ਉਸ ਦੀ ਨਿੰਦਿਆ ਨਹੀਂ ਕਰੀਦੀ॥

ਕੁੜੀ ਨੇ ਪੁੱਛਿਆ ਭਾਬੀ ਮਰਦ ਬੀ ਚੁਲੀਆਂ ਲੈਂਦੇ ਹੁੰਦੇ ਹਨ ਕਿ ਇਹ ਤੀਮੀਆਂ ਦਾ ਹੀ ਰਾਹੁ ਹੁੰਦਾ ਹੈ?

ਭਾਬੀ ਨੇ ਕਿਹਾ ਹਾਂ ਮਰਦ ਬੀ ਵਧੇਰੇ ਚੁਲੀਆਂ ਲੈ ਜਾਂਦੇ ਹਨ। ਅਰ ਫੇਰ ਸਾਰੀ ਉਮਰ ਇੱਕ ਦੂਜੇ ਦੀ ਮਰਨੀ ਮਰਦਾ ਹੈ। ਬੀਬੀ ਮਰਦ ਚੁਲੀਆਂ ਬੀ ਬਧੇਰੇ ਲੈ ਜਾਂਦੇ ਹਨ ਪਰ ਕਈ ਮਰਦ ਆਪਣੀ ਪੱਗ ਬਟਾਕੇ ਬੀ ਧਰਮ ਭਰਾਉ ਬਣ ਜਾਂਦੇ ਹਨ॥

ਕੁੜੀ ਨੇ ਕਿਹਾ ਅੱਛਾ ਫੇਰ ਮੈਂ ਬੀ ਕਿਸੇ ਨਾਲ ਚੁਲੀਆਂ ਜਰੂਰ ਲਵਾਂਗੀ॥

ਜਾਂ ਸਭੇ ਕਿਸੇ ਕਿਸੇ ਨਾਲ ਚੁਲੀਆਂ ਲੈਣ ਲੱਗੀਆਂ ਤਾਂ ਇੱਕ ਅਕਲਵਾਲੀ ਬੋਲੀ ਭੈਣੋਂ ਅਸੀਂ ਤਾਂ ਕਿਸੀ ਓਪਰੀ ਨਾਲ ਚੁਲੀ-ਆਂ ਲਮਾਂਗੇ ਕਿਉਂ ਜੋ ਸੈਹਰ ਵਿੱਚਲੀ ਨਾਲ ਕਈ ਵਾਰ ਲੜਾਈ ਭਿੜਾਈ ਅਰ ਗੁੱਸਾ ਗਿਲਾ ਬੀ ਹੋ ਜਾਂਦਾ ਹੈ ਅਰ ਕਦੇ ਕਦੇ ਨਿੰਦਿਆ ਚੁਗਲੀ ਬੀ ਕਰ ਹੋ ਜਾਂਦੀ ਹੈ ਸੋ ਚੁਲੀਆਂ ਕਿਸੀ ਦੂਰ ਰਹਿਣੇਵਾਲੀ ਨਾਲ ਲੈਣੀਆਂ ਚਾਹੀਦੀਆਂ ਹਨ ਕਿ ਜਿਥੋਂ ਕੁਧਰਮੀ ਨਾ ਹੋਣਾ ਪਵੇ॥

ਇੱਕ ਨੇ ਕਿਹਾ ਅੱਛਾ ਭੈਣੇ ਅਸੀਂ ਤਾ ਇਸੇ ਮਾਰੇ ਗੰਗਾ ਜੀ ਨੂੰ

ਹੀ ਆਪਣੀ ਭੈਣ ਬਣਾ ਚੱਲੇ ਹਾਂ। ਅਸੀਂ ਇੱਕ ਚੂਲੀ ਇਸ ਤੇ ਲੈਕੇ ਪੀ ਲਈ ਅਰ ਇੱਕ ਆਪਣੇ ਹੱਥ ਵਿੱਚ ਭਰਕੇ ਇਸ ਵਿੱਚ ਛੱਡ ਚੱਲੇ ਹੈਂ। ਹੁਣ ਇਸ ਨੂੰ ਅਸੀਂ ਭੈਣ ਬਣਾ ਲਿਆ ਹੈ ਜਦ ਇਸ ਨੂੰ ਪਿਆਰ ਆਊ ਸਾ ਨੂੰ ਘਰ ਤੇ ਸੱਦ ਲਊ। ਬਲਾਲੈ ਇਸ ਭੈਣ ਨਾਲ ਸਾ ਨੂੰ ਅਸਨਾਨ ਤਾ ਫੇਰ ਪ੍ਰਾਪਤ ਹੋ ਜਾਯਾ ਕਰੂਗਾ॥

ਉਨ੍ਹਾਂ ਵਿੱਚੋਂ ਇੱਕ ਬੋਲੀ ਭੈਣੋਂ ਐਥੇ ਜਿਹੜੇ ਮਨੁੱਖ ਬੈਠੇ ਨਾਉਂਦੇ ਸੇ ਉਨ੍ਹਾਂ ਨੇ ਕਈ ਚੀਜਾਂ ਖਾਣੀਆਂ ਪੀਣੀਆਂ ਛੱਡੀਆਂ ਹਨ ਆਓ ਅਸੀਂ ਬੀ ਕੁਛ ਛੱਡ ਦੇਇਜੇ। ਕਿਸੇ ਨੇ ਚੂਲੀ ਭਰਕੇ ਇਹ ਗੱਲ ਆਖੀ ਕਿ ਮੈਂ ਅੱਜ ਤੇ ਬਤਾਊਂ ਖਾਣੇ ਛੱਡੇ। ਕਿਸੇ ਨੇ ਕਿਹਾ ਭੈਣੋਂ ਮੈਂ ਤਾ ਮਸਰਾਂ ਦੀ ਦਾਲ਼ ਖਾਣੀ ਛੱਡੀ। ਕੋਈ ਬੋਲੀ ਭੈਣੋਂ ਅਸੀਂ ਤਾ ਕੋਈ ਐਹੀ ਜਿਹੀ ਚੀਜ ਛੱਡਾਂਗੇ ਜਿਹੜੀ ਸਾਨੂੰ ਕਦੀ ਲੱਭ ਨਾ ਸੱਕੇ ਜਿਹਾਕੁ ਸਾਡੇ ਦੇਸ ਵਿੱਚ ਕੇਲੇ ਘੱਟ ਹੁੰਦੇ ਹਨ ਸੋ ਮੈਂ ਤਾ ਓਹ ਛੱਡੇ ਕਿਉਂਕਿ ਨਾ ਓਹ ਦਿੱਸਣ ਨਾ ਸੁਰਤ ਚੱਲੇ॥

ਇੱਕ ਸਾਧੂ ਨੇ ਪਾਸੋਂ ਕਿਹਾ ਬੀਬੀਓ ਇਹ ਜੋ ਕੁਛ ਛੱਡਣੇ ਛੁਡਾਉਣੇ ਦੀ ਰੀਤ ਤੁਰੀ ਹੋਈ ਹੈ ਇਹ ਨਿਰੀ ਏਹੋ ਨਹੀਂ ਜੇਹੀਕੁ ਤੁਸੀਂ ਸਮਝੀ। ਇਹ ਤਾ ਇਹ ਗੱਲ ਸੀ ਭਈ ਜੋ ਗੱਲਾਂ ਮਨੁੱਖ ਨੂੰ ਨਰਕੀਂ ਲੈ ਜਾਂਦੀਆਂ ਹਨ ਤੀਰਥ ਪੁਰ ਆਕੇ ਉਨ੍ਹਾਂ ਦੀ ਚੂਲੀ ਛੱਡਣੀ ਚਾਹਿਜੇ। ਜਿਹਾਕੁ ਮੈਂ ਅੱਜੁ ਤੇ ਝੂਠ ਬੋਲਣਾ ਛੱਡਿਆ ਜਾਂ ਕਾਮ ਕ੍ਰੋਧ ਅਥਵਾ ਹੰਕਾਰ ਛੱਡਿਆ। ਸੋ ਤੁਸੀਂ ਇਨ੍ਹਾਂ ਵਿੱਚੋਂ ਤਾ ਕੋਈ ਚੀਜ ਬੀ ਨਾ ਛੱਡੀ ਖਾਣੇ ਪੀਣੇ ਦੀਆਂ ਚੀਜਾਂ ਛੱਡਣੇ ਉੱਤੇ ਲੱਕ ਬਨ ਲਿਆ ਹੈ॥

ਇੱਕ ਬੋਲੀ ਬਾਵਾ ਜੀ ਇਹ ਤਾ ਤੁਹਾਡਾ ਸੰਤਾਂ ਦਾ ਹੀ ਕੰਮ ਹੈ ਸਾਡੇ ਕਬੀਲਦਾਰਾਂ ਤੇ ਏਹ ਗੱਲਾਂ ਕਦ ਛੁੱਟ ਸੱਕਦੀਆਂ ਹਨ। ਬਹੁਤੀ ਦੌੜ ਅਸੀਂ ਮਾਸ ਖਾਣਾ ਛੱਡ ਦੇਵਾਂਗੀਆਂ ਹੋਰ ਸਾਡੇ ਕੀ ਛੁੱਟ ਜਾਣਾ ਹੈ?

ਜਾਂ ਨਾ ਧੋਕੇ ਡੇਰੇ ਨੂੰ ਮੁੜਨ ਲੱਗੀਆਂ ਤਾਂ ਇੱਕ ਬੋਲੀ ਹੈਹੈ

ਲੁਹੜਾ ਮੈਂ ਕਿਹੜੇ ਖੂਹ ਪਵਾਂ ਮੇਰੀ ਸੁੱਥਣ ਨਾਲੋਂ ਤਾ ਕਿਨੇ ਬਟੂਆ ਤੋੜ ਲਿਆ ਕਿ ਜਿਸ ਵਿੱਚ ਦੋ ਰੁਪੈਜੇ ਤਾ ਇੱਕ ਪਾਉਲੀ ਅਰ ਦੋਹੁੰ ਆਨਿਆਂ ਦੇ ਡੱਬਲੀ ਟਕੇ ਸੇ। ਦੂਜੀ ਬੋਲੀ ਧਾੜ ਨੀ ਧਾੜ ਮੇਰੀ ਤਾ ਚਾਦਰ ਨਹੀਂ ਦਿਸਦੀ ਕਿ ਜਿਸ ਦੇ ਲੜ ਮੈਂ ਆਪਣੀ ਪੌਂਚੀ ਖੋਲਕੇ ਬੰਨ ਦਿੱਤੀ ਸੀ। ਤੀਜੀ ਨੇ ਕਿਹਾ ਹੈ ਹੈ ਮੈਂ ਡੁੱਬੀ ਮੇਰੇ ਪੈਰ ਦੀ ਕੜੀ ਕਿੱਥੇ ਗਈ ਜੋ ਮੈਂ ਹੁਣ ਰੱਖਕੇ ਨਾਉਣ ਵੜੀ ਸੀ॥

ਇੱਕ ਬੁੱਢੀ ਜਿਹੀ ਪਾਸੋਂ ਬੋਲੀ ਨੀ ਘਰਦਿਆਂ ਨੂੰ ਖਾਣੀਓਂ ਔਤ-ਨਪੁੱਤਿਆਂ ਦੀਓ ਬਛੇਰੀਓ ਤੁਸੀਂ ਉਡ ਪੁਡ ਜਾਸੋਂ ਐਡੇ ਮੇਲੇ ਵਿੱਚ ਤੁਸੀਂ ਏਹ ਚੀਜਾਂ ਸੁਭਾਲੀਆਂ ਕਿਹ ਨੂੰ ਸੀਆਂ। ਜਾਓ ਤੁਸੀਂ ਐਡੀਆਂ ਹੀ ਉੱਖੜਿਆਂ ਦੀਓ ਹੁਣ ਮੈਂ ਚੂੰਡਾ ਮੁਨਾਉਣੀ ਬੁੱਢੀ ਤਾ ਧਿਗਾਣੇ ਉਲਾਂਤੇ ਵਿੱਚ ਆ ਗਈ ਨਾ ਜੇਹੜੀ ਤੁਹਾਡੇ ਗਦੂਤਾਂ ਦੇ ਨਾਲ ਉਠ ਤੁਰੀ ਬੱਢੀਓ ਤੁਹਾਡੇ ਘਰ ਦੇ ਤਾ ਹੁਣ ਮੇਰੀ ਗੁੱਤ ਮੁੰਨਣ-ਗੇਨਾ ਕਿ ਤੂੰ ਐਡੀ ਸਿਆਣੀ ਹੋਕੇ ਇਨ੍ਹਾਂ ਦੀਆਂ ਚੀਜਾਂ ਕਿਉਂ ਨਾ ਸੁਭਾਲੀਆਂ? ਭਲਾ ਮੈਂ ਡੂੰਗਾ ਖਾਣੀ ਕੀ ਕਰਾਂ? ਤੁਸੀਂ ਤਾ ਜਿੰਉ ਦਰਿਆ ਵਿੱਚ ਬੜੀਆਂ ਨਿੱਕਲੋਂ ਹੀ ਨਾਹੀ॥

ਕਿਨੇ ਪਾਸੋਂ ਆਖਿਆ ਬੁੱਢੀਏ ਗੰਗਾ ਜੀ ਨੂੰ ਦਰਿਆਉ ਨਹੀਂ ਆਖੀਦਾ। ਪਾਪ ਲੱਗਦਾ ਹੈ॥

ਬੁੱਢੀ ਨੇ ਬੁਰਾ ਜਿਹਾ ਮੂੰਹ ਬਣਾਕੇ ਕਿਹਾ ਬੇ ਹੋਊ ਭਾਈ ਪਾਪ ਲੱਗਦਾ ਮੈਂ ਖਸਮ ਪਿੱਟੀ ਇਸ ਗੰਗਾ ਨੂੰ ਦਰਿਆਉ ਨਾ ਕਹਾਂ ਤਾ ਹੋਰ ਕੀ ਕਹਾਂ ਜਿਸ ਡੂੰਗੀਬਸੀ ਨੇ ਮੇਰੀਆਂ ਕੁੜੀਆਂ ਦੇ ਗਹਿਣੇ ਕੱਪੜੇ ਗੁਆ ਦਿੱਤੇ॥

ਉਸ ਨੇ ਕਿਹਾ ਮਾਈ ਕੋਈ ਨਹੀਂ ਅੱਛੀ ਤਰਾਂ ਨਜਰ ਮਾਰਕੇ ਦੇਖੋ ਲੱਭ ਪੈਣਗੇ ਕਿਤੇ ਵਿੱਚੇ ਹੀ ਹੋਣੇ ਹਨ॥

ਬੁੱਢੀ ਬੋਲੀ ਬੇ ਰਾਮ ਭਾਈ ਕਦੀ ਗਈ ਚੀਜ ਬੀ ਲੱਭਦੀ ਹੁੰਦੀ ਹੈ? (ਗਏ ਉੱਠ ਅਜੜ ਰਲੇ॥)

ਜਾਂ ਸੱਤੇ ਤੀਮੀਆਂ ਉੱਥੋਂ ਤੁਰੀਆਂ ਬਜਾਰ ਵਿੱਚ ਦੀ ਆਪਣੇ ਡੇਰੇ ਨੂੰ ਆਈਆਂ ਰਾਹ ਵਿੱਚ ਇੱਕ ਕੁੜੀ ਨੂੰ ਕਿਸੇ ਮਨੁੱਖ ਦਾ ਐਹਾ ਜਿਹਾ ਧੱਕਾ ਲੱਗਾ ਕਿ ਕੁਛ ਕਹਿਣੇ ਦੀ ਗੱਲ ਨਹੀਂ। ਉਸ ਕੁੜੀ ਦੀ ਮਾਂ ਨੇ ਕਿਹਾ ਹੈ ਹੈ ਜਾਂਦੂ ਤੈਂ ਤਾ ਮੇਰੀ ਕੁੜੀ ਨੂੰ ਮਾਰ ਹੀ ਸਿੱਟਿਆ ਸਾ ਉੱਖੜਿਆਂ ਦਾ ਅੱਗਾ ਵੇਖਕੇ ਨਹੀਂ ਤੁਰਦਾ। ਐਹੀ ਜੇਹੀ ਜੁਆਨੀ ਨੂੰ ਕਿੱਥੇ ਥਾਂਉ ਹੈ? ਆਂਹਾਂ ਨੀ ਕਾਹਨੋ ਵੇਖ ਤਾ ਜਾਣੀ-ਦੀ ਕੁੜੀ ਨੂੰ ਗਸੀ ਪੈ ਪੈ ਜਾਂਦੀ ਹੈ। ਕਾਹਨੋ ਨੇ ਕਿਹਾ ਹਾਇ ਲੁਹੜਾ ਬੇਬੇ ਮੈਂ ਨੂੰ ਦੱਸ ਤਾ ਉਹ ਕੇਹੜਾ ਪੱਟਿਆ ਜਾਣਾ ਐਹਾ ਜਿਹਾ ਕਾਹਲ਼ਾ ਸਾ? ਹੈ ਹੈ ਉਹ ਨੂੰ ਨਿਘਾਰ ਪੈ ਜਾਏ ਓਨ ਇਹ ਨਾ ਜਾਤਾ ਭਈ ਕੁੜੀ ਨਿਆਣੀ ਹੈ। ਚਲ ਤਾ ਮੈਂ ਉਹ ਨੂੰ ਆਪ-ਣਿਆਂ ਮਰਦਾਂ ਕੋਲੋਂ ਕੇਹੀਕੁ ਪਨੇਸੜੀ ਦੁਆਉਂਨੀ ਹਾਂ। ਨੀ ਉਹ ਨੂੰ ਨਿੱਘਰਸਿੱਘਿਰੀ ਆ ਜਾਏ ਦਾਦੇਮੁਗਾਉਣੇ ਨੇ ਸਾਡੀ ਕੁੜੀ ਨੂੰ ਧਰਤ ਪੁਰ ਪਟਕਣਾ ਲਿਆ ਸਾ॥

ਪਾਸੋਂ ਕਿਸੇ ਜਾਣੀ ਨੇ ਕਿਹਾ ਚੁੱਪ ਕਰ ਮਾਈ ਮੇਲੇਗੇਲੇ ਦਾ ਇਹੋ ਸੁਭਾਉ ਹੁੰਦਾ ਹੈ ਕਈਆਂ ਦੇ ਪੈਰ ਦਰੜ ਹੋ ਜਾਂਦੇ ਅਰ ਕਈਆਂ ਨੂੰ ਧੱਕੇ ਬੱਜਦੇ ਹਨ ਸੋ ਹੋਊ ਭੁੱਲ ਜਾਣ ਦਿਓ ਤੀਰਥ ਨ੍ਹਾਉਣ ਆਈ-ਆਂ ਹੋਈਆਂ ਹੈਂ ਕਿਸੇ ਨੂੰ ਖੋਟਾ ਬਚਨ ਕਹਿਣਾ ਚੰਗਾ ਨਹੀਂ॥

ਤੀਮੀਆਂ ਨੇ ਕਿਹਾ ਭਲਾ ਬੇ ਭਾਈ ਭਲਾ ਤੁਸੀਂ ਮਨੁੱਖਾਂ ਨੇ ਮਨੁੱਖਾਂ ਦੀ ਹੀ ਹਮਾਇਤ ਕਰਨੀ ਸੀ ਨਾ ਸਾਡਾ ਤੀਮੀਆਂ ਮਾਣੀ-ਆਂ ਦਾ ਹਮੈਤੀ ਕੌਣ ਬਣਦਾ ਹੈ? ਸਾਡਾ ਕੋਈ ਮਨੁੱਖ ਇੱਥੇ ਹੁੰਦਾ ਤਾ ਉਸ ਨੂੰ ਸੁਆਦ ਦਿਖਾਲ਼ ਦਿੰਦਾ ਕਿ ਜਿਨ ਸਾਡੀ ਕੁੜੀ ਨੂੰ ਧੱਕਾ ਮਾਰਿਆ ਸਾ ਇਨ੍ਹਾਂ ਗੱਲਾਂ ਤੇ ਬਾਦ ਆਪਣੇ ਡੇਰੇ ਆ-ਈਆਂ॥

ਜਾਂ ਪੰਜ ਸੱਤ ਦਿਨ ਗੰਗਾ ਜੀ ਪੁਰ ਬੀਤ ਗਏ ਤਾਂ ਮਨੁੱਖਾਂ ਨੇ ਕਿਹਾ ਲਓ ਭਈ ਹੁਣ ਅਸਨਾਨ ਧਿਆਨ ਹੋ ਚੁੱਕੇ ਚਲੋ ਘਰਾਂ ਦੀ

ਤਿਆਰੀ ਕਰੇ। ਕਈ ਲੋਕ ਤਾ ਆਪਣੀਆਂ ਗੱਡੀਆਂ ਤਿਆਰ ਕਰਕੇ ਉੱਠ ਤੁਰੇ ਅਰ ਕਈ ਸਹਾਰਨਪੁਰ ਆਕੇ ਰੇਲ ਪੁਰ ਚੜ੍ਹ ਬੈਠੇ, ਦੋਹੁੰ ਚਹੁੰ ਦਿਨਾਂ ਵਿਚ ਦੁਆਬੇ ਦਾ ਸਾਰਾ ਸੰਗ ਆਪਣੇ ਘਰੀਂ ਆ ਪਹੁੰਚਾ। ਅਰ ਆਪਣੇ ਭਾਈਚਾਰੇ ਵਿਚ ਗੰਗਾਜਲ ਅਰ ਪ੍ਰਸਾਦ ਦੀਆਂ ਫੁੱਲੀਆਂ ਵੰਡੀਆਂ॥

ਲਾਲਾ ਗੈਂਦਾਮੱਲ ਦੀ ਬਹੁਟੀ ਨੇ ਆਪਣੇ ਗੱਭਰੂ ਨੂੰ ਕਿਹਾ ਰਾਮ-ਦਿੱਤੇ ਦਾ ਪਿਉ ਸਾ ਨੂੰ ਕਈ ਦਿਨ ਤੀਰਥ ਜਾਤ੍ਰਾ ਦੇ ਸਬੱਬ ਭੁੰਨੇ ਸੌਂਦਿਆਂ ਨੂੰ ਹੋ ਗਏ। ਅੱਜੁ ਤਕਾਲ੍ਹਾਂ ਨੂੰ ਕੁਛ ਮਿੱਠਾ ਥਿੰਧਾ ਅਰ ਥੋਹੜੇ ਜਿਹੇ ਚਾਉਲ ਘਰ ਭੇਜ ਦੇਇਜੋ ਕਿਉਂ ਜੋ ਭਲਕੇ ਛਿੱਦ੍ਰ ਲੈਕੇ ਮੰਜੇ ਸੌਣਾ ਬਖਸਾ ਲਇਜੇ। ਗੈਂਦਾਮੱਲ ਨੇ ਚਾਉਲ ਭੇਜੇ ਤਾਂ ਰਾਤ ਨੂੰ ਦੋ ਤਿੰਨ ਬਾਹਮਣ ਨੌਂਉਦ ਦਿੱਤੇ ਸਵੇਰ ਹੁੰਦੀ ਹੀ ਪੁਰਤਾਣੀ ਨੂੰ ਸੱਦਕੇ ਚਾਉਲ ਅਰ ਮਾਂਹ ਰਿਨ੍ਹਾਕੇ ਫੁਲਕੇ ਪੁਕਵਾਏ ਅਰ ਬਾਹਮਣ ਜੁਮਾਲ੍ਹਕੇ ਉਨ੍ਹਾਂ ਤੇ ਮੰਜੇ ਸੌਣੇ ਦੀ ਪਰਵਾਨਗੀ ਲੈ ਲਈ॥

ਹੁਣ ਪੰਜ ਸੱਤ ਤੀਮੀਆਂ ਜੋ ਮਹੱਲੇ ਦੀਆਂ ਗੈਂਦਾਮੱਲ ਦੀ ਬਹੁਟੀ ਪਾਸ ਕੋਈ ਅਟੇਰਨ ਫੜਕੇ ਅਰ ਕੋਈ ਹੱਥ ਵਿੱਚ ਪੁਣਖੀ ਲੈਕੇ ਅਰ ਕੋਈ ਦੋ ਤਿੰਨ ਚੂਹਣੀਆਂ ਹੂੰ ਦੀਆਂ ਫੜਕੇ ਆਪੋ-ਆਪਣਾ ਕੰਮ ਕਰਨ ਆ ਬੈਠੀਆਂ ਤਾਂ ਕੁਛ ਗੱਲਾਂ ਚੱਲੀਆਂ ਕਿਨੇ ਕੋਈ ਗੱਲ ਅਰ ਕਿਨੇ ਕੋਈ ਗੱਲ ਕਰ ਲਈ ਤਾਂ ਇੱਕ ਚਰਖਾ ਕੱਤਦੀ ਕੱਤਦੀ ਬੋਲੀ ਬੇਬੇ ਰਾਮਦਿੱਤੇ ਦੀ ਮਾਂ ਸੁਣਿਆ ਹੈ ਅੱਜੁ ਤੁਸੀਂ ਛਿੱਦ ਲਿਆ ਸਾ। ਕੀ ਹੋਇਆ ਕੁਛ ਤੁਸੀਂ ਸਾਡੇ ਘਰ ਤਾ ਛਿੱਦ ਦਾ ਪਰਸਾਦ ਘੱਲਣਾ ਸਾ। ਦੇਖ ਤਾ ਜਦ ਅਸੀਂ ਚਿੰਤਪੁਰਨੀ ਤੇ ਗੋਕਲ ਨੂੰ ਭੌਂਟਕੇ ਆਏ ਸੇ ਤਾ ਪਹਿਲੋਂ ਤੇਰੇ ਘਰ ਛਿੱਦ ਦਾ ਪ੍ਰਸਾਦ ਘੱਲ ਲਿਆ ਸਾ ਤਾ ਸਾ ਨੂੰ ਸਾਹੁ ਆਇਆ ਸਾ। ਬੇਬੇ ਤੁਸੀਂ ਤਾ ਹੁਣ ਭਾਈਚਾਰੇ ਦੀ ਸਾਰੀ ਬਰਤੋਂ ਛੱਡਦੇ ਜਾਂਦੇ ਹੋਂ ਕੀ ਜਾਣਿਜੇ

ਜਾਂ ਤਲ੍ਕੇ ਹੁਲਦੂ ਦਾ ਸੁੱਖ ਨਾਲ਼ ਬਿਆਹ ਕਰੋਂਗੇ ਤਾਂ ਭਾਈਚਾਰੇ ਦੀ ਭਾਜੀ ਜਾਜੀ ਬੀ ਨਹੀਂ ਦੇਔਂਗੇ ॥

ਗੈਂਦਾਮੱਲ ਦੀ ਬਹੂ ਨੇ ਅਚੰਭਾ ਜੇਹਾ ਕਰਕੇ ਕਿਹਾ ਅੜਿਜੇ ਰਾਮੀਏਂ ਤੈਂ ਨੂੰ ਕੀ ਦੱਸਾਂ ਜੇਹੜੇ ਅਸੀਂ ਬਾਹਮਣ ਜੁਮਾਲੇ ਸੇ ਸਹੁੰ ਤੇਰੀ ਉਨ੍ਹੀਂ ਪੰਦਰਾਂ ਸੇਰਾਂ ਦੀਆਂ ਰੋਟੀਆਂ ਅਰ ਚਾਉਲਾਂ ਵਿੱਚੋਂ ਮੁਸਕ ਨਾ ਛੱਡੀ। ਭੈਲੇ ਮੈਂ ਹੱਕੀਬੱਕੀ ਰਹਿ ਗਈ! ਨੀ ਉਨਾਂ ਮੋਇਆਂ ਦੇ ਢਿੱਡ ਕਾਹਦੇ ਸੇ ਕੋਈ ਟੋਏ ਹੋਣਗੇ! ਨੀ ਤੂੰ ਭਗਵਾਨ ਦੀ ਬੰਦੀ ਹੈਂ ਰੱਬ ਝੂਠ ਨਾ ਬੁਲਾਵੇ ਓਹ ਤਾ ਕੋਈ ਐਹੇ ਨਦੀਦੇ ਸੇ ਕਿ ਅੰਨ ਨੂੰ ਹਾਬੜੇ ਹੋਏ ਪਏ! ਬੇਬੇ ਕੀ ਜਾਣੀਜੇ ਉਨੀਂ ਕਦੀ ਅੰਨ ਡਿੱਠਾ ਹੀ ਨਹੀਂ ਸਾ! ਤੂੰ ਸੱਚ ਕਰਕੇ ਜਾਣੀਂ ਮੈਂ ਅਣਤੋਲੀ ਮਿੱਟੀ ਪੁਰ ਬੈਠੀ ਹੈਂ ਝੂਠ ਨਹੀਂ ਕਹੂੰਗੀ ਓਹ ਤਿੰਨੋਂ ਜਣੇ ਬਲਟੋਹੀ ਮਾਂਹਾਂ ਦੀ ਪਾਣੀ ਵਾਂਗੁਰ ਪੀ ਗਏ! ਮੈਂ ਨੂੰ ਭਰਾ ਦੀ ਸਹੁੰ ਅਸੀਂ ਜਾਂ ਦੂਜੀ ਵਾਰ ਆਟਾ ਗੁਨ੍ਹਿਆ ਤਾਂ ਟੱਬਰ ਟੀਹਰ ਨੂੰ ਰੋਟੀ ਖੁਲ੍ਹਾਈ। ਫੇਰ ਦੱਸ ਤਾ ਪਰਸਾਦ ਤੈਂ ਨੂੰ ਕਿੱਥੋਂ ਘੱਲਦੇ ॥

ਰਾਮੀ ਨੇ ਕਿਹਾ ਹੈ ਹੈ ਨੀ ਤੁਸੀਂ ਕੇਹੜੇ ਕੇਹੜੇ ਬਾਹਮਣ ਨੂੰ ਜੁਮਾਲਿਆ ਸਾ ਓਹ ਚੰਦਰੇ ਬਾਹਮਣ ਕਾਹਦੇ ਸੇ ਕੋਈ ਛਨਿੱਛਰ ਸੇ?

ਉਸ ਨੇ ਕਿਹਾ ਬੇਬੇ ਇੱਕ ਤਾ ਸਾਡਾ ਪਾਂਧਾ ਜਗਨਾ ਸਾ ਅਰ ਦੂਜਾ ਮਿੱਸਰ ਰਾਮਜਸ ਆਖਦੇ ਹਨ ਅਰ ਤੀਜੇ ਦਾ ਮੈਂ ਨਾਉਂ ਤਾ ਜਾਣਦੀ ਨਹੀਂ ਕਿੱਸੂ ਦੇ ਕੋਟ ਦਾ ਕੋਈ ਪੱਕੇ ਜੇਹੇ ਰੰਗ ਲੰਮਾ ਜੇਹਾ ਸਾ ॥

ਇੱਕ ਵੇਲੀ ਨੀ ਆਹੋ ਮੈਂ ਜਾਣਦੀ ਹੈਂ ਉਹ ਨੂੰ ਇੱਕ ਬਾਰ ਸੈਂਕਰ ਦਾ ਲਾਲਾ ਬੀ ਸਰਾਧਾਂ ਵਿੱਚ ਨੇਉਂਦਾ ਕਹਿ ਆਇਆ ਸਾ। ਭੈਲੇ ਸਾਰੇ ਬਾਹਮਣ ਜੇਉਂ ਚੁੱਕੇ ਉਸ ਪੱਟੇਜਾਣੇ ਦਾ ਢਿੱਡ ਭਰਨੇ ਵਿੱਚ ਨਾ ਆਵੇ। ਕੀ ਜਾਣੀ ਉਹ ਦਾ ਨਾਉਂ ਗੋਪੀ ਹੈ ॥

ਗੈਂਦਾਮੱਲ ਦੀ ਬਹੁਟੀ ਨੇ ਕਿਹਾ ਹਾਂ ਹਾਂ ਸੱਚੁ ਉਸ ਉੱਖੜੇ ਦਾ

ਨਾਉਂ ਗੋਪੀ, ਗੋਪੀ ਹੀ ਸੱਦਦੇ ਸੇ। ਪੁੱਛ ਪੁਰਤਾਲੀ ਨੂੰ ਜੇਹੜੀ ਬਚਾਰੀ ਪਕਾਉਂਦੀ ਪਕਾਉਂਦੀ ਨੂੰ ਦੁਪੈਹਿਰਾ ਆਇਆ ਸਾ।

ਰਾਮੀ ਨੇ ਪੁੱਛਿਆ ਅੜੀਏ ਤੂੰ ਆਪ ਰਸੋਈ ਨਸੇ ਲੱਗੀ?

ਉਸ ਨੇ ਕਿਹਾ ਨਾ ਮੈਂ ਤਾ ਅੱਜੁ ਤੀਆ ਦਿਨ ਹੈ ਅੱਡੀ ਨਸੇ?

ਰਾਮੀ ਨੇ ਕਿਹਾ ਭਲਾ। ਤੈ ਨੂੰ ਕੱਪੜੇ ਆਏ ਹੋਏ ਹਨ?

ਉਸ ਨੇ ਕਿਹਾ ਨੀ ਹਾਂ ਭੈਣੇ ਤੀਮੀ ਵਾਸਤੇ ਆਏ ਮਹੀਨੇ ਚੰਦਰਾ ਇਹ ਬੜਾ ਜੰਜਾਲ ਹੈ। ਏਹ ਤਾ ਤੀਮੀ ਵਾਸਤੇ ਨਿੱਜੁ ਹੀ ਹੁੰਦੇ!

ਰਾਮੀ ਬੋਲੀ ਭੈਣੇ ਨਿੱਜੁ ਕਿੱਕੁਰ ਹੁੰਦੇ ਏਹ ਤਾ ਮੁੱਢ ਕਦੀਮ ਤੇ ਹੁੰਦੇ ਆਏ। ਜੇ ਏਹ ਨਾ ਹੁੰਦੇ ਤਾ ਜਹਾਨ ਕਿੱਥੋਂ ਹੁੰਦਾ?

ਪਾਸੋਂ ਇੱਕ ਕੁੜੀ ਨੇ ਰਾਮੀ ਤੇ ਪੁੱਛਿਆ ਚਾਚੀ ਕੱਪੜੇਂ ਕੀ?

ਰਾਮੀ ਨੇ ਹੱਸਕੇ ਕਿਹਾ ਬੀਬੀ ਪੰਜਾਂ ਸੱਤਾਂ ਬਰਸਾਂ ਨੂੰ ਤੂੰ ਬੀ ਜਾਣ ਜਾਸੇਂਗੀ ਅੱਜੇ ਕੀ ਪੁੱਛਦੀ ਹੈਂ?

ਕੁੜੀ ਬੋਲੀ ਨੀ ਹਾਹੜੇ ਹਾਹੜੇ ਚਾਚੀ ਦੱਸ ਬੀ ਕੀ ਹੋਇਆ?

ਰਾਮੀ ਨੇ ਕਿਹਾ ਭਲਾ ਤੈਂ ਨੂੰ ਨਿਆਣੀ ਨੂੰ ਹੁਣੇ ਮੈਂ ਕੀ ਦੱਸਾਂ ਤੂੰ ਤਾ ਧਿਗਾਣੇ ਅੜੀ ਕਰਦੀ ਹੈਂ। ਭਲਾ ਜੇ ਮੈਂ ਦੱਸ ਬੀ ਦਿੱਤਾ ਤਾ ਤੂੰ ਕੀ ਸਮਝ ਲਸੇਂਗੀ? ਅੱਛਾ ਲੈ ਪੁੱਛ ਲੈ ਤੀਮੀ ਨੂੰ ਮਹੀਨੇ ਦੇ ਮਹੀਨੇ ਅੰਦਰੋਂ ਲਹੂ ਪੈਣ ਲੱਗ ਜਾਂਦਾ ਹੁੰਦਾ ਹੈ ਉਸ ਦਾ ਨਾਮ ਕੱਪੜੇ ਸੱਦੀਦਾ ਹੈ। ਓਹ ਕੱਪੜੇ ਚਾਰ ਦਿਨ ਰਹਿੰਦੇ ਹੁੰਦੇ ਹਨ ਸੋ ਚਾਰੇ ਦਿਨ ਕਿਸੇ ਕੰਮ ਕਾਜ ਨੂੰ ਹੱਥ ਨਹੀਂ ਲਾਈਦਾ। ਜੇਹੀ ਚੂਹੜੀ ਤੇਹੀ ਉਹ ਤੀਮੀ ਜਿਸ ਨੂੰ ਕੱਪੜੇ ਆਏ ਹੋਏ ਹੋਣ।

ਕੁੜੀ ਨੇ ਕਿਹਾ ਹੈ ਹੈ ਮੈਂ ਨੂੰ ਨੀ ਚਾਚੀ ਏਹ ਸਭਨਾਂ ਤੀਮੀਆਂ ਨੂੰ ਆਉਂਦੇ ਹੁੰਦੇ ਹਨ! ਹਾਹੜੇ ਮੈਂ ਨੂੰ ਤਾ ਨਾ ਆਉਣ!

ਚਾਚੀ ਬੋਲੀ ਅਜੇ ਪੰਜ ਸੱਤ ਬਰਹੇ ਕੋਈ ਨਹੀਂ ਆਉਂਦੇ ਡਰ ਡਰ ਨਾ ਮਰ। ਜਦ ਮੁਟਿਆਰ ਹੋਸੇਂਗੀ ਤਦ ਆਉਣ ਲੱਗਲਗੇ॥

ਕੁੜੀ ਨੇ ਕਿਹਾ ਜਾਹ ਫੇਰ ਅਸੀਂ ਮੁਟਿਆਰ ਬੀ ਨਹੀਂ ਹੋਣਾ!

ਏਹ ਸੁਣਕੇ ਸੱਭੇ ਹੱਸ ਪਈਆਂ ਅਰ ਬੋਲੀਆਂ। ਬੱਢੀਏ ਸੁੱਖੀ-ਸਾਂਦੀ ਐਉਂ ਨਹੀਂ ਕਹੀਦਾ। ਮੁਟਿਆਰ ਕਿਉਂ ਨਹੀਂ ਹੋਣਾ? ਅਸੀਂ ਤੇਰਾ ਬਿਆਹ ਕਰਾਂਗੇ ਫੇਰ ਤੇਰਾ ਮੁਕਲਾਵਾ ਆਊ ਫੇਰ ਤੂੰ ਮੁਟਿ-ਆਰ ਹੋਕੇ ਕੱਪੜਿਆਂ ਨਾਲ਼ ਹੋ ਜਾਇਆ ਕਰੇਂਗੀ ਫੇਰ ਤੇਰੇ ਮੁੰਡੇ ਕੁੜੀਆਂ ਹੋਣਗੇ॥

ਕੁੜੀ ਬੋਲੀ ਆਂ ਆਂ ਅਸੀਂ ਨਹੀਂ ਫੇਰ ਬਿਆਹੁ ਕਰਾਊਣਾ, ਜਾਹ ਤੂੰ ਹੀ ਬਿਆਹੁ ਵਿਊਹ ਕਰਾਉਂਦੀ ਫਿਰ॥

ਇਹ ਸੁਣਕੇ ਸਭੇ ਹੱਸ ਪਈਆਂ ਅਰ ਚੁੱਪ ਹੋ ਗਈਆਂ। ਜਾਂ ਥੋੜਾ ਚਿਰ ਬੀਤਿਆ ਤਾਂ ਇੱਕ ਤੀਮੀ ਨੇ ਆਕੇ ਕਿਹਾ ਰਾਮਦਿੱਤੇ ਦੀ ਮਾਂ ਸੁਣ ਤਾ ਤੈਂ ਰਾਮਦੇਈ ਦਾ ਕੀ ਬਿਗਾੜਿਆ ਹੈ ਜੋ ਉਹ ਲੋਕਾਂ ਪਾਹ ਤੇਰੀ ਨਿੰਦਿਆ ਚੁਗਲੀ ਕਰਦੀ ਫਿਰਦੀ ਹੈ?

ਰਾਮਦਿੱਤੇ ਦੀ ਮਾਂ ਚੰਦਕੋਰ ਨੇ ਕਿਹਾ ਭੈਣੇ ਮੈਂ ਬਿਗਾੜਨਾ ਕੀ ਸਾ ਇੱਕ ਦਿਨ ਕਿਤੇ ਮੈਂ ਦੇਵੀ ਤਾਲ ਨਾਉਣ ਜਾ ਨਿਕਲੀ। ਉੱਥੇ ਬਹੁਤੀਆਂ ਸਾਰੀਆਂ ਰੰਨਾਂ ਦੇ ਵਿੱਚ ਉਹ ਬੀ ਨਾ ਰਹੀ ਸੀ। ਇੱਕ ਤੀਮੀ ਬੋਲੀ ਬੇਬੇ ਰਾਮਦੇਇਜੇ ਹੈ ਹੈ ਤੈਂ ਆਪਣੀ ਨੂੰਹ ਨੂੰ ਘਰੋਂ ਕਿਉਂ ਕੱਢ ਦਿੱਤਾ ਕੀ ਉਹ ਘਰ ਦੀ ਮਾਲਕ ਨਸੋ?

ਰਾਮਦੇਈ ਨੇ ਕਿਹਾ ਕੇਹੜੀ ਬੱਚਾਪਿੱਟੀ ਕਹਿੰਦੀ ਹੈ ਮੇਰੇ ਸਾਹ-ਮਣੇ ਕਰੌਣਾ!

ਉਹ ਤੀਮੀ ਬੋਲੀ ਅੜੀਏ ਬੱਚਾਪਿੱਟੀ ਹੋ ਤੂੰ ਲੋਕ ਪਿਗਾਲੇ ਬੱਚਾਪਿਟੇ ਹੋਏ? ਕੇਡੀ ਜਬਾ ਖੁੱਲੀ ਹੋਈ ਹੈ ਬੱਸ ਜੁਬਾਨ ਸਮਾਲ-ਕੇ ਬੋਲਿਆ ਕਰ ਐਮੇਂ ਕਿਤੇ ਗੁੱਤ ਪਟਾਕੇ ਰਹੇਂਗੀ। ਤੂੰ ਕੌਣ ਹੁੰਦੀ ਸੀ ਸਾ ਨੂੰ ਬੱਚਾਪਿੱਟੀ ਸੱਦਣਵਾਲੀ। ਲੈ ਭੈਣੇ ਓਹ ਦੋਨੋ ਉੱਥੇ ਝਾਟਮਝੂਟੀ ਹੋ ਪਈਆਂ। ਮੇਰੇ ਮੂੰਹੋ ਉਸ ਵੇਲੇ ਉਸ ਤੀਮੀ ਨੂੰ

ਐਤਨਾ ਨਿੱਕਲ ਗਿਆ ਕਿ ਏਸੇ ਜਬਾ ਦੀ ਸੀਰੀ ਨਾਲ ਏਨ
ਆਪਣੀ ਨੂੰਹ ਨਾਲ ਵੈਰ ਪਾ ਲਿਆ ਹੈ ਨਾ! ਬੱਸ ਭੈਣੇ ਮੇਰਾ
ਐਤਨਾ ਕਹਿਣਾ, ਉੱਧਰੋਂ ਹਟਕੇ ਫੇਰ ਮੇਰੇ ਗਲ ਆ ਪਈ। ਮੈਂ ਕਿਹਾ
ਬੇਬੇ ਮੈਂ ਤਾ ਤੇਰੇ ਅੱਗੇ ਹੱਥ ਬਨਦੀ ਹੈਂ ਮੇਰੇ ਮਗਰ ਨਾ ਪਊ ਕਿਉਂਕਿ
ਅਸੀਂ ਤੇਰੇ ਬਾਰੇ ਨਹੀਂ ਆਉਣਾ। ਜਾਂ ਉਹ ਮੇਰੇ ਬੱਚੇ ਨਾਲਨ
ਲੱਗ ਪਈ ਤਾ ਮੇਤੇ ਬੀ ਨਾ ਰਹਿ ਹੋਇਆ। ਓਧਰੋਂ ਉਹ ਗਾਲ੍ਹਾਂ
ਦਿੰਦੀ ਸੀ ਉਧਰੋਂ ਮੈਂ ਬਕਦੀ ਸੀ। ਪਰ ਹੁਨ ਖਬਰ ਹੈ ਉਨ ਕੀ
ਬੰਤਣਾ ਹੈ ਜੋ ਨਿੱਤ ਸਾ ਨੂੰ ਲੋਕਾਂ ਪਾਸ ਖੋਟੀਆਂ ਖਰੀਆਂ ਗੱਲਾਂ
ਕਹਿੰਦੀ ਰਹਿੰਦੀ ਹੈ। ਅੱਛਾ ਓਹ ਜਾਣੇ ਅਸੀਂ ਤਾ ਹੁਨ ਲੜਨਾ
ਨਹੀਂ ਭਾਵੇਂ ਕੁਛ ਬਕਦੀ ਫਿਰੇ। ਭਲਾ ਦੱਸ ਤਾ ਬੇਬੇ ਲੜਿਜੇ ਤਾ
ਕਿਸੇ ਬਰੋਬਰ ਦੀ ਨਾਲ ਉਸ ਪੈਰ ਦੀ ਪਜਾਰ ਨਾਲ ਲੜਦੀ ਮੈਂ
ਅੱਛੀ ਲੱਗਦੀ ਹੈਂ? ਉਸ ਨੇ ਤਾ ਕਲ ਪੰਜ ਸਊ ਰੁਪੈਯਾ ਕੁੜੀ
ਬੇਚਕੇ ਪਿੜੇ ਵਿੱਚ ਧਰ ਲਿਆ ਫੇਰ ਅਸੀਂ ਗਰੀਬਾਂ ਨੇ ਉਹ ਦੀ
ਬਰਾਬਰੀ ਕਿੱਕੁਰ ਕਰਨੀ ਹੈ?

ਜਾਂ ਕੁੜੀ ਬੇਚਣੇ ਦੇ ਉਲਾਂਭੇ ਵਾਲੀ ਗੱਲ ਰਾਮਦੇਈ ਨੇ ਸੁਣੀ ਤਾਂ
ਝੱਟ ਆਪਣੇ ਕੋਠੇ ਪੁਰ ਚੜ੍ਹਕੇ ਬਕਣ ਲੱਗੀ। ਕਦੀ ਕਹਿੰਦੀ ਕਿਉਂ
ਨੀ ਬੱਚਾਪਿਟੋਏ ਚੰਦੋ ਹੁਨ ਸਾ ਨੂੰ ਕੁੜੀ ਬੇਚ ਆਖਕੇ ਆਪ ਅਰਾਮ
ਨਾਲ ਘਰੇ ਬੜੀ ਰਹੇਂਗੀ? ਆਉ ਤਾ ਤੇਰੇ ਖਸਮੜੇ ਨੂੰ ਪਿੱਟਿਆ
ਸਾ ਨੂੰ ਛੇੜਕੇ ਕਿਥੇ ਜਾ ਲੁਕੀ ਹੈਂ? ਕਦੀ ਕਹਿੰਦੀ ਨੀ ਤੂੰ ਪਹਿਲਾਂ
ਆਪਣੇ ਮੰਜੇ ਹੇਠ ਤਾ ਸੋਟਾ ਫੇਰ! ਪੁੱਤਾਂ ਪਿਟਿਏ ਬੋਲਣੇ ਨੂੰ
ਮਰਦੀ ਹੈਂ।

ਇਹ ਸੁਣਕੇ ਚੰਦਕੋਰ ਬੀ ਕੋਠੇ ਪੁਰ ਚੜ੍ਹੀ ਅਰ ਬੋਲੀ ਦੇਖੋ ਭਈ
ਆਂਢੀਓ ਗੁਆਂਢੀਓ ਭਈਆ ਪਿੱਟੀ ਸਾ ਨੂੰ ਨਹੱਕ ਗਾਲ੍ਹੀਆਂ
ਦਿੰਦੀ ਹੈ। ਅਸੀਂ ਬੋਲਦੇ ਨਹੀਂ ਚਲਦੇ ਨਹੀਂ ਸੁਵੇਰ ਦੇ ਚੁੱਪ ਕਰਦੇ
ਜਾਂਦੇ ਹੈਂ ਪਰ ਇਹ ਜੁਆਈਆਂ ਖਾਣੀ ਕਲਹਿਣੀ ਚੁੱਪ ਹੋਕੇ ਨਹੀਂ

ਬਹਿੰਦੀ। ਅੱਛਾ ਫੇਰ ਮੈਂ ਬੀ ਹੁਣ ਇਸ ਦੇ ਖਸਮ ਦਾ ਸਿਬਾ ਹੀ ਬਣਾਕੇ ਛਡਣਾ ਹੈ। ਆਊ ਤੇਰੇ ਖਸਮ ਨੂੰ ਖਾਂਧਾ। ਆਊ ਤੇਰੇ ਭਈਆਂ ਨੂੰ ਪਿੱਟਿਆ। ਆਊ ਤੇਰੇ ਪੁੱਤਾਂ ਨੂੰ ਲੀਉਂ ਦੇ ਥੱਲੇ ਦੇਆਂ ਰੰਡੀਏ ਕਮਜਾਤੇ ਬੋਲਣੇ ਨੂੰ ਮਰਦੀ ਹੈਂ? ਬਦਕਾਰੇ ਪਰ ਡੂੱਬਕੇ ਮਰ॥

ਰਾਮਦੇਈ ਨੇ ਕਿਹਾ ਬਦਕਾਰ ਤੂੰ ਤੇਰੀ ਧੀ ਅਰ ਬਦਕਾਰ ਤੇਰੀ ਨੂੰਹ। ਮੈਂ ਕਿੰਉਂ ਬਦਕਾਰ ਬਦਕਾਰ ਤੇਰੀ ਦੋਹਤੀ। ਨਕਬਢੀਏ ਹਿਆਉ ਨਹੀਂ ਆਉਂਦਾ ਅਜੇ ਤਾ ਕਲ ਧੀ ਨੇ ਕੱਚਾ ਕਢਾਇਆ ਸਾ? ਹੈ ਬਿਸਰਮੇ ਹੈ ਔਂਤ ਨਿਪੁਤੀਏ ਹੈ ਚੁਮਾਰਾਂ ਦੀਏ ਰੰਨੇ ਹੈ ਗੋਲੀਏ ਔਂਤਰ ਨਾ ਹੋਵੇ। ਲਓ ਭਈ ਲੋਕੋ ਸੈਂਕੜੇਂ ਔਗੁਣ ਕਰਕੇ ਹੁਣ ਪਵਿੱਤਰ ਬਣਦੀ ਹੈ (ਨੌ ਸੌ ਚੂਹਾ ਖਾਕੇ ਬਿੱਲੀ ਹੱਜ ਨੂੰ ਚੱਲੀ)॥

ਚੰਦਕੌਰ ਬੋਲੀ ਚੁਮਾਰਾਂ ਦੀ ਰੰਨ ਅਰ ਔਂਤਰ ਤੂੰ ਅਰ ਤੇਰੀ ਅੰਮਾ ਅਰ ਤੇਰੀ ਸੱਸ ਅੱਗੇ ਤੇਰੀ ਨੂੰਹ ਚੁਮਾਰਾਂ ਦੀ ਰੰਨ ਬਣੇ ਕਿ ਜਿਨਾਂ ਦੇ ਘਰ ਦੀਆਂ ਕਦੀਮ ਬਣਦੀਆਂ ਆਈਆਂ। ਸੌਕਣੇ ਭੂਹੇ ਚੜ੍ਹਦੀ ਜਾਂਦੀ ਹੈਂ? ਅੱਛਾ ਖੜੀ ਰਹੁ ਜਾਈਂ ਬੇ ਮੁੰਡਿਆ ਹੱਟੀ ਤੇ ਰਾਮਦਿੱਤੇ ਅਰ ਉਸ ਦੇ ਪਿਉ ਨੂੰ ਹਾਕ ਮਾਰ ਲਿਆਉ ਮੈਂ ਇਸ ਨੂੰ ਹਾਕ ਮਾਰ ਲਿਆ ਮੈਂ ਇਸ ਨੂੰ ਨੌ ਸੌ ਚੂਹੜੇ ਦੀ ਰੰਨ ਬਣਾਕੇ ਛੱਡਣਾ ਹੈ। ਮੈਂ ਖਤ੍ਰੀ ਦੀ ਮਾਰ ਨਹੀਂ ਜੇ ਇਸ ਕੰਜਰੀ ਦੀ ਘੱਗਰੀ ਠਾਲੇ ਨਾ ਪੁਚਾਸਾ। ਹੈ ਹੈ ਨਘਾਰ ਪੈ ਜਾਏ ਏਸ ਨੇ ਤਾ ਸਾ ਨੂੰ ਬਿੱਲ ਬਾੜ੍ਹਨਾ ਲਿਆ ਹੈ॥

ਰਾਮਦੇਈ ਨੇ ਕਿਹਾ ਜਾਹ ਬੇ ਬਾਈ ਬੁਲਾ ਲਿਆਓ ਇਹ ਦੇ ਰਾਮਦਿੱਤੇ ਜੁਆਈ ਨੂੰ ਦੇਖਾਂ ਤਾ ਉਹ ਪੰਜਮਾਰਖਾਂ ਮੈਂ ਨੂੰ ਕਿਕੁਰ ਘਰੋਂ ਕੱਢ ਜਾਂਦਾ ਹੈ। ਸੌਕਣੇ ਤੈ ਨੂੰ ਬੀ ਸੌਹੁੰ ਹੈ ਕਿ ਜੇ ਉਹ ਦੇ ਪਿਉ ਕੰਜਰ ਨੂੰ ਨਾ ਸੱਦੇਂ। ਆਵੇ ਤਾ ਦਾਦੇ ਦਾੜ੍ਹੀ ਹਗਾਊਣਾ ਜੇ ਉਹ ਦੀ ਦਾੜ੍ਹੀ ਨਾ ਫੂਕ ਸਿੱਟਾਂ। ਨਾਲੇ ਦੇਖਾਂਗੀ ਨਾ ਰਾਮਦਿੱਤਾ ਇਹ ਦਾ ਖਸਮ ਮੈਂ ਨੂੰ ਕੀ ਕਹਿੰਦਾ ਹੈ। ਆਵੇ ਤਾ ਸਹੀ ਮੈਂ ਕੇਹੇੜ

ਮੂੰਡੇ ਪੱਟਦੀ ਹੈਂ। ਉਹ ਦੇ ਜਿਸਕਿਸੇ ਨੂੰ ਪਿੱਟਿਆ ਉਹ ਕੋਲ ਹੈ ਸਾ ਨੂੰ ਹੱਥ ਲਾਉਣਵਾਲਾ। ਆਵੇ ਤਾ ਸਹੀ ਜੋ ਵੱਢਕੇ ਭੱਠੀ ਵਿੱਚ ਨਾ ਸਿੱਟ ਦੇਸਾਂ॥

ਜਾਂ ਇਨਾਂ ਦੀ ਲੜਾਈ ਹੋ ਰਹੀ ਸੀ ਤਾਂ ਪਾਸੋਂ ਕਿਸੀ ਗੁਆਂਢਣ ਨੇ ਆਕੇ ਕਿਹਾ ਆਓ ਹੁਣ ਬਥੇਰੀ ਹੋਈ ਅਜੇ ਥੱਕੀਆਂ ਨਹੀਂ? ਦੱਸੋ ਤਾ ਭਲਾ ਇਨਾਂ ਗਾਲ੍ਹਾਂਬਾਲ੍ਹਾਂ ਤੇ ਤੁਹਾ ਨੂੰ ਕੀ ਲੱਭਦਾ ਹੈ? ਹੈਹੈ ਤੁਹਾ ਨੂੰ ਕੋਠੇ ਚੜ੍ਹਕੇ ਬਕਦੀਆਂ ਨੂੰ ਏਸ ਗੱਲ ਦੀ ਬੀ ਸਰਮ ਨਹੀਂ ਕਿ ਗਲ੍ਹੀ ਵਿੱਚ ਸਉ ਆਪਣਾ ਪਰਾਇਆ ਲੰਘਦਾ ਹੈ, ਸੁਣਨ-ਵਾਲੇ ਕੀ ਕਹਿੰਦੇ ਹੋਣਗੇ? ਗਾਲ੍ਹਾਂ ਨਾਲ ਆਪਣਾ ਮੂੰਹ ਹੀ ਗੰਦਾ ਕਰਦੀਆਂ ਹੋ ਹੋਰ ਕੀ ਪੱਲੇ ਪੈਂਦਾ ਹੈ? ਆਓ ਰੱਬ ਦੇ ਵਾਸਤੇ ਹੁਣ ਬੱਸ ਕਰ ਜਾਓ। ਜਾਂ ਅਜੇ ਬੀ ਕੋਈ ਚੁੱਪ ਨਾ ਹੋਈ ਤਾਂ ਫੇਰ ਗੁਆਂਢਣ ਨੇ ਕਿਹਾ ਨੀ ਬੇਬੇ ਰਾਮਦੇਈਜੇ ਤੂੰ ਹੀ ਚੁੱਪ ਕਰ ਜਾਹ ਇਸ ਨੇ ਤਾ ਹਾਰਨੇ ਦਾ ਨੇਮ ਕੀਤਾ ਹੋਇਆ ਮਲੂਮ ਹੁੰਦਾ ਹੈ। ਜਾਂ ਫੇਰ ਬੀ ਕੋਈ ਚੁੱਪ ਨਾ ਹੋਈ ਤਾ ਕਿਹਾ ਨੀ ਬੇਬੇ ਚੰਦਕੋਰੇ ਤੂੰ ਤਾ ਸਿਆਣੀ ਬਿਆਣੀ ਸਗੋਂ ਸਾ ਨੂੰ ਮੱਤਾਂ ਦਿੰਦੀ ਹੁੰਦੀ ਸੀ ਅੱਜ ਤੇਰੀ ਮੱਤ ਨੂੰ ਕੀ ਹੋ ਗਿਆ? ਆਓ ਹੁਣ ਬਹੁਤ ਹੋਈ ਹੇਠਾਂ ਉੱਤਰਕੇ ਬੈਠ ਬਥੇਰੀ ਛਿੜ੍ਹ ਪੈ ਚੁੱਕੀ ਹੈ॥

ਇਹ ਸੁਣਕੇ ਚੰਦਕੋਰ ਹੇਠ ਉੱਤਰਿ ਆਈ ਅਰ ਰਾਮਦੇਈ ਬੀ ਇਹ ਆਖਦੀ ਹੋਈ ਹੇਠ ਉੱਤਰ ਗਈ ਕਿ ( ਹਾਰ ਗਈ ਸਾਂਈ ਪਿੱਟੀ ਹਾਰ ਗਈ। ਹਾਰ ਗਈ ਖਸਮਖਾਣੀ ਹਾਰ ਗਈ )॥

ਲੜਨੇ ਦੇ ਸਬਬ ਚੰਦਕੋਰ ਦਾ ਸੰਘੁ ਸੁੱਕ ਗਿਆ ਸਾ ਜਾਂ ਘੜੇ ਤੇ ਭਰਕੇ ਪਾਣੀ ਦਾ ਕਟੋਰਾ ਪੀਣ ਲੱਗੀ ਤਾਂ ਇੱਕ ਕੁੜੀ ਨੂੰ ਬੋਲੀ ( ਕਹੁ ਰਾਧੇਕਿਸਨ ) ਜਾਂ ਕੁੜੀ ਨੇ ਰਾਧੇਕਿਸਨ ਕਹਿ ਦਿੱਤਾ ਤਾਂ ਉਸ ਨੇ ਪਾਣੀ ਪੀ ਲਿਆ॥

ਕੁੜੀ ਨੇ ਪੁੱਛਿਆ ਨੀ ਤਾਈ ਤੈਂ ਰਾਧੇਕਿਸਨ ਮੇਤੇ ਕਿੰਉ ਕਹਾਇਆ ਸਾ?

ਚੰਦਕੋਰ ਨੇ ਕਿਹਾ ਬੀਬੀ ਇਹ ਮੇਰਾ ਬੈਆ ਲਿਆ ਹੋਇਆ ਹੈ।

ਕੁੜੀ ਨੇ ਪੁੱਛਿਆ ਇਹ ਬੈਆ ਕੀ ਹੁੰਦਾ ਹੈ?

ਤਾਈ ਨੇ ਕਿਹਾ ਬੈਏ ਤਾ ਬਹੁਤ ਹੁੰਦੇ ਹਨ ਪਰ ਪੰਜ ਬੈਏ ਬਹੁਤੀਆਂ ਤੀਮੀਆਂ ਜਰੂਰ ਲੈਂਦੀਆਂ ਹੁੰਦੀਆਂ ਹਨ। ਜਿਹਾਕੁ (ਗੰਗਾਬਿਸਨ, ਰਾਧੇਕਿਸਨ, ਕੇਥਲਕਿਸਨ, ਤੁਲਸੀਕਿਸਨ, ਅੰਤ ਦੀ ਬੇਲਾਂ ਰਾਮ ਸਹਾਈ।) ਇਨਾਂ ਵਿੱਚੋਂ ਇੱਕ ਬਰਸ ਤਾਈਂ ਤਾ ਗੰਗਾਬਿਸਨ ਕਹਾਏ ਬਿਨਾ ਕੁਝ ਮੂੰਹ ਨਹੀਂ ਪਾਉਣਾ। ਅਰ ਦੂਜੇ ਬਰਸ ਰਾਧੇਕਿਸਨ ਕਹਾਉਂਦੇ ਰਹਿਣਾ। ਤੀਜੇ ਬਰਸ ਕੇਥਲਕਿਸਨ ਕਹਾਉਂਦੇ ਰਹਿਣਾ ਚੌਥੇ ਅਰ ਪੰਜਵੇਂ ਬਰਸ ਵਿੱਚ ਤੁਲਸੀਕਿਸਨ ਅਰ ਅੰਤ ਦੀ ਬੇਲਾਂ ਰਾਮ ਸਹਾਈ ਕਹਾਕੇ ਕੁਛ ਖਾਣਾ ਪੀਣਾ ਪੈਂਦਾ ਹੈ। ਜਾਂ ਬਰਸ ਦਿਨ ਪੂਰਾ ਹੋ ਜਾਵੇ ਤਾਂ ਇੱਕ ਘੜਾ ਪਾਣੀ ਦਾ ਭਰਕੇ ਉੱਪਰ ਕੁਛ ਕੱਪੜਾ ਅਰ ਰੋਕੜੀ ਰੱਖਕੇ ਬਾਹਮਣਾਂ ਦੇ ਘਰ ਘੱਲ ਦੇਈਦਾ ਹੈ। ਏਸੇ ਤਰਾਂ ਜਾਂ ਚਾਰ ਬਰਸਾਂ ਪੂਰੀਆਂ ਹੋ ਜਾਣ ਤਾਂ ਪੰਜਮੀਂ ਬਰਸ ਦੇ ਅੰਤ ਵਿੱਚ ਜਿਤਨੀਕੁ ਸਰਾਸਕਤ ਹੋਵੇ ਚਾਂਦੀ ਦਾ ਘੜਾ ਅਰ ਸੋਨੇ ਦੀ ਚੱਪਣੀ ਬੁਣਵਾਕੇ ਉੱਪਰ ਤੇਉਰ ਅਰ ਜੋ ਕੁਛ ਸਰਦਾ ਹੋਵੇ ਸੋ ਰੋਕ ਰੱਖਕੇ ਬਾਹਮਣ ਨੂੰ ਦੇਈਦਾ ਹੈ ਇਸ ਦਾ ਨਾਮ ਬੈਆ ਹੈ॥

ਕੁੜੀ ਨੇ ਪੁੱਛਿਆ ਭਲਾ ਤਾਈ ਜੇ ਕਹਾਉਣੇ ਦਾ ਕਦੀ ਚੇਤਾ ਭੁੱਲ ਜਾਵੇ ਅਰ ਕੁੰਹ ਮੂੰਹ ਪਾ ਹੋ ਜਾਵੇ ਤਾਂ ਫੇਰ ਕੀ ਕਰੇ?

ਤਾਈ ਨੇ ਕਿਹਾ ਜਿੱਥੇ ਤਾਈਂ ਪਾਰਬਸਾਵੇ ਭੁੱਲਣ ਨਹੀਂ ਦੇਈਦਾ। ਪਰ ਜੇ ਕਦੀ ਚੇਤਾ ਭੁੱਲ ਬੀ ਜਾਵੇ ਤਾਂ ਅਗਲੇ ਦਿਨ ਬਰਤ ਰੱਖਣਾ ਪੈਂਦਾ ਹੈ॥

ਕੁੜੀ ਬੋਲੀ ਭਲਾ ਜੇ ਖਾਲੇ ਪੀਲੇ ਦੇ ਬੇਲੇ ਕੋਈ ਆਖਲਵਾਲਾ ਪਾਸ ਨਾ ਹੋਵੇ?

ਝਾਈ ਬੋਲੀ ਜਦ ਕੋਈ ਹੋਵੇ ਤਦ ਹੀ ਚੀਜ ਮੂੰਹ ਪਾਈਦੀ ਹੈ ਨਹੀਂ ਤਾ ਮੂੰਹ ਬਨਕੇ ਬੈਠੇ ਰਹਿਲਾ ਪੈਂਦਾ ਹੈ। ਅਰ ਜਾਂ ਕੋਈ ਐਹੀ ਜਾਗਾ ਹੀ ਹੋਵੇ ਕਿ ਜਿਥੇ ਕੋਈ ਆ ਹੀ ਨਹੀਂ ਸੱਕਦਾ ਉਥੇ ਕਿਸੇ ਕਾਂਸੀ ਪਿੱਤਲ ਦੇ ਭਾਂਡੇ ਨੂੰ ਰਾਧਾਕਿਸਨ ਗੰਗਾਬਿਸਨ ਕਹਿਕੇ ਛਿਟੀ ਨਾਲ ਬਜਾ ਲਈਦਾ ਹੈ ਪਰ ਇਹ ਬਾਤ ਕਿਤੇ ਅੱਤ ਲਚਾਰੀ ਬਲੇ ਤਾ ਕਰੀਦੀ ਹੈ। ਬੀਬੀ ਜੀਵੀਏ ਬੈਏ ਕਾਹਦੇ ਸਿਆਲਿਆਂ ਲੋਕਾਂ ਨੇ ਕੁਛ ਪੁੰਨ ਦਾਨ ਕਰਾਉਲੇ ਲਈ ਗਿਰਿਸਤੀਆਂ ਲੋਕਾਂ ਵਾਸਤੇ ਬਲਾਉ ਬਲਾਏ ਹੋਏ ਹਨ। ਕਿੰਉ ਜੋ ਐਸੇਂ ਅਸਾਂ ਲੋਕਾਂ ਤੇ ਕੁਛ ਬਲ ਨਹੀਂ ਆਉਂਦਾ॥

ਕੁੜੀ ਨੈ ਕਿਹਾ ਹਾਂ ਝਾਈ ਸੱਚੇ ਹੈਨਾ। ਭਲਾ ਹੁਲ ਤੂੰ ਮੈ ਨੂੰ ਇਹ ਦੱਸੁ ਕਿ ਜੇ ਬੈਏ ਲੈਲੇ ਚੰਗੇ ਹੁੰਦੇ ਹਨ ਤਾ ਅੱਜੁ ਮੈਂ ਬੀ ਆਪਲੀ ਬੇਬੇ ਨੂੰ ਜਾਕੇ ਕਹਾਂ ਭਈ ਉਹ ਬੀ ਕੋਈ ਬੈਆ ਲਿਆ ਕਰੇ॥

ਝਾਈ ਨੇ ਕਿਹਾ ਕੁੜੀਏ ਤੇਰੀ ਬੇਬੇ ਤਾਂ ਸਾਰੇ ਬਏ ਲੈ ਚੁੱਕੀ ਹੋਈ ਹੈ। ਓਨ ਤਾ ਕਈਆਂ ਬਰਤਾਂ ਦੇ ਉਜਾਪਲ ਸਾਰਖੇ ਬੀ ਕਰ ਲਏ ਹੋਏ ਹਨ। ਤੈ ਨੂੰ ਚੇਤੇ ਨਹੀਂ ਕਿ ਪਰੂੰ ਦੇ ਮੱਘਰ ਵਿੱਚ ਉਸ ਨੇ ਕੋਈ ਸਉ ਰੁਪੈਯਾ ਲਾਕੇ ਕਾਦਸੀ ਦਾ ਉਜਾਪਲ ਕੀਤਾ ਸਾ॥

ਕੁੜੀ ਨੇ ਕਿਹਾ ਨੀ ਆਹੋ ਨੀ ਝਾਈ ਉੱਦਲ ਮੇਰੀ ਮਾਂ ਸਾਰਾ ਦਿਨ ਭੁੱਖੀ ਮੋਈ ਸੀ। ਆਂਹਾਂ ਇੱਕ ਪਾਧੇ ਨੇ ਬੇਹੜੇ ਵਿੱਚ ਆਟੇ ਦੀਆਂ ਪਿੜੀਆਂ ਜੇਹੀਆਂ ਪਾਕੇ ਮੇਰੀ ਮਾਂ ਨੂੰ ਸਾਰਾ ਦਿਨ ਸਾਹਮਲੇ ਬਠਾਲ ਛੱਡਿਆ ਅਰ ਆਪ ਕੁਛ ਮੂੰਹ ਵਿਚ ਬੁੜਬੁੜ ਕਰਦਾ ਜਾਂਦਾ ਅਰ ਪੈਸੇ ਧਰਾਉਂਦਾ ਜਾਂਦਾ ਸਾ। ਫੇਰ ਤਕਾਲਾਂ ਨੂੰ ਮੇਰੇ ਝਾਇਜੇ ਨੇ ਬਾਹਮਲਾਂ ਨੂੰ ਕੜਾਹੁ ਅਰ ਪੂਰੀਆਂ ਖੁਲ੍ਹਾ-ਈਆਂ ਸੀਆਂ॥

ਭਾਈ ਨੇ ਕਿਹਾ ਓਹ ਆਟੇ ਦੀਆਂ ਪਿੜੀਆਂ ਨਹੀਂ ਚੌਂਕ ਪੂਰਿਆ ਹੋਣਾ ਹੈ। ਅਰ ਮੰਤਰ ਪੜ੍ਹਕੇ ਨੌਆਂ ਗ੍ਰੈਹਾਂ ਦੀ ਪੂਜਾ ਕਰਕੇ ਪੈਸੇ ਬੀ ਜਰੂਰ ਧਰਾਏ ਹੋਣੇ ਹਨ। ਅਰ ਜਿਸ ਨੂੰ ਤੂੰ ਕੜਾਹੁ ਪੂਰੀਆਂ ਸਮਝੀ ਉਹ ਕੋਈ ਫਲੇਹਾਰ ਹੋਣੀ ਹੈ ਕਿਉਂ ਜੋ ਕਾਦਸੀ ਦੇ ਦਿਨ ਕੋਈ ਅੰਨ ਦੀ ਚੀਜ ਬਾਹਮਣਾਂ ਨੂੰ ਨਹੀਂ ਖੁਲ੍ਹਾਈਦੀ ॥

ਫੇਰ ਆਖਿਆ ਸੁਣੇਨਾ ਬੀਬੀ ਹੁਣ ਪੰਟੇ ਜਾਣੇ ਮੁੰਡਿਆਂ ਨੇ ਸਾਡੇ ਬੂਹੇ ਅੱਗੇ ਕੈਂ ਕੈਂ ਲਾਈ ਹੋਈ ਹੈ ਕੁਛ ਸੁਣਨ ਨਹੀਂ ਦਿੰਦੇ ਕਦੀ ਫੇਰ ਮੈਂ ਤੈ ਨੂੰ ਕਾਦਸੀ ਦੇ ਬਰਤ ਦੀ ਸਾਰੀ ਗੱਲ ਸੁਣਾਊਂਗੀ ਹਾਲ ਜਾਹ ਤੂੰ ਬੀ ਬਾਹਰ ਮੁੰਡਿ ਆਂ ਨੂੰ ਖੇਲਦੇ ਜਾਕੇ ਦੇਖ ॥

ਜਾਂ ਕੁੜੀ ਬਾਹਰ ਨਿਕਲੀ ਤਾਂ ਕੀ ਦੇਖਦੀ ਹੈ ਕਿ ਸੱਚੀਂ ਹੀ ਮੁੰਡੀਰਬੋੱਧਾ ਕੱਠਾ ਹੋਇਆ ਹੋਇਆ ਮਹੱਲੇ ਵਿੱਚ ਖਰੂਦ ਪਾਉਂਦਾ ਹੈ। ਇੱਕ ਉਨਾਂ ਵਿੱਚੋਂ ਬੋਲਿਆ ਓਏ ਸਾਲ੍ਹਿਓ ਐਸੇਂ ਕਿਉਂ ਖੇਰੂ ਪਾਉਨੇ ਹੋਂ ਆਓ ਕੁਛ ਖੇਲ ਖੇਡਿਜੇ। ਸਭਨੀਂ ਕੱਠੇ ਹੋਕੇ ਕਿਹਾ ਆਓ ਡੀਕਡੀਕੋ ਛੀਟਛੀਟੇ ਖੇਡਿਜੇ। ਕੋਈ ਬੋਲਿ-ਆ ਨਾ ਭਈ ਅਸੀਂ ਤਾ ਘੋੜੀਟਾਪਾ ਖੇਡਣਾ ਹੈ। ਕਿਨੇ ਕਿਹਾ ਏਹ ਘੋੜੀਟਾਪੇ ਦਾ ਸਾਲ੍ਹਾ ਪਰੇ ਆਉ ਹੀਚੋਪਟੜਾ ਖੇਡਿਜੇ। ਕੋਈ ਬੋਲਿਆ ਭਾਈ ਅਸੀਂ ਤਾ ਕੋਈ ਬੈਠਮੀਂ ਖੇਲ ਖੇਡਾਂਗੇ। ਇਹ ਗੱਲ ਸੁਣਕੇ ਸਭ ਰਾਜੀ ਹੋਏ ਅਰ ਠੀਕਰੀਆਂ ਨਾਲ੍ਹ ਇੱਤੂ-ਗਿੱਤ ਖੇਡਣ ਲੱਗੇ ਕਿ ਜਿਸ ਨੂੰ ਖੁੱਤੀਪਤਾਲ ਬੀ ਆਖੀਦਾ ਹੈ। ਜਾਂ ਖੁੱਤੀਪਤਾਲ ਖੇਡਦਿਆਂ ਨੂੰ ਬਹੁਤ ਚਿਰ ਹੋ ਗਿਆ ਤਾਂ ਦੋ ਤਿੰਨ ਮੁੰਡੇ ਚਿੱਤੜ ਝਾੜਕੇ ਉੱਠ ਖੜੇ ਹੋਏ ਅਰ ਬੋਲੇ ਸਾਲ੍ਹਿਓ ਬੈਠੇ ਬੈਠੇ ਤਾ ਥੱਕ ਬੀ ਗਏ ਆਓ ਹੁਣ ਕੋਈ ਹੋਰ ਖੇਲ ਖੇਡਿਜੇ ਕਿ ਜਿਸ ਵਿੱਚ ਟੰਗਾਂ ਬਾਹਾਂ ਸਿੱਧੀਆਂ ਹੋਣ। ਇੱਕ ਬੋਲਿਆ ਅੱਛਾ ਮੈਂ ਘਰੋਂ ਪਾਂਡੂ ਲਿਆਉਨਾ ਹਾਂ ਫੇਰ ਬਿੱਲੀਬਿੱਲੋ ਘੁਆਂਗ-ਣੇਂ ਖੇਡਾਂਗੇ। ਜਾਂ ਉਹ ਮੁੰਡਾ ਘਰੋਂ ਦੋ ਤਿੰਨ ਡਲੇ ਗੋਲੂ ਦੇ ਲੈ

ਆਇਆ ਤਾਂ ਭੰਨਕੇ ਇੱਕ ਇੱਕ ਡਲ੍ਹੀ ਸਭਨਾਂ ਨੇ ਫੜ ਲਈ ਅਰ ਦੋ ਧਿਰਾਂ ਬਣਕੇ ਲੋਕਾਂ ਦੇ ਘਰੀਂ ਜਾ ਬੜੇ। ਕਿਨੇ ਤਾਂ ਕਿਸੀ ਦੀ ਖੁਰਲੀ ਅਰ ਕਿਨੇ ਕਿਸੇ ਦੇ ਆਲੇ ਅਰ ਕਿਨੇ ਕਿਸੇ ਦੀਆਂ ਪੌੜੀਆਂ ਵਿੱਚ ਛੋਟੀਆਂ ਛੋਟੀਆਂ ਲਕੀਰਾਂ ਕੱਢ ਦਿੱਤੀਆਂ ਕਿ ਜਿਸ ਨੂੰ ਘੁਆਂਗੜੇ ਆਖੀਦਾ ਹੈ। ਜਾਂ ਸਭ ਘੁਆਂਗੜੇ ਕੱਢ ਚੁਕੇ ਤਾਂ ਇੱਕ ਧਿਰ ਨੇ ਆਕੇ ਉੱਚੀ ਅਵਾਜ ਨਾਲ ਕਿਹਾ ( ਬਿੱਲੀ-ਬਿੱਲੀ ਘੁਆਂਗੜੇ ਹੁਣ ਦੇ ਕੱਢੇ ਬਿੱਦਣੇ ਨਹੀਂ ) ਇਹ ਸੁਣਕੇ ਸਭ ਕਢਣੇ ਤੇ ਬੰਦ ਹੋ ਗਏ ਅਰ ਇਕ ਧਿਰ ਦੂਜੀ ਧਿਰ ਦੇ ਮੇਟਣੇ ਲਈ ਉੱਪਰ ਤੇ ਨਿੱਕਲ੍ਹਕੇ ਉਪਰ ਜਾ ਬੜੀ। ਜਾਂ ਘੜੀਕੁ ਬੀਤੀ ਤਾਂ ਫੇਰ ਇੱਕ ਧਿਰ ਨੇ ਨਿਕਲ੍ਹਕੇ ਉੱਚੀ ਤੇ ਕਿਹਾ (ਬਿੱਲੀਬਿੱਲੀ ਘੁਆਂਗੜੇ ਹੁਣ ਦੇ ਮੇਟੇ ਬਿੱਦਣੇ ਨਹੀਂ ) ਹੁਣ ਸਭ ਕੱਠੇ ਹੋਕੇ ਪੜਤਾਲ ਕਰਨ ਲੱਗੇ ਜਿਨ੍ਹਾਂ ਦੇ ਘੁਆਂਗੜੇ ਮੇਟਾਉਣੇ ਵਿੱਚ ਬਚ ਰਹੇ ਓਹ ਜਿੱਤ ਗਏ॥

ਉਸ ਵੇਲੇ ਤਾ ਸਭ ਖੇਲ ਮਲ੍ਹਕੇ ਘਰੀਂ ਜਾ ਬੜੇ ਪਰ ਜਦ ਤਕਾਲ੍ਹਾਂ ਦਾ ਵੇਲਾ ਹੋਇਆ ਤਾਂ ਇੱਕ ਦੋਹੁੰ ਮੁੰਡਿਆਂ ਨੇ ਆਕੇ ਮਹੱਲੇ ਵਿੱਚ ਉੱਚੀ ਤੇ ਕਿਹਾ ( ਪਟੀਹਲੇ ਪਟੀਹਲੇ ਪਹਾੜਿਓ ) ਇਹ ਸੁਣਕੇ ਕਈ ਮੁੰਡੇ ਬਾਹਰ ਨਿੱਕਲਿ ਆਏ ਅਰ ਬੋਲੇ ਆਓ ਭਈ ਟਿਲਵਾ ਟਿਲਵੀ ਖੇਡਿਯੇ। ਉਸੇ ਵੇਲੇ ਦੋ ਧਿਰਾਂ ਬਣ ਗਈਆਂ ਅਰ ਇੱਕ ਧਿਰ ਨੂੰ ਦੂਜੀ ਧਿਰ ਨੇ ਪੁੱਛਿਆ ਇੱਕ ਦੇ ਘਰ ਦੋ ਟਿਲਵੇ ਲੰਡ ਬਲੰਡੇ ਭਾਂਡੇ ਫੁੱਟੇ ਛੀਂਬਿਆਂ ਦੇ ਚੌਂਕ ਦੱਸੋ ਭਈ ਕੌਣ ਹੈ? ਦੂਜੀ ਧਿਰ ਦੇ ਮੁੰਡਿਆਂ ਨੇ ਕਿਹਾ ਛਿੰਟਾਂ ਕੇਹੜੀ ਗਲੀ ਬੜੀਆਂ? ਜਾਂ ਉਨ੍ਹੀਂ ਦੱਸਿਆ ਭਈ ਛਿੰਟਾਂ ਤਖਾਣਾਂ ਦੀ ਗਲ੍ਹੀ ਬੜੀਆਂ ਤਾਂ ਉਨ੍ਹਾਂ ਨੇ ਬੁੱਝ ਲਿਆ ਭਈ ਨਿੱਕੇ ਛੀਂਬੇ ਦੇ ਘਰ ਦੇ ਪੁੱਤ ਹਨ॥

ਫੇਰ ਦੂਜੀ ਧਿਰ ਨੇ ਕਿਹਾ ਅੱਛਾ ਸਾਡੀ ਬੁੱਝੋ ਇੱਕ ਦੇ ਘਰ ਦੋ ਟਿਲਵੇ ਦੋ ਟਿਲਵੀਆਂ ਭਾਂਡੇ ਫੁੱਟੇ ਬਾਹਮਣਾਂ ਦੇ ਮਹੱਲੇ ਅਰ

ਛਿੱਟਾਂ ਗਈਆਂ ਭਾਬੜਿਆਂ ਦੀ ਗਲੀ ਬੁੱਝੋ ਕੌਣ ਹੈ? ਉਨਾਂ ਨੇ ਕਿਹਾ ਪੁੰਬੀਰ ਭਾਬੜੇ ਦੇ ਘਰ ਦੇ ਟਿਲਵੇ ਅਰ ਟਿਲਵੀਆਂ ਹਨ॥

ਜਾਂ ਦੂਜੀ ਧਿਰ ਦੇ ਮੁੰਡਿਆਂ ਨੇ ਕਿਹਾ ਭਲਾ ਭਈ ਇਹ ਦੱਸੋ ਤਾ ਇੱਕ ਦੇ ਘਰ ਇੱਕ ਟਿਲਵੀ ਲੰਡ ਬਲੰਡੀ ਭਾਂਡੇ ਫੂਟੇ ਬਾਣੂੰਗੇਆਂ ਦੇ ਮਹੱਲੇ ਅਰ ਛਿੱਟਾਂ ਬੀ ਓਥੇ ਹੀ ਰਹੀਆਂ। ਇਹ ਸੁਣਕੇ ਆਪਸ ਵਿੱਚੀਂ ਸੋਚਣ ਲੱਗੇ ਭਈ ਸਾਲਿਓ ਉਸ ਮਹੱਲੇ ਇੱਕ ਟਿਲਵੀ ਤਾ ਕਈਆਂ ਦੇ ਘਰ ਹੈ ਕੇਹ ਦਾ ਨਾਉਂ ਲਇਜੇ। ਜਾਂ ਇੱਕ ਨੇ ਕਿਹਾ ਬੂੜਾਮੱਲ ਦੇ ਘਰ ਤਾਂ ਦੂਜੀ ਧਿਰ ਦੇ ਮੁੰਡੇ ਕਹਿਣ ਲੱਗੇ ਨਹੀਂ ਨਹੀਂ। ਆਓ ਤਾ ਸਾਲਿਓ ਧੁਣ ਤਾ ਜਾਰਾਂ ਨੂੰ ਫਾਸੀਆਂ ਦੇਓ। ਝੱਟ ਉਨਾਂ ਮੁੰਡਿਆਂ ਨੂੰ ਜੋ ਹਾਰ ਗਏ ਸੇ ਘੋੜੀ-ਆਂ ਬਣਾਕੇ ਏਹ ਸਭੇ ਆੜੀ ਉੱਪਰ ਚੜ੍ਹ ਬੈਠੇ ਅਰ ਉਸ ਘਰ ਦੇ ਬੂਹੇ ਲੈ ਗਏ ਕਿ ਜਿਸ ਘਰ ਦੀ ਟਿਲਵੀ ਪੁੱਛੀ ਸੀ। ਇੱਕ ਮੁੰਡਾ ਅੰਦਰ ਜਾਕੇ ਬੋਲਿਆ ਘਰਵਾਲਿਓ ਹੇਠਲੇ ਉੱਪਰ ਕਿ ਉੱਪਰਲੇ ਉੱਪਰ? ਘਰਵਾਲੇ ਲੋਕ ਅੱਗੇ ਜਾਣਦੇ ਹੀ ਹੁੰਦੇ ਹਨ ਕਿ ਜੇ ਉੱਪਰਲੇ ਉੱਪਰ ਕਹਿੰਦੇ ਹਾਂ ਤਾਂ ਓਹ ਹੇਠਵਾਲੇ ਫੇਰ ਦਬਾਏ ਹੋਏ ਹੀ ਇਨਾਂ ਨੂੰ ਮੋੜਕੇ ਖੇਲ ਦੀ ਜਾਗਾ ਤਕ ਲਜਾਣਗੇ ਅਰ ਔਖੇ ਹੋਣਗੇ। ਇਸ ਕਾਰਨ ਉਨੀਂ ਅੰਦਰੋਂ ਕਿਹਾ ਭਈ ਹੇਠਲੇ ਉੱਪਰ। ਝੱਟ ਹੇਠਵਾਲੇ ਉੱਪਰ ਚੜ੍ਹਕੇ ਉਸੀ ਜਗਾ ਲੈ ਆਏ ਕਿ ਜਿਥੇ ਬੈਠੇ ਖੇਡਦੇ ਸੇ॥

ਇੱਕ ਮੁੰਡਾ ਜੋ ਓਪਰਾ ਕਿਤੇ ਦੂਰ ਦਾ ਉੱਥੇ ਖੜਾ ਦੇਖਦਾ ਸਾ ਉਸ ਨੇ ਪੁੱਛਿਆ ਭਈ ਸਾਡੇ ਸੈਹਰ ਤਾ ਇਹ ਖੇਲ ਕੋਈ ਨਹੀਂ ਜਾਣਦਾ ਤੁਸੀਂ ਟਿਲਵਾ ਟਿਲਵੀ ਅਰ ਲੰਡ ਬਲੰਡੀ ਕੀ ਕਹਿੰਦੇ ਹੋ?

ਮੁੰਡੇ ਬੋਲੇ ਟਿਲਵੇ ਟਿਲਵੀਆਂ ਹੋਏ ਮੁੰਡੇ ਕੁੜੀਆਂ ਅਰ ਲੰਡ-ਬਲੰਡੇ ਓਹ ਹੁੰਦੇ ਹਨ ਕਿ ਜਿਨਾਂ ਦੇ ਨਾਲ਼ ਹੋਰ ਕੋਈ ਨਾ ਹੋਵੇ। ਜਿਹਾਕੁ ਇੱਕ ਟਿਲਵਾ ਲੰਡ ਬਲੰਡਾ ਕਹਿਜੇ ਤਾਂ ਕੱਲਾ ਮੁੰਡਾ ਹੀ ਸਮਝੀਦਾ ਹੈ ਉਸ ਦੇ ਕੋਈ ਭੈਣ ਨਹੀਂ ਹੁੰਦੀ।

ਉਸ ਪਰਦੇਸੀ ਮੁੰਡੇ ਨੇ ਕਿਹਾ ਭਾਂਡੇ ਫੁਟੇ ਅਰ ਛਿੱਟਾਂ ਕੀ ਹੁੰਦੀ-ਆਂ ਹਨ?

ਉਨਾਂ ਨੇ ਕਿਹਾ ਇਹ ਬੁੱਝਲੇਵਾਲੇ ਨੂੰ ਪਤਾ ਦੇਈਦਾ ਹੈ ਭਈ ਸਾਰੇ ਸ਼ੈਹਰ ਨਾ ਢੂੰਡਲ ਲੱਗ ਜਾਵੇ ਜਿਸ ਮਹੱਲੇ ਭਾਂਡੇ ਫੁਟਲ ਅਰ ਜਿਸ ਗਲ੍ਹੀ ਛਿੱਟਾਂ ਜਾਲ ਉਸੀ ਮਹੱਲੇ ਅਰ ਗਲ੍ਹੀ ਵਿਚ ਧਿਆਨ ਦੁੜਾਵੇ॥

ਓਪਰਾ ਮੁੰਡਾ ਬੋਲਿਆ ਆਸ੍ਕੇ ਓਏ ਇਹ ਤਾ ਤੁਸੀਂ ਖਰੀ ਖੇਲ ਕੱਢੀ ਹੈ॥

ਉਨਾਂ ਨੇ ਕਿਹਾ ਹੋਰ ਤੁਹਾਡੇ ਮਾਂਗੁਰ ਤਾ ਨਹੀਂ ਅਸੀਂ ਤਾ ਏਸ ਤੇ ਬੀ ਅੱਛੀਆਂ ਖੇਲਾਂ ਜਾਲਦੇ ਹੈਂ ਝੇਕਿਆ ਤੂੰ ਕੀ ਜਾਲੇ?

ਓਪਰੇ ਮੁੰਡੇ ਨੇ ਹੂਰਾ ਉੱਗਰਕੇ ਆਖਿਆ ਕਿੰਉ ਓਏ ਸਾਲ੍ਹਿਆ ਝੇਕਾ ਕਿਹ ਨੂੰ ਕਹੀਦਾ ਹੈ ਫੇਰ ਕਹੁ ਤਾ ਜੇ ਗੱਡ ਨਾ ਦੇਮਾਂ!

ਉਹ ਮੁੰਡਾ ਬੋਲਿਆ ਮਾਰ ਤਾ ਹੂਰਾ ਜੇ ਸਾਲੇ ਦੇ ਸੋਰਮੇ ਨਾ ਪੀ ਸਿੱਟਾਂ। ਕਿੱਡਾ ਸਾਹਨ ਆਇਆ ਹੈ ਓਪਰਾ ਬੋਲਿਆ ਭਲਾ ਬੱਚਾ ਐਥੇ ਤਾ ਤੂੰ ਆਪਲੇ ਮਹੱਲੇ ਦਾ ਗੁਮਾਨ ਕਰਦਾ ਹੈਂ ਕਿਤੇ ਬਜਾਰ ਮਿਲ੍ਹੀਂ ਤਦ ਤੇਰੇ ਦੰਦ ਭੰਨਾਂਗਾ॥

ਉਹ ਮੁੰਡਾ ਬੋਲਿਆ ਆਹੋ ਓਏ ਆਹੋ ਬਥੇਰੇ ਦੰਦ ਭੰਨਦੇ ਫਿਰਦੇ ਹਨ ਜਾਹ ਸੁੱਖ ਚਾਹਨਾ ਹੈਂ ਤਾਂ ਚੁੱਪ ਕਰਕੇ ਚਲਿਆ ਜਾਹ ਨਹੀਂ ਤਾ ਪਟੇ ਪਟਾਕੇ ਨਾ ਜਾਈਂ॥

ਓਪਰਾ ਮੁੰਡਾ ਬੋਲਿਆ ਆਉ ਲਾਉ ਤਾ ਪਟਿਆਂ ਨੂੰ ਹੱਥ ਜੇ ਸੁਆਦ ਦੇਖਲਾ ਹੈ ਸਾਲੇ ਨੂੰ ਭੋਂ ਨਾਲ ਨਾ ਮਾਰਾਂ? ਇਹ ਕਹਿਕੇ ਇੱਕ ਤੁਮਾਚਾ ਗੱਲ੍ਹਾਂ ਪੁਰ ਮਾਰ ਦਿਤਾ। ਜਾਂ ਤੁਮਾਚਾ ਲੱਗਿਆ ਤਾਂ ਉਹ ਮੁੰਡਾ ਉਸੀ ਬੇਲੇ ਰੋਲ ਲੱਗ ਗਿਆ। ਆਂਆਂ ਆਂਆਂ ਮਾਰ ਤਾਂ ਸਾਲ੍ਹਿਆ। ਚੱਲੁ ਤਾ ਤੈ ਨੂੰ ਆਪਲੇ ਚਾਚੇ ਤੇ ਕੇਹੀਕੁ ਪਨੇਸੜੀ ਦੁਆਉਂਦਾ ਹਾਂ। ਜਾਂ ਉਸ ਮੁੰਡੇ ਨੂੰ ਰੋਂਦਾ ਸੁਲਿਆਂ

ਉਹ ਝੱਟ ਲੜ ਛੁਡਾਕੇ ਨੱਠ ਗਿਆ ਅਰ ਓਹ ਸਭ ਮੁੰਡੇ ਉਸ ਦੇ ਮਗਰ ਐਉਂ ਕਹਿਕੇ ਤਾਉੜੀ ਲਾਉਣ ਲੱਗ ਗਏ। ( ਵੇ ! ਇਡਨੇਕੁ ਮੁੰਡੇ ਤੇ ਹਾਰਕੇ ਨੱਠ ਗਿਆਈ ਓਏ॥)

ਇਨ੍ਹਾਂ ਮੁੰਡਿਆਂ ਤੇ ਡਰਦਾ ਜਾਂ ਉਹ ਖੁਰੀ ਕਰੀ ਜਾਂਦਾ ਸਾ ਤਾਂ ਅੱਗੇ ਉਸ ਨੂੰ ਸਿਆਲਿਆਂ ਮੁੰਡਿਆਂ ਦੀ ਇੱਕ ਢਾਲੀ ਖੇਡਦੀ ਮਿਲੀ। ਉਨ੍ਹੀਂ ਪੁੱਛਿਆ ਭਈ ਤੂੰ ਨੱਠਾ ਕਿੱਉ ਜਾਂਦਾ ਹੈਂ ਆਉ ਕੁਛ ਖੇਡਿਜੇ? ਉਸ ਨੇ ਕਿਹਾ ਜਾਰ ਤੁਹਾਡੇ ਸ਼ੈਹਰ ਦੇ ਮੁੰਡੇ ਬਡੇ ਸਤਾਨ ਹਨ ਮੈਂ ਔਥੇ ਇੱਕ ਮੁੰਡੇ ਨੂੰ ਇੱਕ ਗੱਲ ਪੁੱਛੀ ਸਾਲ੍ਹਾ ਗਾਲ੍ਹਾਂ ਕੱਢਣ ਲੱਗ ਪਿਆ ਸੋ ਅਸੀਂ ਨਹੀਂ ਤੁਹਾਡੇ ਨਾਲ਼ ਖੇਡਦੇ॥

ਉਨ੍ਹੀਂ ਕਿਹਾ ਫੇਰ ਤੂੰ ਐਡਾ ਬੁੱਢਬਲੇਦ ਹੋਕੇ ਉਸ ਚੀਂਗੁਰਪੋਟ ਵਿੱਚ ਕਿੱਉ ਜਾ ਖੜਾ ਹੋਇਆ ਸਾ ਆਉ ਤਾ ਸਾਡੇ ਵਿੱਚ ਖੇਡ।

ਪਹਿਲਾਂ ਤਾ ਸਭ ਰਲ਼ਕੇ ਕੁਵੱਡੀ ਖੇਡਦੇ ਰਹੇ ਪਰ ਫੇਰ ਪਰੇ ਤੇ ਜਾਂ ਬੈਂਤਾਂ ਦੀ ਅਵਾਜ ਆਈ ਤਾਂ ਬੋਲੇ ਆਓ ਓਏ ਝੇਕਿਓ ਐਥੇ ਖੜੇ ਕੀ ਕਰਦੇ ਹੋਂ ਚੱਲੋ ਬਜਾਰ ਚੱਲਕੇ ਬੈਂਤੀਂ ਜਿਦਦੇ ਦੇਖਿਜੇ। ਇੱਕ ਬੋਲਿਆ ਅਹੋ ਹੋਏ ਬੈਂਤਾਂ ਦਾ ਕੀ ਸੁਣਨਾ ਕੋਈ ਛੋਟਾ ਜਿਹਾ ਮੁੰਡਾ ਸੱਸੀ ਪੁੰਨੂੰ ਦੀਆਂ ਬੈਂਤਾਂ ਗਾਉਂਦਾ ਹੈ। ਉਹ ਦੇ ਨਾਲੋਂ ਚੰਗੀਆਂ ਤਾਂ ਅਸੀਂ ਆਪ ਹੀ ਗਾਉਂ ਲੈਂਦੇ ਹੈਂ। ਏਹ ਆਖਕੇ ਕੋਈ ਹੀਰ ਰਾਂਝੇ ਅਰ ਕੋਈ ਸੋਹਣੀ ਮੇਹੀਂਵਾਲ਼ ਦੀਆਂ ਅਰ ਕੋਈ ਗੋਪੀ-ਚੰਦ ਅਤੇ ਪੂਰਨ ਭਗਤ ਦੀਆਂ ਬੈਂਤਾਂ ਗਾਉਣ ਲੱਗ ਪਿਆ। ਜਾਂ ਰਾਤ ਬਡੀ ਚਲੀ ਗਈ ਤਾਂ ਸਭ ਘਰਾਂ ਨੂੰ ਚਲੇ ਗਏ॥

ਦੂਜੇ ਦਿਨ ਕਈ ਮੁੰਡੇ ਰਲ਼ਕੇ ਦੇਵੀਤਾਲ ਨਾਉਣ ਗਏ ਉੱਥੇ ਜਾਕੇ ਕੀ ਦੇਖਦੇ ਹਨ ਕਿ ਦੋ ਤ੍ਰਿੰਨ ਮੁੰਡੇ ਨੂਰਮਹਿਲਿਜੇ ਅਤੇ ਰਾਹੋਂਵਾਲਿਜੇ ਜੋ ਜਲੰਧਰ ਸੌਦੇਪੱਤੇ ਆਏ ਹੋਏ ਸੇ ਬੈਠੇ ਪੰਜਾ ਲੈਂ ਰਹੇ ਹਨ ਇਨ੍ਹੀਂ ਜਲੰਧਰੀਆਂ ਬੀ ਜਾ ਬਾਂਹ ਅੜਾਈ। ਇੱਕ ਦੋਹੁੰ ਨੇ ਜਾਂ ਇਨ੍ਹਾਂ ਦਾ ਪੰਜਾ ਮਾਰ ਲਿਆ ਤਾਂ ਹੁਰਾਮੁੱਕੀ ਹੋ ਪਏ॥

ਪਾਸੋਂ ਇੱਕ ਬੁੱਢੇ ਜੇਹੇ ਖੱਤਰੀ ਨੇ ਜੋ ਬੈਠਾ ਨ੍ਹਾਕੇ ਪਾਠ ਕਰਦਾ ਸਾ ਆਕੇ ਕਿਹਾ ਓਏ ਬਿਫ਼ਚੋਂਦੇ ਤੁਸੀਂ ਹੱਸਦੇ ਹੱਸਦੇ ਲੜਨ ਕਿੱਉ ਲੱਗ ਪਏ ਭਤ੍ਰੂਓ ਰਾਜ ਨਹੀਂ ਸੁੱਝਦਾ?

ਕਿਨੇ ਪਾਸੋਂ ਕਿਹਾ ਲਾਲਾ ਜੀ ਤੁਸੀਂ ਕਹਾਉਤ ਨਹੀਂ ਸੁਨੀ ਭਈ (ਰੋਗ ਦਾ ਮੂਲ ਖਾਂਸੀ ਅਰ ਲੜਾਈ ਦਾ ਮੂਲ੍ਹ ਹਾਂਸੀ) ਇਹ ਜੁਬਾਨ ਉਮਰ ਹੁੰਦੀ ਹੈ ਆਪੇ ਝਖ ਮਾਰਕੇ ਹਟ ਜਾਲਗੇ।

ਜਲੰਧਰੀਆਂ ਮੁੰਡਿਆਂ ਨੇ ਕਿਹਾ ਤਾਇਆ ਜੀ ਹਟ ਤਾ ਜਰੂਰ ਜਾਮਾਂਗੇ ਪਰ ਇਨਾਂ ਸਾਲ੍ਹਿਆਂ ਨੂਰਮਹਿਲੀਆਂ ਨੇ ਐਮੇਂ ਝੂਠ ਹੀ ਕਿੱਉ ਕਹਿ ਦਿੱਤਾ ਹੈ ਭਈ ਅਸੀਂ ਜਲੰਧਰੀਆਂ ਦਾ ਪੰਜਾ ਮਾਰ ਲਿਆ ਹੈ। ਜਾਂ ਤਾ ਹੁਨ ਏਹ ਸਾਡੇ ਨਾਲ੍ਹ ਇੱਕੋਮਿੱਕੀ ਹੋ ਲੈਨ ਅਰ ਜਾਂ ਸਾਡੇ ਨਾਲ੍ਹ ਪੰਜਾ ਫੇਰ ਲੈ ਲੈਨ ਨਹੀਂ ਤਾ ਜਿਹੜੀ ਹੋਊ ਸੋ ਹੋਊ। ਚਲੋ ਜੀ ਕਜਾ ਡਰ ਹੈ ਬੜੀ ਦੌੜ ਮਹੀਨਾ ਭਰ ਜੇਲਖਾਨਾ ਭੋਗ ਆਮਾਂਗੇ ਪਰ ਇਨਾਂ ਸਾਲ੍ਹਿਆਂ ਨੂੰ ਇੱਕ ਵਾਰ ਮਾਂ ਦੇ ਮੁੰਮੇ ਪਾਕੇ ਛੱਡਨਾ ਹੈ। ਏਹ ਕੀ ਜਾਨਲਗੇ ਕਿ ਕਿਸੀ ਜਲੰਧਰੀਏ ਨਾਲ੍ਹ ਪੰਜਾ ਲਿਆ ਸਾ?

ਉਸ ਬੁੱਢੇ ਨੇ ਕਿਹਾ ਬੱਚਾ ਜਾਨ ਦਿਓ ਹੋਊ ਇਨਾਂ ਦੇ ਕਹੇ ਜਲੰਧਰੀਏ ਕੁਛ ਹਰੂਨ ਨਹੀਂ ਹੋ ਚਲੇ ਏਥੇ ਕਈ ਆਏ ਅਰ ਕਈ ਚਲੇਗਏ ਏਹ ਕੇਹੜੇ ਪਾਨੀਹਾਰ!

ਮੁੰਡੇ ਬੋਲੇ ਤਾਇਆ ਜੀ ਅੱਛਾ ਸਾ ਨੂੰ ਤੁਹਾਡਾ ਕਿਹਾ ਮੋੜਨਾ ਭਾਰੀ ਹੈ ਪਰ ਅੱਛਾ ਇਨਾਂ ਨੇ ਬਜਾਰ ਤਾ ਸਾਡੇ ਚੱਲਨਾ ਹੈ ਜੇ ਅਸੀਂ ਭਰੇ ਬਜਾਰ ਵਿੱਚ ਇਨਾਂ ਦਾ ਨੱਕ ਨਾ ਭੰਨਿਆ ਤਾਂ ਸਾ ਨੂੰ ਦੂਜੂ ਕਹਿਨਾ। ਐਉਂ ਕਹਿਕੇ ਤਾਲ ਵਿੱਚ ਕੁੱਦ ਪਏ। ਇੱਕ ਬੋਲਿਆ ਦੇਖ ਓਇ ਗੋਕਲਾ ਐਥੇ ਪਾਨੀ ਕੇਡਾ ਹੈ! ਕੋਈ ਬੋਲਿਆ ਦੇਖ ਓਇ ਭਾਨ ਐਥੇ ਪੈਰ ਬੀ ਨਹੀਂ ਲੱਗਦੇ! ਕਿਸੇ ਨੇ ਕਿਹਾ ਭਈ ਜੇਹੜਾ ਇੱਕ ਵਾਰ ਪਾਰਲੇ ਕੰਢੇ ਹੱਥ ਲਾਕੇ ਨਾ

ਆਵੇ ਸੋ ਲੰਡੀ ਦਾ। ਕੋਈ ਬੋਲਿਆ ਜੇਹੜਾ ਤਾਲ ਦੇ ਥੱਲੇ ਦੀ ਮਿੱਟੀ ਨਾ ਲਿਆਊ ਸੋ ਬੁੱਚੀ ਦਾ। ਕੋਈ ਪੁੱਠੀ ਤਾਰੀ ਅਰ ਕੋਈ ਕੁੱਤੇਤਾਰੀ ਤਰਨ ਲੱਗ ਪਿਆ। ਕਿਨੇ ਆਖਿਆ ਵੇਖੋ ਅਸੀਂ ਚੌਂਕੜੀ ਮਾਰਕੇ ਤਰਦੇ ਹੈਂ॥

ਏਹ ਇਸ ਤਰੇ ਪਾਣੀ ਵਿੱਚ ਘੈਰੂ ਪਾ ਰਹੇ ਸੇ ਕਿ ਇਤਨੇ ਨੂੰ ਕੰਢੇ ਉੱਪਰੋਂ ਇੱਕ ਮੁੰਡਾ ਬੋਲਿਆ ਭਈ ਅਸੀਂ ਇਹ ਨਹੀਂ ਮੰਨਦੇ ਜੇ ਤੁਸੀਂ ਮਾਂਪਿਉ ਦਾ ਰੱਜਕੇ ਦੁੱਧ ਪੀਤਾ ਹੈ ਤਾ ਪਾਣੀ ਦੇ ਵਿੱਚ ਸਿੱਧੇ ਖੜੇ ਹੋਕੇ ਪੈਰਾਂ ਦੇ ਜੋਰ ਪਾਰ ਜਾਇ ਆਓ ਪਰ ਹੱਥ ਉੱਪਰ ਨੂੰ ਖੜੇ ਕਰ ਛੱਡੋ ਜੇ ਹੱਥ ਹਿਲਾਓਗੇ ਤਾਂ ਅਸੀਂ ਨਹੀਂ ਕਿਦਦੇ॥

ਮੁੰਡਿਆਂ ਨੇ ਕਿਹਾ ਭਈ ਇਹ ਤਾ ਕਦੀ ਨਹੀਂ ਹੋ ਸੱਕਦੀ ਭਈ ਹੱਥ ਹਿਲਾਏ ਬਿਨਾ ਕੋਈ ਤਰ ਸਕੇ। ਭਲਾ ਜੇ ਐਡਾ ਹੀ ਹੈਂ ਤਾਂ ਤੂੰ ਹੀ ਤਰਕੇ ਦਿਖਾਲ ਤਾਂ॥

ਉਸ ਮੁੰਡੇ ਨੇ ਕਿਹਾ ਬੱਚਾ ਅਸੀਂ ਦਰਿਆ ਦੇ ਕੰਢੇ ਦੇ ਰਹਿਣ-ਵਾਲੇ ਹੈਂ ਤਰਕੇ ਜਰੂਰ ਦਿਖਾਲ ਦੇਸਾਂਗੇ ਮੁੰਡਿਆਂ ਨੇ ਕਿਹਾ ਭਈ ਮਿੱਤਰਾ ਤੇਰੇ ਘਰ ਕਿਥੇ ਹਨ? ਉਸ ਨੇ ਕਿਹਾ ਫੁਲੌਰ॥

ਮੁੰਡਿਆਂ ਨੇ ਕਿਹਾ ਨਾ ਓਏ ਏਹ ਫੁਲੌਰਿਯੇ ਤਾਂ ਦਰਿਆ ਦੀਆਂ ਮੱਛੀਆਂ ਹੁੰਦੇ ਹਨ ਇਸ ਨਾਲ ਸਰਤ ਨਾ ਲਾਓ। ਫੇਰ ਸਭਨਾਂ ਨੇ ਪਿਆਰ ਨਾਲ ਕਿਹਾ ਭਈ ਮਿੱਤਰਾ ਸਰਤਾਂ ਲਾਉਣੀਆਂ ਤਾਂ ਲੁੱਚਿਆਂ ਦਾ ਕੰਮ ਹੈ ਅਸੀਂ ਖੱਤਰੀ ਬਾਹਮਣਾਂ ਦੇ ਪੁੱਤ ਸਰਤਾਂ ਦੀ ਸਾਰ ਕੀ ਜਾਣਿਜੇ। ਪਰ ਜੇ ਤੂੰ ਸਾ ਨੂੰ ਇੱਕ ਵਾਰ ਤਰਕੇ ਦਿਖਾਲੇਂ ਤਾਂ ਤੇਰਾ ਅਸਾਨ ਮੰਨਾਂਗੇ॥

ਫੁਲੌਰੀਆ ਲੰਗੋਟ ਕੱਸਦਾ ਹੀ ਤਾਲ ਵਿੱਚ ਕੁੱਦ ਪਿਆ। ਅਰ ਹੱਥ ਉੱਪਰ ਨੂੰ ਚੱਕਕੇ ਪੈਰਾਂ ਨਾਲ ਐਹਾ ਤਰਿਆ ਕਿ ਓਹ ਹੱਕੇਬੱਕੇ ਰਹਿ ਗਏ। ਜਾਂ ਉਹ ਪਾਸ ਆਇਆ ਤਾਂ ਚੇਲੇ ਆਸਕੇ ਭਈ ਆਸਕੇ ਫੁਲੌਰੀਆਂ ਨੂੰ ਜੇਹੇ ਸੁਣਦੇ ਸੇ ਤੇਹੇ ਹੀ ਦੇਖੇ॥

ਇੱਕ ਮੁੰਡਾ ਬੋਲਿਆ ਸਾਲ੍ਹਿਓ ਤੁਸੀਂ ਇਹ ਦੋਆਂ ਬੜਿਆਈ- ਆਂ ਕਰਨ ਕਿੰਉ ਡਰੇ ਹੋਂ ਕੀ ਹੋ ਗਿਆ ਜੇ ਤਾਲ ਵਿੱਚ ਤਰਿ ਆ- ਇਆ। ਬਹਾਦਰੀ ਤਾਂ ਤਦ ਹੈਨਾ ਕਿ ਜੇ ਸਾਡੇ ਜਿਤਨਾ ਭਾਰ ਚੁਕਕੇ ਵਿਖਾਲੇਂ। ਜੇਹੜੀ ਅਸੀਂ ਅੱਜੁ ਕੁੱਪੀ ਤੇਲ ਦੀ ਚੱਕਕੇ ਲਿ- ਆਏ ਹੈਂ ਇਹ ਉਸ ਨੂੰ ਦੋ ਕੋਹ ਬੀ ਚੁੱਕੇ ਤਾਂ ਜਾਣੀਏਨਾਂ॥

ਮੁੰਡਿਆਂ ਨੇ ਕਿਹਾ ਆਸ੍ਕੇ ਭਈ ਆਸ੍ਕੇ ਆਦਮਪੁ੍ਰੀਏ ਕਿੱਥੋਂ ਗੁੰਝੇ ਰਹਿਣ ਇਨ੍ਹਾਂ ਦਾ ਬਹੁਤਾ ਗਭਰੇਡਾ ਭਾਰ ਚੁੱਕਲੇ ਉੱਤੇ ਹੀ ਹੁੰਦਾ ਹੈ। ਦੇਖੋ ਤਾਂ ਸਾਲ੍ਹੇ ਦੇ ਮੌਰਾਂ ਉੱਪਰ ਬਲ੍ਹਦ ਵਾਙੂੰ ਪੁ੍ਰੜੇ ਪਏ ਹੋਏ ਨਹੀਂ ਦਿੱਸਦੇ। ਉਹ ਮੁੰਡਾ ਇਹ ਸੁਣਕੇ ਛਿੱਥਾ ਜੇਹਾ ਤਾ ਹੋ ਗਿਆ ਪਰ ਕਹਿਣ ਲੱਗਾ ਭਈ ਠੀਕ ਹੈ ਅਸੀਂ ਤਾ ਕਿਰਤੀ ਲੋਕ ਹੈਂ ਫੇਰੇ ਫਿਰਕੇ ਅਰ ਕੁੱਪੀ ਚੱਕਕੇ ਗੁਜਾਰਾ ਤੋਰਦੇ ਹੈਂ। ਤੁਹਾਡੇ ਮਾਂਗੁਰ ਸਾਡੇ ਇਹ ਤਾ ਨਹੀਂ ਹੋ ਸੱਕਦਾ ਭਈ ਸਾਰਾ ਦਿਨ ਪਤੰਗ ਉਡਾਉਂਦੇ ਅਰ ਬੁਲਬੁਲਾਂ ਸੁਰਖ ਲੜਾਉਂਦੇ ਬਜਾਰਾਂ ਵਿੱਚ ਫਿਰਦੇ ਰਹਿਯੇ। ਲਓ ਤੁਸੀਂ ਤਾ ਪਹਿਲਾਂ ਪੰਜਿਆਂ ਨਾਲ ਬਾਂਹਾਂ ਭਨਾਉਂਦੇ ਰਹੇ ਅਰ ਫੇਰ ਸਾਰਾ ਦਿਨ ਤਰਦਿਆਂ ਨੇ ਬਿਤਾ ਦਿੱਤਾ ਭਈ ਅਸੀਂ ਤਾ ਐਤਨੇ ਚਿਰ ਵਿੱਚ ਟਕੇ ਦੀ ਮਿਹਨਤ ਨਾ ਕਰ ਲਇਯੇ ਤਾ ਸਾ ਨੂੰ ਅਰਾਮ ਨਾ ਆਵੇ। ਬੁਰਾ ਨਾ ਮੰਨਿਓ ਭਾਈ ਜੇ ਤੁਸੀਂ ਐਹੋ ਜੇਹੇ ਹੋਂ ਤਦੇ ਹੀ ਅੰਤ ਨੂੰ ਸੁਥਰੇ ਹੋਣਾ ਪੈਂਦਾ ਹੈਨਾ॥

ਐਉਂ ਗੱਲਾਂ ਕਰਦੇ ਕਰਦੇ ਸ਼ਹਿਰ ਵਿੱਚ ਆ ਬੜੇ ਅਰ ਇੱਕ ਹੱਟੀ ਵਿੱਚ ਮੁਹਲੇ ਮੁਹਲੇ ਪਤੰਗ ਦੇਖਕੇ ਬੋਲੇ ਆਹ ਆ ਕਜਾ ਖਰੇ ਪਤੰਗ ਬਿਕਦੇ ਹਨ। ਇੱਕ ਨੇ ਕਿਹਾ ਨਾ ਓਏ ਇਨ੍ਹਾਂ ਦੀਆਂ ਕਮਾਣੀਆਂ ਭਾਰੀਆਂ ਹਨ ਇਸ ਕਰਕੇ ਉੱਚੇ ਨਹੀਂ ਚੜ੍ਹਦੇ। ਨਾਲੇ ਠੇਡੇ ਅੱਛੇ ਬਾਂਸ ਦੇ ਨਹੀਂ। ਇਨ੍ਹਾਂ ਨਾਲੋਂ ਚੰਗੇ ਤਾ ਅਸੀਂ ਆਪ ਹੀ ਬਣਾ ਲੈਂਦੇ ਹਾਂ ਭਲਕੇ ਤੁਹਾ ਨੂੰ ਦਿਖਾਲਾਂਗੇ ਸਾਡੇ ਬਣਾਏ ਹੋਏ ਪਤੰਗ ਕੇਹੇ ਚੜ੍ਹਦੇ ਹਨ॥

ਉਸ ਵੇਲੇ ਤਾ ਸਾਰੇ ਹੀ ਮੁੰਡੇ ਆਪੋ ਆਪਣੀ ਘਰੀਂ ਜਾ ਬੜੇ ਪਰ ਦੁਪੈਹਰ ਦੇ ਵੇਲੇ ਬਜਾਰ ਆਕੇ ਕੋਈ ਚੌਂਪੜ ਬਛਾ ਬੈਠਾ ਅਰ ਕਿਨੇ ਗੰਜਫਾ ਅਰ ਤਾਸ ਦੇ ਪੱਤੇ ਕੱਢ ਲਏ। ਕੋਈ ਬੋਲਿਆ ਭਈ ਸਾ ਨੂੰ ਚੌਂਪੜ ਗੰਜਫਾ ਤਾ ਆਉਂਦੀ ਨਹੀਂ ਪਰ ਜੇ ਤੁਹਾ ਨੂੰ ਆਉਂਦੀ ਹੋਵੇ ਤਾ ਸਾਡੇ ਨਾਲ਼ ਸੁਆਬਾਹੀ ਦੀ ਖੇਲ ਖੇਡ ਲਵੋ। ਕਿਨੇ ਕਿਹਾ ਖੇਮਿਆ ਮੈਂ ਪਾਂਧੇ ਦੇ ਤੁਰਿਆ ਜਾਂਦਾ ਹਾਂ ਨਹੀਂ ਤਾਂ ਬੱਚਾ ਤੈ ਨੂੰ ਸੁਆਬਾਹੀ ਵਿੱਚ ਬੀ ਹਦੀਸ ਮਨਾਕੇ ਜਾਂਦਾ।

ਖੇਮੇ ਨੇ ਕਿਹਾ ਓਏ ਫਿਟ ਸ੍ਰੇਕਾ ਦੇਖੋ ਤਾ ਕੇਡਾ ਪੜ੍ਹਾਕੂੜ ਬਿਚਲਿਆ ਹੈ। ਚੰਦਰੀ ਦਿਆ ਐਹੇ ਜਿਹੇ ਦੁਪੈਹਰੇ ਪਾਂਧੇ ਦੇ ਜਾਕੇ ਮਰਨਾ ਹੈ! ਪਰੇ ਢਲੇ ਦਿਨ ਤੇ ਜਾਈਂ ਆਓ ਦੋ ਘੜੀ ਮਨ ਪਰਚਾਇਜੇ॥

ਉਸ ਨੇ ਕਿਹਾ ਆਹੋ ਓਏ ਆਹੋ ਕਿਨੇ ਪਾਂਧੇ ਤੇ ਮਾਰ ਖਾਣੀ ਹੋਵੇ ਤਾਂ ਤੇਰੇ ਕਹੇ ਲੱਗੇਨਾ। ਬੱਚਾ ਐਥੇ ਤਾ ਸਾਡਾ ਲਾਲਾ ਹੀ ਚੁਲ ਆ ਨਿੱਕਲਦਾ ਹੈ। ਪਾਂਧਾ ਤਾ ਖਬਰ ਨਹੀਂ ਕੁਛ ਕਹੇ ਕੇ ਨਾ ਬੀ ਕਹੇ ਪਰ ਮੇਰਾ ਲਾਲਾ ਤਾ ਚੁਲੇ ਕੰਨ ਫੜਾ ਦੇਣਵਾਲਾ ਹੈ॥

ਖੇਮੇ ਨੇ ਕਿਹਾ ਫੇਰ ਜਾਹ ਕੰਜਰ ਦੀਏ ਮਾਰੇ ਐਥੇ ਕਿਉਂ ਆਇਆ ਹੈਂ॥

ਉਸ ਮੁੰਡੇ ਨੇ ਕਿਹਾ ਬੱਸ ਓਏ ਮੁੰਨੀ ਦਿਆ ਗਾਲ੍ਹਾਂ ਨਾ ਕੱਢਦਾ ਜਾਹ ਜਿਤਨਾ ਚਿਰ ਮੈਂ ਮੂੰਹ ਵਲ ਹੀ ਦੇਖਦਾ ਰਿਹਾ। ਜਾਂ ਉਹ ਮੁੰਡਾ ਪਾਂਧੇ ਦੇ ਗਿਆ ਤਾਂ ਪਾਂਧੇ ਨੇ ਪੁੱਛਿਆ ਕਿਉਂ ਓਏ ਨੱਥੂ ਐਡੀ ਡੇਰ ਕਿੱਥੇ ਲਾਈ ਤੇਰੇ ਨਾਲ ਦੇ ਹੋਰ ਸੱਭੇ ਮੁੰਡੇ ਦੂਹੁੰ ਘੜੀਆਂ ਦੇ ਆਏ ਹੋਏ ਹਨ ਉੱਠ ਕੰਨ ਫੜ॥

ਨੱਥੂ ਨੇ ਕਿਹਾ ਨਾ ਜੀ ਨਾ ਜੀ ਮੈਂ ਭੁੱਲ ਗਿਆ ਫੇਰ ਨਹੀਂ ਡੇਰ ਲਾਉਂਦਾ। ਦੇਵੀ ਦੀ ਸਹੁੰ ਮੇਰੀ ਮਾਂ ਮੈਂ ਨੂੰ ਘਰ ਬਹਾਲਕੇ ਸਰੀਕਾਂ ਦੇ ਘਰ ਸਿਆਪੇ ਚਲੀ ਗਈ ਸੀ। ਪਾਂਧਾ ਜੀ ਮੈਂ ਭੁੱਲ ਗਿਆ

ਹਾਹੜੇ ਹਾਹੜੇ ਅੱਜ ਮੈਂ ਨੂੰ ਬਸਕੇ ਭਗਵਤੀ ਦੀ ਸਹੁੰ ਫੇਰ ਸਭਨਾਂ ਤੇ ਅੱਗੇਂ ਆ ਜਾਇਆ ਕਰਾਂਗਾ। ਪਾਂਧਾ ਜੀ ਤੁਸੀਂ ਸੱਚ ਨਹੀਂ ਮੰਨਦੇ ਤਾਂ ਕਿਸੇ ਮੁੰਡੇ ਨੂੰ ਸਾਡੇ ਘਰ ਘੱਲਕੇ ਪੁੱਛ ਮੰਗਾਓ ਭਈ ਨੱਥੂ ਘਰ ਬੈਠਾ ਰਿਹਾ ਹੈ ਕੇ ਨਹੀਂ॥

ਪਾਸੋਂ ਹੋਰ ਮੁੰਡੇ ਬੋਲੇ ਪਾਂਧਾ ਜੀ ਇਹ ਝੂਠ ਬੋਲਦਾ ਹੈ ਜੀ, ਅਸੀਂ ਬਜਾਰ ਵਿੱਚ ਬਜਾਜਾਂ ਦੇ ਪੁੱਤ ਖੇਮੇ ਨਾਲ਼ ਲੜਦਾ ਦੇਖਕੇ ਆਏ ਹੈਂ ਜੀ॥

ਨੱਥੂ ਨੇ ਕਿਹਾ ਆਹੋ ਓਏ ਆਹੋ ਲੜਦਾ ਨਾ ਲੜਦਾ! ਤੁਸੀਂ ਤਾ ਆਪਣੀਆਂ ਗੱਲਾਂ ਦੱਸਦੇ ਹੋਂ ਅਸੀਂ ਕਦੀ ਨਹੀਂ ਕਿਸੇ ਨਾਲ਼ ਲੜਨਵਾਲੇ ਖਾਓ ਤਾ ਸੌਂਹ ਤੁਸੀਂ ਕਦ ਮੈਂ ਨੂੰ ਲੜਦੇ ਦੇਖਿਆ ਸਾ॥

ਕੋਈ ਬੋਲਿਆ ਸਾ ਨੂੰ ਵਿੱਦਿਆ ਦੀ ਸੌਂਹ ਅਸੀਂ ਤੈਂ ਨੂੰ ਜਰੂਰ ਦੇਖਿਆ ਹੈ ਕਿਨੇ ਕਿਹਾ ਮੈਂ ਨੂੰ ਪੇ ਦੀ ਸੁਗੰਦ ਤੂੰ ਜਰੂਰ ਖੇਮੇ ਨਾਲ਼ ਲੜਦਾ ਸਾ। ਕੋਈ ਬੋਲਿਆ ਮਾਤਾਗਾਲੀ ਦੀ ਸੌਂਹ ਤੂੰ ਲੜਦਾ ਜਰੂਰ ਸਾ। ਕਿਨੇ ਕਿਹਾ ਮੈਂ ਨੂੰ ਤਾ ਪਾਂਧੇ ਦੀ ਹੀ ਸੌਂਹ ਲੱਗੇ ਜੇ ਤੂੰ ਲੜਦਾ ਨਹੀਂ ਸਾ॥

ਨੱਥੂ ਨੇ ਕਿਹਾ ਬੱਸ ਓਏ ਬੱਸ ਬਹੁਤੀਆਂ ਝੂਠੀਆਂ ਸੁਗੰਦਾਂ ਨਹੀਂ ਖਾਈਦੀਆਂ। ਜਾਓ ਫੇਰ ਲੜਦਾ ਹੀ ਸਹੀ ਤੁਸੀਂ ਮਾਰ ਕੁਟਾ ਲਓ। ਅੱਛਾ ਕੀ ਹੋਇਆ ਰੱਬ ਸੁੱਖ ਰੱਖੇ ਬੱਚਾ ਤੁਸੀਂ ਬੀ ਕਈ ਵਾਰ ਜਾਰਾਂ ਦੇ ਅੜ੍ਹਿਕੇ ਆਓਂਗੇ। ਸਾ ਨੂੰ ਬੀ ਸੌਂਹ ਹੈ ਜਿੰਦਲ ਕਦੀ ਤੁਸੀਂ ਡਾਲੇ ਚੜ੍ਹੇ ਸਭਨਾਂ ਤੇ ਬਦਲਾ ਲਮਾਂਗੇ॥

ਜਾਂ ਪਾਂਧੇ ਦੇ ਕੋਲੋਂ ਛੱਟੀ ਲੈਕੇ ਮੁੰਡੇ ਘਰਾਂ ਨੂੰ ਤੁਰੇ ਤਾਂ ਇੱਕ ਜਗਾ ਇੱਕ ਮੁੰਡਾ ਕੁੜੀਆਂ ਦੀ ਧੁੰਬਲੀ ਵਿੱਚ ਖੜਾ ਹੋ ਗਿਆ ਕਿ ਜਿੱਥੇ ਓਹ ਬੈਠੀਆਂ ਖੇਡ ਰਹੀਆਂ ਸੀਆਂ। ਕੁੜੀਆਂ ਨੇ ਉਸ ਨੂੰ ਦੂਰ ਕਰਨੇ ਲਈ ਕਿਹਾ ( ਕੁੜੀਆਂ ਵਿੱਚ ਕੁੜੱਕੜਾ, ਮੁੰਡੀ ਬੱਢਾ ਬੱਕਰਾ ) ਇਹ ਸੁਣਕੇ ਮੁੰਡਾ ਆਪਣੇ ਰਾਹ ਚਲਿਆ ਗਿਆ।

ਜਾਂ ਦੂਜਾ ਦਿਨ ਹੋਇਆ ਤਾਂ ਪੰਜ ਸੱਤ ਛੋਟੀਆਂ ਛੋਟੀਆਂ ਕੁੜੀਆਂ ਮਹੱਲੇ ਵਿੱਚ ਖੇਲਨ ਆ ਲੱਗੀਆਂ। ਉਨ੍ਹਾਂ ਵਿੱਚੋਂ ਇੱਕ ਕੁੜੀ ਉੱਠਕੇ ਕਿਸੇ ਦੂਜੀ ਕੁੜੀ ਦੇ ਮੋਹਰੇ ਖੜੀ ਹੋ ਗਈ। ਦਿਨ ਜੋ ਸਿਆਲ੍ਹ ਦੇ ਸੇ ਧੁੱਪ ਰੋਕ ਲੈਂਦੇ ਦੇ ਸਬੱਬ ਉਸ ਕੁੜੀ ਦੀ ਛਾਉਂ ਪੁਰ ਹੱਥ ਮਾਰਕੇ ਉਸ ਦੂਜੀ ਕੁੜੀ ਨੇ ਕਿਹਾ ( ਛਾਉਂ ਛਾਉਂ ਲੋੜ੍ਹੀ ਮਾਂ ਪੇਉ ਕੋਹੜੀ ) ਐਨੇ ਚਿਰ ਨੂੰ ਇੱਕ ਹੋਰ ਕੁੜੀ ਨੇ ਉਸ ਛਾਉਂ ਕਰਨੇਵਾਲ੍ਹੀ ਨੂੰ ਕਿਹਾ ( ਅੰਧੋ ਛਾਉਂ ਬੱਢਾਂਗੇ ਬਢ ਕੜਾਹੇ ਪਾਮਾਂਗੇ। ਕਾਲ੍ਹੇ ਕੁੱਤੇ ਨੂੰ ਖੁਲ੍ਹਾਮਾਂਗੇ ) ਇਹ ਸੁਨਕੇ ਉਹ ਕੁੜੀ ਛਾਉਂ ਛਡਕੇ ਪਰੇ ਜਾ ਖੜੀ ਹੋਈ॥

ਫੇਰ ਸਭ ਮਿਲਕੇ ਬਾਲ੍ਹੀ ਖੇਲਨ ਲੱਗੀਆਂ। ਕੋਈ ਬੋਲੀ ਆਓ ਕੁੜੀਓ ਬਾਰਗੁਟਾ ਖੇਡਿਯੇ ਕਿਨੇ ਕਿਹਾ ਨਾ ਭੈਲੇ ਅਸੀਂ ਤਾ ਬੂਆ-ਰਾਈ ਖੇਡਾਂਗੇ। ਕਿਨੇ ਕਿਹਾ ਅਸੀਂ ਨਹੀਂ ਤੁਹਾਡੇ ਨਾਲ੍ਹ ਖੇਡਲਾ ਤੁਸੀਂ ਰੋਲ ਕਰਦੀਆਂ ਹੋ। ਇੱਕ ਉਨ੍ਹਾਂ ਵਿੱਚੋਂ ਬੋਲੀ ਰੋਲਨ ਦਾ ਪੇਉ ਮਾਂ ਮਰ ਜਾਵੇ ਅਸੀਂ ਤਾ ਕਦੀ ਰੋਲ ਨਹੀਂ ਕੀਤਾ। ਬਹੁਤੀ ਰੋਲਨ ਤਾ ਪਾਧਿਆਂ ਦੀ ਧੀ ਕੋੜ੍ਹੀ ਹੈ। ਕੋੜ੍ਹੀ ਨੇ ਕਿਹਾ ਸੁਨ ਨੀ ਜਲਦਿਆਂ ਨੂੰ ਖਾਨੀਏਂ ਮੇਰਾ ਨਾਉਂ ਲਏਂਗੀ ਤਾਂ ਦੂਆ ਹਾਲ ਕਰਕੇ ਛੱਡੂੰ! ਰੋਲ ਕਰਦੀ ਹੈ ਨਾਈਆਂ ਦੀ ਅੱਕੀ ਤਾ ਨਾਉਂ ਮੇਰਾ ਲੈਂਦੀ ਹੈ। ਅੱਕੀ ਨੇ ਕਿਹਾ ਸੁਨ ਨੀ ਕੋੜ੍ਹੀਏ ਪਕੋੜ੍ਹੀਏ ਆਂਹਾਂ ਮੇਰਾ ਨਾਉਂ ਲਏਂਗੀ ਤਾਂ ਜਾਲਦੀ ਰਹੇਂਗੀ ਪੁੱਛ ਲਈਂ ਆਪ-ਨੀ ਮਾਂ ਖੁੱਥੀ ਨੂੰ ਜਿਹ ਦੀ ਹੁਮੈਤ ਲਈ ਫਿਰਦੀ ਹੈਂ। ਕੋੜ੍ਹੀ ਨੇ ਕਿਹਾ ਅੱਕੀਏ ਪੱਟਕੀਏ ਬਡੀ ਚਾਉੜ ਨਾ ਕਰੀਂ ਮੈਂ ਤਾ ਹੁਣੇ ਆਪਨੀ ਮਾਂ ਨੂੰ ਸੱਦਕੇ ਗੁੱਤ ਪਟਾਕੇ ਹੱਥ ਦੇਆਂਗੀ ਤਲਾ ਬਡਾ ਲਾਡ ਨਾ ਚਾਂਬਲਦੀ ਜਾਮੀਂ ?

ਇੱਧਰ ਇਉਂ ਜਿਦ ਹੀ ਰਹੀਆਂ ਸੀਆਂ ਕਿ ਇਤਨੇ ਨੂੰ ਪੰਜ ਸੱਤ ਕੁੜੀਆਂ ਘਰਾਂ ਤੇ ਹੋਰ ਨਿੱਕਲਿ ਆਈਆਂ। ਇਨ੍ਹਾਂ ਨੇ

ਦੇਖਕੇ ਹਾਕ ਮਾਰੀ ਅਰ ਕਿਹਾ ਨੀ ਕੁੜੀਓ ਆ ਜਾਓ ਧੁੱਪੇ ਖੇਡਿਯੇ। ਜਾਂ ਓਹ ਸੱਭੇ ਉੱਥੇ ਆਨ ਕੱਠੀਆਂ ਹੋਈਆਂ ਤਾਂ ਕੋਈ ਗਾਉਣ ਲੱਗ ਪਈ ਅਰ ਕੋਈ ਕੁਛ ਖੇਡਣ ਬੈਠ ਗਈ। ਇੱਕ ਛੋਟੇ ਜੇਹੇ ਮੁੰਡੇ ਨੇ ਕਿਸੀ ਕੁੜੀ ਦੀ ਚੁੰਨੀ ਲਾਹ ਲਈ ਤਾਂ ਉਹ ਕੁੜੀ ਰੋਕੇ ਕਹਿਣ ਲੱਗੀ ਆਂ ਆਂ ਪੱਟਿਆ ਜਾਲਾ ਤੇਰਾ ਪੇਉ ਮਰ ਜਾਵੇ ਸਾਡੀ ਚੁੰਨੀ ਦੇਹ ਤਾ ਫੇਰ!

ਉਸ ਮੁੰਡੇ ਦੀ ਭੈਣ ਜੋ ਖੜੀ ਸੁਣਦੀ ਸੀ ਉਨ ਕਿਹਾ ਸੁਣ ਨੀ ਗੰਗੀਏ ਪਣੰਗੀਏ ਤੂੰ ਜੋ ਮੇਰੇ ਭਰਾ ਨੂੰ ਗਾਲ੍ਹਾਂ ਦਿੰਦੀ ਹੈਂ ਤੇਰਾ ਨਾ ਪੇਉ ਮਰ ਜਾਵੇ!

ਗੰਗੀ ਨੇ ਕਿਹਾ ਫੇਰ ਰੰਡੀ ਛੱਡਲਾ ਉੱਖੜਿਆਂ ਦਾ ਮੇਰੀ ਚੁੰਨੀ ਕਿਉਂ ਨਹੀਂ ਦਿੰਦਾ ਅਸੀਂ ਕਿਸੇ ਨੂੰ ਛੇੜਦੇ ਹੈਂ?

ਉਹ ਕੁੜੀ ਆਪਣੇ ਭਰਾ ਨੂੰ ਬੋਲੀ ਦੇਦੇ ਬੇ ਕਿਰਪਿਆ ਇਹ ਦੀ ਚੁੰਨੀ ਤੈਂ ਕਿਉਂ ਲਈ ਹੈ?

ਕਿਰਪੇ ਨੇ ਕਿਹਾ ਤੈ ਨੂੰ ਕੀ ਫੇਰ ਜਾਹ ਅਸੀਂ ਨਹੀਂ ਦੇਣੀ ਚੁੰਨੀ ਦੇ ਦੇ ਚੁੰਨੀ ਦੇ ਦੇ ਕੇਡੀ ਧੁਮਰਾਹ ਆਈ ਹੈ॥

ਉਸ ਕੁੜੀ ਨੇ ਕਿਹਾ ਹੈਹੈ ਬੇ ਜਾਂਦੂ ਤੈਂ ਉਸ ਤੇ ਗਾਲ੍ਹਾਂ ਖਾਣੀ-ਆਂ ਹਨ॥

ਕਿਰਪਾ ਬੋਲਿਆ ਆਹੋ ਫੇਰ ਖਾਣੀਆਂ ਹਨ ਜਾਹ ਤੈ ਨੂੰ ਕੀ?

ਓਹ ਦੋਨੋ ਭੈਣ ਭਰਾਉ ਤਾ ਚੁੱਪ ਹੋ ਗਏ ਪਰ ਇੱਕ ਹੋਰ ਕੁੜੀ ਕਿਰਪੇ ਦੀ ਭੈਣ ਨੂੰ ਬੋਲੀ ਕੁੜੇ ਕਿਰਪੋ ਅਸੀਂ ਅੱਜ ਭੰਡਾਰ ਜੋੜਨਾ ਹੈ ਤੂੰ ਬੀ ਚਰਖਾ ਦੇਮੇਂਗੀ?

ਕਿਰਪੋ ਨੇ ਕਿਹਾ ਭੈਣੇ ਦੇਮਾਂ ਤਾ ਸਹੀ ਪਰ ਸਾਡੇ ਘਰ ਪੂਣੀਆਂ ਤਿਆਰ ਨਹੀਂ ਕਦੀ ਫੇਰ ਭੰਡਾਰ ਜੋੜੂੰਗੀ ਤਾਂ ਦੇਊਂਗੀ॥

ਉਨ ਆਖਿਆ ਅੱਛਾ ਅਸੀਂ ਪਰਸੋਂ ਨੂੰ ਫੇਰ ਗੁਜਰਾਂਡਾ ਲੈਣਾ ਹੈ ਤਦ ਤਾਈਂ ਪੂਣੀਆਂ ਤਿਆਰ ਕਰਾ ਛੱਡੀਂ॥

ਕਿਰਪੋ ਨੇ ਕਿਹਾ ਸੁਲ ਤਾ ਨੀ ਤੂੰ ਐਡੀ ਸਾਰੀ ਨਿਆਣੀ ਹੈਂ? ਹੋਰ ਸਭ ਲੋਕ ਜਗਰਾਤਾ ਸੱਦਦੇ ਹਨ ਅਰ ਤੂੰ ਗੁਜਰਾਤਾ ਕਹਿੰਦੀ ਹੈਂ?

ਉਨ ਕਿਹਾ ਭੈਣੇ ਸਾ ਨੂੰ ਜਗਰਾਤਾ ਜੁਗਰੂਤਾ ਨਹੀਂ ਕਹਿਣਾ ਆਉਂਦਾ ਅਸੀਂ ਤਾ ਸਿੱਧਾ ਗੁਜਰਾਤਾ ਕਹਿਣ ਜਾਣਦੇ ਹੈਂ। ਜਿੱਕੁਰ ਸਾਡੀ ਬੇਬੇ ਕਹਿੰਦੀ ਹੁੰਦੀ ਹੈ॥

ਕਿਰਪੋ ਨੇ ਕਿਹਾ ਡੁੱਬੀ ਤੇਰੀ ਬੇਬੇ ਜੇਹੜੀ ਜਗਰਾਤੇ ਨੂੰ ਗੁਜਰਾਤਾ ਸੱਦਦੀ ਹੈ॥

ਉਨ ਕਿਹਾ ਨੀ ਹੋਊ ਭੈਣੇ ਕੁਛ ਹੋਇਆ ਤੂੰ ਸਿੱਧੀ ਇਹ ਦੱਸ ਭਈ ਆਮੇਂਗੀ ਕੇ ਨਹੀਂ?

ਕਿਰਪੋ ਨੇ ਕਿਹਾ ਭੈਣੇ ਅੱਜ ਮਾਂ ਨੂੰ ਪੁੱਛੂੰਗੀ ਜੇ ਉਹ ਕਹੂਗੀ ਤਾਂ ਆਮਾਂਗੀ ਨਹੀਂ ਤਾ ਸ੍ਰੂੰਗੇ ਨੂੰ ਖਾਓ ਤੇਰਾ ਜਗਰਾਤਾ ਅਸੀਂ ਘਰ ਦਿਆਂ ਕੋਲੋਂ ਮਾਰ ਨਹੀਂ ਨਾ ਖਾਣੀ!

ਗੁਜਰਾਤੇਵਾਲੇ ਦਿਨ ਕਈਆਂ ਕੁੜੀਆਂ ਨੇ ਆਪੋ ਆਪਣੇ ਚਰਖੇ ਦਿੱਤੇ। ਕੋਈ ਬੋਲੀ ਭੈਣੇ ਮੈਂ ਤਾ ਜੀਬੀ ਨਾਲ ਰੀਸ ਲੈਣੀ ਹੈ ਕਿਸੇ ਨੇ ਕਿਹਾ ਅਸੀਂ ਤਾ ਛੱਜ ਵਿੱਚ ਪਿੜ ਪਾਉਣਾ ਹੈ ਕਿਨੇ ਕਿਹਾ ਅਸੀਂ ਸਾਰੀ ਰਾਤ ਤਾ ਉਲੌਂਦੇ ਮਰਨਾ ਨਹੀਂ ਹੁਣ ਪਿੜ ਪਾ ਛੱਡਦੇ ਹਾਂ ਤੜਕੇ ਉੱਠਕੇ ਕੱਤਾਂਗੇ?

ਐਤਨੇ ਚਿਰ ਨੂੰ ਜੋ ਕੋਈ ਕੁੜੀ ਚਰਖਿਆਂ ਦੇ ਵਿੱਚ ਦੌਂ ਲੰਘੀ ਉਸ ਦੀ ਚੁੰਨੀ ਨਾਲ ਇੱਕ ਦਾ ਤੱਕੁਲਾ ਥਿੰਗਾ ਹੋ ਗਿਆ। ਤੱਕੁਲੇ-ਵਾਲੀ ਕੁੜੀ ਨੇ ਉਸੇ ਵੇਲੇ ਉਸ ਦਾ ਕੱਪੜਾ ਫੜਕੇ ਕਿਹਾ ਭੈਣੀਆਂ ਪਿਟਿਜੇ ਮੇਰਾ ਤੱਕੁਲਾ ਸਿੱਧਾ ਕਰਕੇ ਜਾਹ। ਕਿਨੇ ਪਾਸੋਂ ਕਿਹਾ ਨੀ ਇਸ ਰੰਡੀ ਨੇ ਇੱਕ ਦਿਨ ਮੇਰੇ ਚਰਖੇ ਦੀ ਕੌਸਲ ਤੋੜ ਸਿੱਟੀ ਸੀ ਨਾਲੇ ਪਾਲੀ ਦਾ ਦਮਕੜਾ ਲਾਹਕੇ ਤੋੜ ਸਿੱਟਿਆ ਸਾ॥

ਉਸ ਕੁੜੀ ਨੇ ਕਿਹਾ ਕਿੰਉ ਫੇਰ ਪਾਲੀ ਨੇ ਮੇਰੀ ਚਰਮਖ ਨਾਸੋ ਤੋੜ ਸਿੱਟੀ, ਨਾਲੇ ਮੇਰੇ ਚਰਖੇ ਦੀ ਮਾਹਲ ਨਹੀਂ ਤੋੜ ਸਿੱਟੀ ਸੀ?

ਘਰ ਦੀਆਂ ਪਿੱਟੀਆਂ ਕਿੱਡੀਆਂ ਊਜਾਂ ਲਾਉਂਦੀਆਂ ਹਨ। ਲਓ ਅਸੀਂ ਆਪਣਾ ਚਰਖਾ ਚੱਕ ਲਜਾਂਦੇ ਹੈਂ ਸਾਡੇ ਜਾਣੀਦਾ ਥਾਉਂ ਹੈ ਨਹੀਂ?

ਇੱਕ ਬੁੜ੍ਹੀ ਨੇ ਕਿਹਾ ਜਾਹ ਫੇਰ ਚੁੱਕ ਲਜਾਹ ਕਿਸੇ ਨੂੰ ਅਸਾਨ ਤਾ ਨਹੀਂ ਜਿਹ ਨੂੰ ਗੌਂ ਹੋਵੇ ਏਥੇ ਕੱਤੇ ਲੋਕਾਂ ਤੇ ਤੇ ਸਾਨੀ ਆਪਣੇ ਤੱਕਲੇ ਨਹੀਂ ਤੁੜਾਉਣੇ!

ਜਾਂ ਉਹ ਚਰਖਾ ਚੁੱਕਣ ਲੱਗੀ ਤਾਂ ਇੱਕ ਨੇ ਉੱਠਕੇ ਕਿਹਾ ਫਿਟ ਨੀ ਤੁਹਾਡੀ ਅਕਲ ਜੇ ਇਹ ਨੂੰ ਤੁਸੀਂ ਕੱਤਣ ਨਹੀਂ ਸਾ ਦੇਣਾ ਤਾਂ ਇਹ ਦਾ ਚਰਖਾ ਕਿਉਂ ਲਿਆਂਦਾ ਸਾ। ਚਲੋ ਅੜੀਓ ਇਹ ਗੱਲ ਨਹੀਂ ਚੰਗੀ। ਜੇ ਇਹ ਚਲੀ ਜਾਊਗੀ ਤਾਂ ਅਸੀਂ ਬੀ ਚਲੇ ਜਾ-ਮਾਂਗੇ॥

ਇਹ ਸੁਣਕੇ ਇੱਕ ਹੋਰ ਬੋਲੀ ਨੀ ਹੋਊ ਨੀ ਚੰਦਰੀਓ ਤੁਸੀਂ ਤਾ ਲੜਾਈ ਕਰਨ ਬਹਿ ਗਈਆਂ ਪਰੇ ਆਓ ਕੋਈ ਗੀਤ ਗਾਮੀਏ ਜਿਸ ਨਾਲ਼ ਮਨ ਬੀ ਲੱਗੇ ਨਾਲੇ ਘੂੰ ਘੂੰ ਕੱਤਦੀਆਂ ਰਹਿਜੇ॥

ਇੱਕ ਨੇ ਕਿਹਾ ਭੈਣੇ ਸਾਡੇ ਤਾ ਹੱਥ ਤੇ ਅੱਜ ਚਰਖੇ ਦੀ ਲੱਠ ਛੁੱਟ ਛੁੱਟ ਜਾਂਦੀ ਹੈ ਖਬਰ ਨਹੀਂ ਭਲਕੇ ਸਾਡੇ ਘਰ ਕੋਈ ਪ੍ਰਾਹੁਣਾ ਆਉਣਾ ਹੈ? ਹਾੜ੍ਹੇ ਭੈਣੇ ਪ੍ਰਾਹੁਣਾ ਤਾ ਕੋਈ ਨਾ ਆਵੇ। ਮੇਰੀ ਮਾਂ ਦੀਆਂ ਅੱਖਾਂ ਦੁਖਦੀਆਂ ਹਨ ਪਕਾਕੇ ਕੌਣ ਖੁਲਾਊ?

ਇੱਕ ਨੇ ਕਿਹਾ ਆਹੋ ਨੀ ਆਹੋ ਅਸੀਂ ਕਈਵਾਰ ਪਰਤਾਇਆ ਹੋਇਆ ਹੈ ਜਾਂ ਲੱਠ ਛੁੱਟ ਛੁੱਟ ਜਾਵੇ ਤਾ ਕੋਈ ਸੱਚੀਂ ਹੀ ਤਾ ਨਹੀਂ ਪ੍ਰਾਹੁਣਾ ਆਉਂਦਾ ਹੁੰਦਾ!

ਪਾਸੋਂ ਹੋਰ ਬੁੜ੍ਹੀ ਬੋਲੀ ਨਾ ਭੈਣੇ ਹੀਰੇ ਜਿੱਦਣ ਲੱਠ ਛੁੱਟੇ ਅਰ ਕਾਉਂ ਬੋਲੇ ਉੱਦਣ ਪ੍ਰਾਹੁਣਾ ਤਾ ਕੋਈ ਨਾ ਕੋਈ ਆਹਣਾ ਆ-ਉਂਦਾ ਹੁੰਦਾ ਹੈ ਅਸੀਂ ਸੌ ਵਾਰ ਪਰਤਾਇਆ ਹੈ॥

ਹੁਣ ਸੱਭੇ ਮਿਲ਼ਕੇ ਗਾਉਣ ਲੱਗੀਆਂ ਕਿਨੇ ਇਹ ਗੀਤ ਗਾਮਿਆ

ਕਿ ( ਅੰਬਾਂ ਦੇ ਹੇਠ ਖੜ੍ਹੋਤੀਏ, ਝੜ ਝੜ ਪੈਂਦਾ ਅੰਬਾਂ ਬੂਰ ਹੈ। ਅੰਬ ਪੱਕੇ ਰਸ ਚੋ ਪਿਆ, ਚੂਪਲਵਾਲਾ ਪਿਆਰਾ ਦੂਰ ਹੈ॥ )

ਕਿਨੇ ਕਿਹਾ ਭੈਲੇ ਆਓ ਝੰਜੋਟੀਆਂ ਗਾਈਜੇ। ਇਹ ਸੁਣਕੇ ਇੱਕ ਕੁੜੀ ਨੇ ਇਹ ਝੰਜੋਟੀ ਗਾਮੀ ਕਿ ( ਖੂਹੇ ਪਾਣੀ ਭਰੇਂਦੀਏ ਸੁਣ ਨੀ ਗੋਂਦੋਂ ਇੱਕ ਘੁੱਟ ਪਾਣੀ ਦਾ ਪਲਾਉ ਹੋ। ਆਪਣਾ ਭਰਿਆ ਵੇ ਮੈਂ ਨਾ ਦੇਮਾਂ ਸੁਣ ਵੇ ਛੈਲਾ ਭਰ ਪੀਓ ਜੇਕਰ ਚਾਉ ਹੈ॥ )

ਇੱਕ ਕੁੜੀ ਬੋਲੀ ਭੈਲੇ ਮੇਰੀ ਤੁਹਾਡੇ ਨਾਲ਼ ਹੇਕ ਨਹੀਂ ਰਲਦੀ ਨਾਲ਼ੇ ਜੇਹੜੇ ਗੀਤ ਤੁਸੀਂ ਜਾਣਦੀਆਂ ਹੋਂ ਓਹ ਸਾਨੂੰ ਆਉਂਦੇ ਨਹੀਂ॥

ਹੋਰਨਾਂ ਕੁੜੀਆਂ ਨੇ ਕਿਹਾ ਅੱਛਾ ਜੇਹੜਾ ਤੂੰ ਜਾਣਦੀ ਹੈਂ ਉਹ ਦਾ ਮੁੱਢ ਫੜ ਅਸੀਂ ਆਪੇ ਤੇਰੇ ਨਾਲ਼ ਰਲ਼ ਜਾਮਾਂਗੀਆਂ॥

ਉਸ ਨੇ ਨੰਦੜੇ ਨਦਾਨ ਦਾ ਬਾਰਾਂਮਾਹਾਂ ਗਾਮਿਆ ਜਿਸ ਨੂੰ ਸੁਣਕੇ ਸੱਭੇ ਕੁੜੀਆਂ ਰਾਜ਼ੀ ਹੋਈਆਂ॥

ਫੇਰ ਇੱਕ ਕੁੜੀ ਨੇ ਮੂਲਸਿੰਘ ਦਾ ਅਰ ਦਿਆਲਸਿੰਘ ਦਾ ਬਾਰਾਂਮਾਹਾਂ ਗਾਮਿਆ ਅਰ ਇੱਕ ਨੇ ਕਾਨ੍ਹਗੁਜਰੀ ਦਾ ਝੇੜਾ ਗਾਕੇ ਸੁਣਾਇਆ।

ਜਾਂ ਕੁੜੀਆਂ ਸੁਵੇਰ ਹੋਈ ਤੇ ਆਪੋਆਪਣੇ ਘਰਾਂ ਨੂੰ ਗਈਆਂ ਤਾਂ ਉਸ ਘਰਵਾਲ਼ੀ ਕੁੜੀ ਦੀ ਬਡੀ ਭੈਣ ਨੂੰ ਕੋਈ ਮੁਟਿਆਰ ਜੇਹੀ ਕੁੜੀ ਮਿਲ਼ਕੇ ਬੋਲੀ ਕੁੜੇ ਠਾਕੁਰੀਏ ਸੁਣਿਆ ਹੈ ਰਾਤੀਂ ਤੁਹਾਡੇ ਘਰ ਜਗ-ਰਾਤਾ ਜੁੜਿਆ ਸਾ ਚੰਦਰਿਜੇ ਸਾਡਾ ਚਰਖਾ ਕਿਉਂ ਨਾ ਲੈ ਗਏ?

ਠਾਕੁਰੀ ਬੋਲੀ ਭੈਣ ਤਾਬਿਜੇ ਮੈਂ ਤਾ ਨਹੀਂ ਸਾਡੀ ਮੁੰਨੀ ਨੇ ਜੋੜਿਆ ਸਾ। ਭਲਾ ਇਹ ਤਾ ਸੋਚ ਜੇ ਮੈਂ ਜੋੜਦੀ ਤਾ ਤੈਂ ਨੂੰ ਸੱਦੇ ਬਿਨਾ ਰਹਿੰਦੀ?

ਤਾਬੋ ਬੋਲੀ ਅੱਛਾ ਫੇਰ ਉਸ ਛੁਕਗੀਟਵਾਪੇ ਵਿੱਚ ਸਾਡਾ ਮੁਟਿ-ਆਰਾਂ ਜਹਾਨਾਂ ਦਾ ਕੀ ਕੰਮ ਸਾ ਜਦ ਕਦੀ ਤੂੰ ਜੋੜੇਂਗੀ ਤਾਂ ਆਮਾਂਗੇ॥

ਠਾਕੁਰੀ ਨੇ ਕਿਹਾ ਜੇ ਤੈਂ ਨੂੰ ਚਾਉ ਹੈ ਤਾਂ ਅੱਜੋ ਸਹੀ ਮੈਂ ਹੋਰਨਾਂ

ਕੁੜੀਆਂ ਦੇ ਚਰਖੇ ਅੱਜੁ ਦੁਪੈਹਰੇ ਕੱਠੇ ਕਰ ਲਮਾਂਗੀ। ਅਰ ਸਾਰਾ ਦੁਪੈਹਰਾ ਕੱਤਦੀਆਂ ਰਹਾਂਗੀਆਂ॥

ਠਾਕੁਰੀ ਨੇ ਕਈਆਂ ਕੁੜੀਆਂ ਦੇ ਚਰਖੇ ਲਿਆਕੇ ਆਪਣੀ ਡੇਉੜ੍ਹੀ ਵਿੱਚ ਭਡਾਰ ਜੋੜਿਆ ਅਰ ਤਾਬੋ ਦਾ ਚਰਖਾ ਬੀ ਲੈ ਆਂ-ਦਾ। ਪੰਜ ਸੱਤ ਕੁੜੀਆਂ ਠਾਕੁਰੀ ਨੂੰ ਬੋਲੀਆਂ ਭੈਲੇ ਤੂੰ ਤਾ ਭਾਵੇਂ ਸਾ ਨੂੰ ਕਿਤੇ ਸੱਦ ਲਮੇਂ ਪਰ ਇਹ ਜੇਹੜੀ ਤਾਬੀ ਕੁੜੀ ਹੈ ਇਸ ਦੇ ਪਾਹ ਸਾ ਨੂੰ ਚਰਖਾ ਡਾਹੁਣਾ ਅੱਛਾ ਨਹੀਂ ਲੱਗਦਾ। ਕਿੰਉ ਜੋ ਇਹ ਠਹਿਰੀ ਅਗਲੀ ਖੁਲ੍ਹੀ ਡੁਲ੍ਹੀ ਨਾਲੇ ਇਸ ਨੂੰ ਕਿਸੇ ਆਪਣੇ ਪਰਾਏ ਦੀ ਸੰਗ ਨਹੀਂ। ਭੈਲੇ ਇੱਕ ਦਿਨ ਸੁਨਿਆਰੀ ਦੇ ਬੇਹੜੇ ਭਡਾਰ ਜੋੜਿਆ ਸਾ ਉੱਥੇ ਇਹ ਦਾ ਚਰਖਾ ਬੀ ਕੁੜੀਆਂ ਚੁੱਕ ਲਿਆਈ-ਆਂ। ਨੀ ਇਸ ਚੰਦਰੀ ਨੂੰ ਕੁਛ ਕਿਸੇ ਦੀ ਲੱਜ ਕੇ ਦੀਦੋਂ ਕਿਸੇ ਦਾ ਹਿਆਉ। ਆਂਹਾਂ ਸੁਰਮਾ ਕੰਘੀ ਕਰਕੇ ਦੰਦਾਸਾ ਮਲਕੇ ਸਾਡੇ ਵਿੱਚ ਆ ਬੈਠੀ। ਕੰਨਾਂ ਵਿੱਚ ਪਾਉ ਪਾਉ ਸਬਜੇ ਅਰ ਗੁੱਛੀਆਂ ਪਾਈਆਂ ਹੋਈਆਂ ਅਰ ਮੱਥੇ ਬਿੰਦੀ। ਨੀ ਅਸੀਂ ਦੇਖਕੇ ਸਰਮ ਨਾਲ ਮਰਦੀਆਂ ਜਾਇਏ ਪਰ ਇਸ ਨੂੰ ਲੱਜ ਨਾ ਆਈ। ਭੈਲੇ ਜੁਆਨੀ ਤਾ ਸਭਨਾਂ ਪੁਰ ਆਈ ਹੈ ਪਰ ਇਸ ਤੇ ਹੇਠ। ਇਸ ਨੇ ਉਸ ਦਿਨ ਉੱਚੀ ਹੇਕ ਨਾਲ ਐਹੋ ਗੀਤ ਗਾਮੇਂ ਕਿ ਤੈ ਨੂੰ ਕੀ ਦੱਸਿਯੇ। ਸਹੁੰ ਭਰਾ ਦੀ ਜਿਨ ਜਿਨ ਇਸ ਨੂੰ ਉੱਦਣ ਦੇਖਿਆ ਹੋਊ ਜਰੂਰ ਕੰਜਰੀ ਸਮਝਿਆ ਹੋਊ। ਨੀ ਇਹ ਤਾ ਫੁਲੌਰਵਾਲੇ ਭੰਡਾਰੀਆਂ ਦੀ ਨਿਹਾਲੀ ਤੇ ਬੀ ਨੰਘ ਗਈ ਕਿ ਜਿਨ ਹਰਾਮ ਦਾ ਮੁੰਡਾ ਸਰੀਕਾਂ ਦੀ ਛਾਤੀ ਪੁਰ ਖੇਡਾਇਆ ਸਾ॥

ਠਾਕੁਰੀ ਨੇ ਕਿਹਾ ਹੋਊ ਭੈਲੇ ਅੱਜੁ ਤਾ ਮੈਂ ਸੱਦ ਚੁੱਕੀ ਹੈਂ ਗੁਨਾਹ ਮਾਫ ਕਰੋ ਫੇਰ ਐਹੀ ਜੇਹੀ ਗੁੰਡੀ ਨੂੰ ਆਪਣੇ ਤ੍ਰਿੰਞਣ ਵਿੱਚ ਕਾਹ ਨੂੰ ਬੁਲਾਉਣਾ ਹੈ। ਭੈਲੇ ਸਿਆਣਿਆਂ ਨੇ ਕਿਹਾ ਹੈ। ਬੁਰਿਆਂ ਦੇ ਸੰਗ ਬੈਠਕੇ ਭਲਿਆਂ ਦੀ ਪਤ ਜਾਇ॥)

ਹੁਣ ਏਹ ਸੱਭੇ ਮੁਟਿਆਰਾਂ ਜੋਬਨ ਦੀਆਂ ਮੱਤੀਆਂ ਹੋਈਆਂ ਭੰਡਾਰ ਵਿੱਚ ਬੈਠਕੇ ਜੋ ਜੋ ਫੁਰਾਫਾਤਾਂ ਬੋਲਨ ਲੱਗੀਆਂ ਸੋ ਲਿਖਨੇ ਤੇ ਬਾਹਰ ਹਨ॥

ਕਿਨੇ ਕੰਜਰੀਆਂਵਾਲੇ ਗੀਤ ਗਾਏ। ਅਰ ਕਈਆਂ ਨੇ ਹੋਰ ਇਸਕ ਮੁਸਕ ਦੀਆਂ ਗੱਲਾਂ ਗਾਈਆਂ ( ਜਿਹਾਕੁ ਮੇਰਾ ਕੰਤ ਗਿਆ ਪਰਦੇਸ। ਫਿਰਾਂ ਬਰਾਗਨ ਖੁਲੇ ਕੇਸ। ਮੇਰਾ ਜੋਬਨ ਠਾਠਾਂ ਮਾਰੇ। ਨੀ ਮੈਂ ਰੋਆਂ ਗਿਨ ਗਿਨ ਤਾਰੇ)॥

( ਬਿਰਹੋਂ ਨੇ ਮਾਰ ਮੁਕਾਈ। ਮੇਰੀ ਨਿੱਜ ਜਲੇਂਦੀ ਮਾਈ। ਮੈਂ ਨੂੰ ਰਾਤ ਕਹਿਰ ਦੀ ਆਈ ਹੁਣ ਮੈਂ ਕੀ ਕਰਾਂ ? )

( ਸੁਫਨਿਆਂ ਤੂੰ ਸੁਲਤਾਨ ਹੈਂ ਉੱਤਮ ਤੇਰੀ ਜਾਤ। ਕਈ ਦਿਨਾਂ ਦੇ ਵਿੱਛੜੇ ਆਨ ਮਿਲਾਏ ਰਾਤ )॥

( ਔਂਸੀਆਂ ਪਾਆਂ ਕਾਗ ਉਡਾਆਂ ਅੱਜੇ ਨਾ ਸੱਜਨ ਆਇਆ। ਨੀ ਉਹ ਦੇ ਚੀਰੇ ਨੇ ਮੈਂ ਘਾਇਲ ਕੀਤੀ ਖੂੰਨੀ ਪੇਚ ਜਮਾਇਆ)॥

ਫੇਰ ਆਪਸ ਵਿੱਚੀਂ ਗੱਲਾਂ ਕਰਨ ਲੱਗੀਆਂ। ਕੋਈ ਬੋਲੀ ਭੈਣੇ ਬਸੰਤੀਏ ਜੇ ਮੇਰੀ ਜਾਨ ਹੈਂ ਤਾਂ ਦੱਸ ਤਾ ਗੱਭਰੂ ਦੇ ਮਿਲਨੇ ਦਾ ਕੇਡਾਕੁ ਸੁਖ ਅਰ ਵਿੱਛੁੜਨੇ ਦਾ ਕੇਡਾਕੁ ਦੁੱਖ ਹੁੰਦਾ ਹੈ ?

ਬਸੰਤੀ ਨੇ ਹਾਹੁਕਾ ਭਰਕੇ ਕਿਹਾ ਭੈਣੇ ਨਾ ਪੁੱਛ! ਇਹ ਦੁੱਖ ਰੱਬ ਵੈਰੀ ਨੂੰ ਨ ਦਿਖਾਲੇ। ਪਿਆਰਿਏ ਜਿੱਦਨ ਤੇ ਉਹ ਘਰੋਂ ਗਿਆ ਹੈ ਸੌ ਸੌ ਬਰਹੇ ਦੀ ਰਾਤ ਬੀਤਦੀ ਹੈ॥

ਕੋਈ ਬੋਲੀ ਭੈਣੇ ਨੀ ਭਾਵੇਂ ਤੁਸੀਂ ਸਾ ਨੂੰ ਕੁਛ ਆਖ ਛੱਡਿਓ ਪਰ ਦਿਲ ਪੁਰ ਆਈ ਰੱਖਨੀ ਨਹੀਂ। ਜਾਂ ਤਾਂ ਰੱਬ ਸਾ ਨੂੰ ਮੁਟਿਆਰ ਨਾ ਕਰਦਾ ਅਜੇ ਹੁਣ ਮੁਟਿਆਰ ਕੀਤੀ ਸੀ ਤਾਂ ਮਾਪਿਆਂ ਦੇ ਮਨ ਵਿੱਚ ਮੁਕਲਾਵਾ ਦੇਣੇ ਦੀ ਸਲਾਹ ਪਾ ਦੇਵੇ। ਭੈਣੇ ਜਾਂ ਕੋਈ ਪਹਿਧਾਰੰਦਾ ਹੋਇਆ—ਅਰ ਬਲਿਆ ਤਲਿਆ ਹੋਇਆ ਗੱਭਰੂ ਮਹੱਲੇ ਵਿੱਚੀਂ ਲੰਘਦਾ ਨਜਰ ਪੈ ਜਾਂਦਾ ਹੈ ਤਾਂ ਅੱਖੀਂ

ਟੱਡੀਆਂ ਹੀ ਰਹਿ ਜਾਂਦੀਆਂ ਹਨ। ਅੱਛਾ ਭੈਣੋ ਤੁਹਾਡੇ ਇੱਕੋ ਜੇਡੀਆਂ ਵਿੱਚ ਕਾਮ ਦਾ ਲੁਕੋ ਹੈ ( ਜਿਸ ਤਨ ਲੱਗੀ ਸੋਈ ਤਨ ਜਾਣੈ ਹੋਰ ਕੀ ਜਾਣੈ ਪੀੜ ਪਰਾਈ ॥ )

ਐਹੋ ਜੇਹੀਆਂ ਗੱਲਾਂ ਕਰਕੇ ਹੱਸਦੀਆਂ ਖੇਡਦੀਆਂ ਅਰ ਮਨ ਪਰਚਾਉਂਦੀਆਂ ਸੋਆਂ ਕਿ ਇਤਨੇ ਨੂੰ ਕਿਸੇ ਦੀ ਮਾਂ ਨੇ ਛਿੱਕੂ ਵਿੱਚ ਪਾਕੇ ਟਕੇ ਦੀਆਂ ਰੇਉੜੀਆਂ ਅਰ ਕਿਸੇ ਨੇ ਅਧਸੇਰਕੁ ਖਸਖਸਵਾਲੀਆਂ ਕਣਕ ਦੀਆਂ ਬੱਕੁਲੀਆਂ ਅਰ ਕਿਨੇ ਭੁੱਜੇ ਹੋਏ ਦਾਣੇ ਅਰ ਕਿਸੇ ਨੇ ਛਮਕੇ ਹੋਏ ਛੋਲੇ ਭੇਜੇ। ਅਰ ਇਨ੍ਹਾਂ ਸਭਨਾਂ ਨੇ ਆਪਸਵਿੱਚੋਂ ਬੰਡਚੁੰਡਕੇ ਖਾਧੇ ॥

ਹੁਣ ਕਿਸੇ ਦਾ ਮੁਕਲਾਵਾ ਅਰ ਕਿਸੇ ਦਾ ਤਰਾਉਜਾ ਆ ਗਿਆ। ਕੋਈ ਤਾ ਨੂਰਮਹਿਲ ਅਰ ਕੋਈ ਨਕੋਦਰ ਅਰ ਕੋਈ ਰਾਹੋਂ ਨਮੇਸਹਿਰ ਨੂੰ ਤੁਰ ਗਈ। ਕਿਸੇ ਦੇ ਸਾਹੁਰੇ ਕਰਤਾਰਪੁਰ ਸੇ ਉਹ ਉੱਥੇ ਨੂੰ ਚਲੀ ਗਈ। ਅਰ ਕਿਸੇ ਦਾ ਗੱਭਰੂ ਆਕੇ ਅਲਾਲਪੁਰ ਨੂੰ ਲੈ ਗਿਆ ॥

ਜੇਹੜੀਆਂ ਰਾਹੋਂ ਗਈਆਂ ਉਨ੍ਹਾਂ ਨੂੰ ਹੋਰਨਾਂ ਗੱਲਾਂ ਨਾਲੋਂ ਬਧੀਕ ਤੀਆਂ ਖੇਡਣੇ ਦਾ ਬਹੁਤ ਸੁਖ ਲੱਭਾ। ਤੀਆਂ ਤਾ ਚਾਹੇ ਸਾਰੇ ਪੰਜਾਬ ਵਿੱਚ ਕੁੜੀਆਂ ਖੇਡਦੀਆਂ ਹੁੰਦੀਆਂ ਹਨ ਪਰ ਰਾਹੋਂ ਦੀਆਂ ਕੁੜੀਆਂ ਅਰ ਬਹੁਟੀਆਂ ਨੂੰ ਤੀਆਂ ਦੇ ਦਿਨੀਂ ਜਿਤਨੀਕੁ ਖੁਲ੍ਹ ਹੁੰਦੀ ਹੈ ਹੋਰ ਕਿਸੇ ਨੂੰ ਨਹੀਂ ਹੁੰਦੀ। ਜਿਹਾਕੁ ਜਾਂ ਤੀਆਂ ਦਾ ਦਿਨ ਆਇਆ ਤਾਂ ਗਹਿਣੇ ਕੱਪੜੇ ਪਾ ਲਾਕੇ ਸਭ ਕੁੜੀਆਂ ਖੇਡਣੇ ਮਲ੍ਹਣੇ ਨੂੰ ਤਿਆਰ ਹੋ ਗਈਆਂ। ਕਈਆਂ ਨੇ ਤਾ ਕੱਠੀਆਂ ਹੋਕੇ ਆਪਣੇ ਹੀ ਮਹੱਲੇ ਗਿੱਧਾ ਪਾਇਆ ਅਰ ਕਈ ਨੀਹਲ੍ਹਣੇ ਪਾਸੇ ਤੇ ਉੱਚੀ ਰਾਹੋਂ ਵਲ ਜਾ ਕੱਠੀਆਂ ਹੋਈਆਂ। ਦੋਹੁੰ ਤਿਹੁੰ ਨੇ ਤਾ ਹੱਥ ਵਿੱਚ ਬਜਾਉਣੇ ਲਈ ਕਟੋਰੇ ਫੜ ਲਏ ਅਰ ਪੰਜ ਸੱਤ ਪਿੜ ਮੱਲਕੇ ਨੱਚਣ ਟੱਪਣ ਲੱਗ ਪਈਆਂ। ਕਿਨੇ ਇਹ ਬੋਲੀ

ਪਾਈ। ਕਿ ( ਮੈਂ ਮੂਈ ਮੁਕਲਾਵੇ ਤੋਰ ਦੇ ਨੀ ਮੈਂ ਮੂਈ ਮੁਕਲਾਵੇ ਤੋਰ ਦੇ ) ਕਿਨੇ ਇਹ ਬੋਲੀ ਛੇੜੀ ਕਿ ( ਬਿਰਹੋਂ ਦੀ ਚਾਲ ਨਿਆਰੀ ਨੀ ਬਿਰਹੋਂ ਦੀ ਚਾਲ ਨਿਆਰੀ ) ਕੋਈ ਬੋਲੀ ਭੈਣੇ ਅਸੀਂ ਨਹੀਂ ਇਹ ਚੰਦਰੇ ਢਿੱਲੇ ਢਿੱਲੇ ਗੀਤ ਗਾਉਣੇ ਕੋਈ ਐਹੀਆਂ ਜਿਹੀਆਂ ਬੋਲੀਆਂ ਪਾਓ ਕਿ ਜਿਹੀਆਂ ਮੁੰਡੇ ਮੇਲਿਆਂ ਵਿੱਚ ਪਾਉਂਦੇ ਹੁੰਦੇ ਹਨ। ਕਿਨੇ ਕਿਹਾ ਹੈਹੈ ਨੀ ਤੈਂ ਨੂੰ ਨਿੱਘਰ ਸਿਘਰੀ ਆ ਜਾਏ ਉਨਾਂ ਬੋਲੀਆਂ ਨੂੰ ਸੁਣਕੇ ਸਾ ਨੂੰ ਲੁਕਾਈ ਕੀ ਆਖੂਗੀ। ਉਸ ਨੇ ਕਿਹਾ ਫੇਟ ਨੀ ਫੇਟ ਖਾਣੀ ਜਣਨਵਾਲਿਆਂ ਨੂੰ ਚੰਦਰੀਜੇ ਤੀਆਂ ਦੇ ਦਿਨੀਂ ਤਾਂ ਭਾਮੇਂ ਕੁਛ ਗਾਮਿਜੇ ਕੋਈ ਮੇਹਣਾ ਨਹੀਂ। ਕੀ ਤੂੰ ਨਹੀਂ ਜਾਣਦੀ ਕਿ ਹੋਰੀ ਦਾ ਭੜੂਆ ਅਰ ਦੁਬਾਲ਼ੀ ਦਾ ਜੁਹਾਰੀ-ਆ ਜਿੱਕੁਰ ਮਰਦਾਂ ਵਿੱਚ ਸੱਚੀਂ ਭੜੂਆ ਅਰ ਜੁਹਾਰੀਆ ਨਹੀਂ ਗਿਣਿਆ ਜਾਂਦਾ ਉੱਕਰ ਤੀਮੀਆਂ ਕੁੜੀਆਂ ਬੀ ਤੀਆਂ ਦੇ ਦਿਨੀਂ ਲੁੱਚੀਆਂ ਨਹੀਂ ਗਿਣੀਆਂ ਜਾਂਦੀਆਂ॥

ਇੱਕ ਪਾਸੋਂ ਬੋਲੀ ਹਾਂ ਭੈਣੋਂ ਸੱਚੋ ਹੈਨਾ ਇਹ ਤਾ ਮੁੱਢ ਕਦੀਮ ਤੇ ਹੁੰਦੀ ਆਈ ਹੈ। ਜਾਂ ਆਪ ਕਿਸਨ ਭਗਵਾਨ ਹੋਰੀ ਤੀਆਂ ਖੇਡੇ ਹਨ ਤਾਂ ਸਾ ਨੂੰ ਕੀ ਡਰ ਹੈ? ਇਹ ਸੁਣਕੇ ਸਭੇ ਭੂਹੇ ਚੜ੍ਹ ਗਈਆਂ। ਜਿਹਾ ਈ ਢੋਲ ਬੱਜਿਆ ਅਰ ਜਿਹੀ ਹੀ ਕੁੜੀਆਂ ਦੇ ਗਿਧੇ ਅਰ ਕਟੋਰੇ ਦੀ ਅਬਾਜ ਅਰ ਜਿਹੀ ਹੀ ਅੱਡੀ ਦੀ ਧਮਕ ਉਸ ਵੇਲੇ ਐਹਾ ਊਧਮ ਲੱਗਾ ਹੋਇਆ ਸਾ ਕਿ ਕੀ ਕਹਿਣ ਦੀ ਬਾਤ ਹੈ। ਜਿੱਧਰ ਵੇਖੇ ਡਾਰਾਂ ਦੀਆਂ ਡਾਰਾਂ ਕੁੜੀਆਂ ਦੀਆਂ ਖੜੀਆਂ ਅਰ ਗੋਟਾ ਕਨਾਰੀ ਚਮਕਦਾ ਸਾ। ਸੂਹਾ ਸੋਸਨੀ ਗੁਲਾ-ਨਾਰੀ ਕਿਰਮਚੀ ਸੁਨਹਿਰੀ ਗੁਲਾਬੀ ਪਿਆਜੀ ਨਾਫਰਮਾਨੀ ਨਿਰੰਜੀ ਜੰਗਾਲੀ ਜਮਰੂਤੀ ਊਦਾ ਕਾਸਨੀ ਹੀ ਚੌਹੀਂ ਪਾਸੀਂ ਨਜਰ ਆਉਂਦਾ ਸਾ। ਕੋਈ ਹੱਥ ਵਿੱਚ ਅਬਰਕਾਂ ਦੀ ਪੱਖੀ ਲੈਕੇ ਨੱਚਦੀ ਅਰ ਕੋਈ ਫੁੱਲਾਂ ਦੀ ਛਿਟੀ ਫੜਕੇ ਨਾਚ ਦਿਖਾਲਦੀ ਸੀ। ਕੋਈ ਕਾਨ

ਗੁਜਰੀ ਦਾ ਸਾਂਗ ਬਣਕੇ ਆਈ ਅਰ ਕੋਈ ਕੰਜਰੀਆਂ ਵਰਗਾ ਫਰਾਬਾ ਪਹਿਨਕੇ ਕਈ ਭਾਂਤ ਦੇ ਨਖਰੇ ਲਿਆਈ ॥

ਇੱਕ ਉਨਾਂ ਵਿੱਚੋਂ ਬੋਲੀ ਚਲੋ ਨੀ ਕੁੜੀਓ ਪਿਪਲਵਾਲਿਆਂ ਦੇ ਬੇਹੜੇ ਉਨਾਂ ਦਾ ਜੁਆਈ ਆਇਆ ਹੋਇਆ ਹੈ ਉਸ ਨਾਲ ਠੱਠੇ ਕਰਿਜੇ। ਕੋਈ ਬੋਲੀ ਨਾ ਨੀ ਭੈੜੇ ਉਹ ਪੱਟਿਆ ਜਾਣਾ ਕੁੜੀਆਂ ਦੀਆਂ ਛਾਤੀਆਂ ਫੜਨ ਲੱਗ ਜਾਂਦਾ ਹੈ ਸੋ ਚਲੋ ਕਾਨੂੰ-ਗੋਆਂ ਦੇ ਬੇਹੜੇ ਥੰਮ੍ਹ ਝੂਟਿਜੇ। ਇੱਕ ਬੋਲੀ ਨੀ ਹੋਂਹ ਕੇਡੀ ਸੀ-ਲਾਵੰਤੀ ਆਈ ਹੈ ( ਨੌ ਸੌ ਚੂਹਾ ਖਾਕੇ ਬਿੱਲੀ ਹੱਜ ਨੂੰ ਚੱਲੀ ) ਜੇ ਛਾਤੀ ਫੜ ਲੈਂਦਾ ਹੈ ਤਾਂ ਕੀ ਅਲੋਕਾਰੀ ਹੋਈ ਭਲਾ ਦੱਸੋ ਤਾ ਅੱਗੇ ਜੀਜੇ ਸਾਲੀਆਂ ਨੂੰ ਕੀ ਕੀ ਨਹੀਂ ਕਹਿੰਦੇ ?

ਇੱਕ ਉਨਾਂ ਵਿੱਚੋਂ ਬੋਲੀ ਨੀ ਫਿੱਟ ਨੀ ਫਿੱਟ ਕਮਲੀਏ ਕੋਈ ਐਹੀਆਂ ਜਿਹੀਆਂ ਗੱਲਾਂ ਬੀ ਕਰਦੀ ਹੁੰਦੀ ਹੈ ?

ਉਸ ਨੇ ਕਿਹਾ ਹੋਊ ਅੜਿਜੇ ਸਾ ਨੂੰ ਤਾ ਲੁਕੋ ਨਹੀਂ ਆਉਂਦਾ ਨਾਲੇ ਇਕੋ ਜੇਹੀਆਂ ਵਿੱਚ ਕੀ ਪੜਦਾ ਹੈ ?

ਇਕ ਬੋਲੀ ਭਲਾ ਵੱਢੀਏ ਮੈਂ ਅੱਜ ਤੇਰੀ ਮਾਂ ਨੂੰ ਦੱਸੂੰਗੀਨਾ ਭਈ ਤਾਈ ਤੇਰੀ ਪੂਰਨਦੇਈ ਏਹੇਜੇਹੀਆਂ ਗੱਲਾਂ ਕਰਦੀ ਹੈ। ਪੂਰਨ-ਦੇਈ ਨੇ ਕਿਹਾ ਜਾਹ ਦੱਸ ਦੇਹ ਫੇਰ ॥

ਇਹ ਸੁਣਕੇ ਉਹ ਕੁੜੀ ਡਰੀ ਅਰ ਹੱਥ ਜੋੜਕੇ ਕਹਿਣ ਲੱਗੀ ਨੀ ਪੂਰਨਦੇਇਜੇ ਹਾਹੜੇ ਹਾਹੜੇ ਭੈਣ ਮੈਂ ਤੇਰੇ ਪੈਰੀਂ ਪੈਂਦੀ ਹਾਂ ਮੇਰੀ ਮਾਂ ਨੂੰ ਨਾ ਦੱਸੀਂ ਅੜਿਜੇ ਮੈਂ ਤਾਂ ਤੈ ਨੂੰ ਸਹੇਲੀ ਜਾਣਕੇ ਤੇਰੇ ਨਾਲ ਬਾਤਾਂ ਕੀਤੀਆਂ ਹਨ ਭਲਾ ਜੇ ਤੂੰ ਮੈਂ ਨੂੰ ਮਾਂ ਤੇ ਬੁਰੇਬਾਬ ਕਰਾ ਲਵੇਂਗੀ ਤਾਂ ਕੀ ਹੱਥ ਆ ਜਾਊ ?

ਇੱਕ ਕੁੜੀ ਨੇ ਪਾਸੋਂ ਕਿਹਾ ਨੀ ਚੰਦਰਿਜੇ ਐਨਾ ਕਿਉਂ ਡਰਦੀ ਹੈਂ ਕਮਲਿਜੇ ਕੀ ਇਹ ਸੱਚੀਂ ਤੇਰੀ ਮਾਂ ਨੂੰ ਦੱਸਣ ਤਾ ਨਹੀਂ ਲੱਗੀ। ਇਹ ਤਾ ਤੈਂ ਨੂੰ ਹੱਸਦੀ ਅਰ ਖਿਝਾਉਂਦੀ ਹੈ। ਮੂਰਖੇ ਤੂੰ ਜੇਹ-

ਲੜੀਆਂ ਕੱਢ ਕੱਢ ਕਿਉਂ ਫਾਵੀ ਹੁੰਦੀ ਹੈਂ? ਫੇਰ ਕਿਹਾ ਚਲ ਨੀ ਪੂਰਨਦੇਇਜੇ ਆੜਿਜੇ ਐਨਾ ਨਹੀਂ ਖਿਝਾਈਦਾ ਇੱਕੋ ਜਿਹੀਆਂ ਦੀ ਸੈ ਗੱਲ ਹੁੰਦੀ ਹੈ। ਤੂੰ ਕੇਹੀ ਬੁਰੀ ਹੈਂ ਜੋ ਤੇਰੇ ਢਿੱਡ ਵਿਚ ਗੱਲ ਨਹੀਂ ਪਚਦੀ। ਤੈਂ ਨੂੰ ਕੀ ਇਨ੍ਹਾਂ ਗੱਲਾਂ ਨਾਲ਼ ਤੂੰ ਤਾ ਐਥੇ ਦੀ ਵੇਹੜੀ ਠਹਿਰੀ ਸਗੋਂ ਤੈਂ ਨੂੰ ਚਾਹੀਦਾ ਹੈ ਐਥੇ ਦੀਆਂ ਕੁੜੀਆਂ ਨਾਲ਼ ਅੱਤ ਪਿਆਰ ਪਾਕੇ ਜਾਮੇਂ ਤੂੰ ਚੰਦਰਗੀਜੇ ਵੈਰ ਖਰੀਦਣ ਲੱਗੀ ਹੈਂ। ਭੈਲੇ ਫਗਵਾੜੇ ਦੀਆਂ ਧੀਆਂ ਤੇ ਬੁਰੀਆਂ ਹੁੰਦੀਆਂ ਹਨ ਜੋ ਨਾਨਕੀ ਆਕੇ ਬੀ ਲੜਨੇ ਲੜਾਉਣ ਤੇ ਨਹੀਂ ਟਲ਼ਦੀ-ਆਂ। ਕਿਨੇ ਸੱਚੇ ਕਿਹਾ ਹੈ ਕਿ ( ਬਹੂ ਆਈ ਫਗਵਾੜੇਂ ਦੀ ਤਾਂ ਫੂਹੀ ਭੰਨੇ ਲਾੜੇ ਦੀ )॥

ਪੂਰਨਦੇਈ ਨੇ ਕਿਹਾ ਚਲ ਨੀ ਚਲ ਤੂੰ ਕੇਹੜੀ ਭਈ ਇੱਥੇ ਦੀ ਧੀ ਹੈਂ ਤੂੰ ਬੀ ਤਾ ਵੇਹੜੀ ਹੀ ਹੈਂ। ਜਾਹ ਤਾ ਤੂੰ ਬੀ ਆਪਣੇ ਨਕੋ-ਦਰ ਜਾਕੇ ਗੁਮਾਨ ਕਰ। ਕੇਡੇ ਕਹਾਣੇ ਪਾਉਣ ਸਿੱਖੀ ਹੈ! ਕੀ ਸਾ ਨੂੰ ਨਹੀਂ ਐਹੇ ਜਿਹੇ ਪਾਉਣੇ ਆਉਂਦੇ? ਜੇ ਤੂੰ ਸਾ ਨੂੰ ਫੁਗਵਾੜੇਂ ਦਾ ਮੇਹਣਾ ਮਾਰੇਂਗੀ ਤਾਂ ਅਸੀਂ ਬੀ ਤੇਰੇ ਨਕੋਦਰ ਦਾ ਕਹਾਣਾ ਜਾਣਦੇ ਹੈਂ ਭਈ ( ਬਹੂ ਆਈ ਨਕੋਦਰ ਦੀ ਤਾਂ ਖਾਂਦੀ ਪੀਂਦੀ ਓਦਰ ਦੀ ) ਇਹ ਸੁਣਕੇ ਸਭੇ ਕੁੜੀਆਂ ਹੱਸ ਪਈਆਂ ਅਰ ਬੋਲੀਆਂ ਲਓ ਭੈਣੇ ਹੁਣ ਤੁਸੀਂ ਦੋਨੋ ਬਰੋਬਰ ਹੋ ਗਈਆਂ ਸੋ ਚਲੋ ਹੁਣ ਚੱਲਕੇ ਕਿਤੇਂ ਪੀਂਘ ਝੂਟਿਜੇ॥

ਇੱਕ ਬੋਲੀ ਨੀ ਆਓ ਸਾਡੀ ਗਲ਼ੀ ਪੀਂਘ ਪਈ ਹੋਈ ਹੈ ਉੱਥੇ ਝੂਟਾਂਗੇ। ਪਾਸੋਂ ਇੱਕ ਤੀਮੀ ਬੋਲੀ ਨਾ ਨੀ ਬਾਂਜੀਓ ਉੱਥੋਂ ਠਾਣਾ ਨੇੜੇ ਅਰ ਸੁਪਾਹੀ ਕੋਲ਼ ਰਹਿੰਦੇ ਹਨ ਜੇ ਤੁਸੀਂ ਪੀਂਘ ਝੂਟਣੀ ਹੈ ਤਾਂ ਚੇਪੜਿਆਂ ਦੇ ਮਹੱਲੇ ਜਾਓ ਉਥੇ ਬਡੀ ਲੰਮੀ ਪੀਂਘ ਪਈ ਹੋਈ ਹੈ। ਨਾਲੇ ਉੱਥੋਂ ਬਜਾਰ ਬਡੀ ਦੂਰ ਹੈ ਮਨ ਭਾਉਂਦੇ ਸੋਹਲੇ ਗਾਸਿਓਂ॥

ਜਾਂ ਕੁੜੀਆਂ ਚੋਪੜਿਆਂ ਦੇ ਮਹੱਲੇ ਨੂੰ ਤੁਰੀਆਂ ਤਾਂ ਅੱਗੋਂ ਇੱਕ ਜੱਟਾਂ ਦੀ ਪ੍ਰਮੀੜ ਆਉਂਦੀ ਦੇਖਕੇ ਇੱਕ ਕੰਧ ਨਾਲ ਬਗਲ ਖੜ੍ਹੀ-ਆਂ ਹੋ ਗਈਆਂ। ਇੱਕ ਕੁੜੀ ਨੇ ਉਨ੍ਹਾਂ ਜੱਟਾਂ ਤੇ ਪੁੱਛਿਆ ਵੇ ਭਾਈ ਤੁਸੀਂ ਕੱਠੇ ਹੋਕੇ ਕਿੱਥੇ ਚੱਲੇ ਹੋਂ ?

ਉਨ੍ਹਾਂ ਵਿੱਚੋਂ ਇੱਕ ਬੁੱਢਾ ਜੇਹਾ ਬੋਲਿਆ ਬੇਬੇ ਤੈ ਨੂੰ ਕੀ ਦੱਸਿਯੇ ਹਾਕਮਾਂ ਨੇ ਚਿੱਤੜੀਂ ਡਾਂਗ ਦਿੱਤੀ ਉੱਠ ਤੁਰੇ ਕੁੱਹ ਆਖਣੇ ਦੀ ਗੱਲ ਹੋਵੇ ਤਾਂ ਆਖਿਯੇਨਾ। ਇੱਕ ਹੋਰ ਓਪਰਾ ਜੇਹਾ ਜੱਟ ਬਜਾਰ ਵਿੱਚ ਖੜ੍ਹਾ ਸੌਦਾ ਲੈਂਦਾ ਸਾ ਉਨ ਉਸ ਬੁੱਢੇ ਨੂੰ ਆਖਿਆ ਸਿੱਖਾ ਬੁਰਿਓਂ ਔਖਾ ਬੋਲਦਾ ਹੈਂ ਤਾਂ ਬੀ ਸੁਲਾਉ ਤਾਂ ਸਹੀ ਤੁਹਾ ਨੂੰ ਕੀ ਬਿਪਤਾ ਬਣੀ ਅਰ ਤੁਹਾਡੇ ਘਰ ਕੇਹੜੇ ਪਿੰਡ ਹਨ?

ਉਨ੍ਹੀਂ ਜੱਟੀਂ ਇੱਕੋ ਵਾਰ ਆਖਿਆ ਭਰਾਵਾ ਨਾ ਪੁੱਛ! ਕੱਲ ਪਰਸੋਂ ਤੇ ਸਾਡੇ ਪਿੰਡ ਇੱਕ ਫਰੰਗੜਾ ਜੇਹਾ ਆਣ ਉੱਤਰਿਆ ਹੈ ਓਨ ਪਿੰਡ ਐਹਾ ਜਿਚ ਕਰ ਛੱਡਿਆ ਹੈ ਕਿ ਨਾ ਪੁੱਛ। ਅਹਾਂ ਅੱਜੁ ਅੰਮ੍ਰਤ ਵੇਲੇ ਓਨ ਇੱਕ ਮੋਰ ਨੂੰ ਬਦੂਕ ਮਾਰਕੇ ਮਾਰ ਸਿੱਟਿਆ ਸਾ। ਐਸ ਮੁੰਡੇ ਦੇ ਮੂੰਹੋਂ ਨਿੱਕਲਿਆ ਭਈ ਹਜੂਰ ਤੁਸੀਂ ਏਹ ਮੋਰ ਕਿੱਦਾਂ ਮਾਰ ਸਿੱਟਿਆ ਏਹ ਤਾਂ ਸਾਡਾ ਰੱਖਿਆ ਹੋਇਆ ਸਾ ਉਸ ਫਰੰ-ਗੀ ਨੇ ਭਾਈ ਏਸ ਮੁੰਡੇ ਨੂੰ ਲੈਂਦਿਆਂ ਹੀ ਘੜ ਕੱਢਿਆ ਅਰ ਫੇਰ ਸੱਚਾ ਹੋਣ ਨੂੰ ਅੱਗਲ੍ਹਬਾਂਢੋ ਠਾਣੇ ਲਿਖ ਭੇਜਿਆ ਕਿ ਮੈਹਰਮ-ਪੁਰੇ ਦਿਆਂ ਜੱਟਾਂ ਨੇ ਸਾਡੀ ਅਬਰੋ ਲਾਹੀ ਹੈ। ਭਾਈਆ ਅੱਜੁ ਛਾਹ ਵੇਲੇ ਸੁਪਾਹੀ ਜਾਕੇ ਸਾ ਨੂੰ ਘੇਰ ਲਿਆਇਆ ਹੈ ਹੁਣ ਠਾਣੇ ਨੂੰ ਚਲੇ ਜਾਂਦੇ ਹਾਂ॥

ਉਸ ਨੇ ਕਿਹਾ ਭਈ ਏਹੁ ਕਿੱਦਾਂ ਮੰਨ ਲਇਯੇ ਤੁਹਾਡੇ ਮੁੰਡੇ ਨੇ ਕੁੱਹ ਵਧੀਕੀ ਜਰੂਰ ਕੀਤੀ ਹੋਣੀ ਹੈ ਨਹੀਂ ਤਾ ਰੀਲਕੂ ਗੱਲ ਪਿੱਛੇ ਉਹ ਠਾਣੇ ਨਾ ਲਿਖਦਾ॥

ਜੱਟੀਂ ਕਿਹਾ ਭਈਆ ਤੂੰ ਜੱਟ ਭਿਰਾਉ ਦਿੱਸਦਾ ਹੈਂ ਤੈਥੋਂ ਕੀ

ਣੂਕੇ ਹੈ ਇਹ ਮੁੰਡਾ ਬਡੀ ਗਦੂਤ ਹੈ ਸੁਣਦੇ ਹੈਂ ਭਈ ਸਹੁਰੇ ਦਾ ਉਸ ਸਾਹਬ ਦੇ ਚੱਡਿਆਂ ਨੂੰ ਜਾ ਪਿਆ ਅਰ ਭੁਇ ਪੁਰ ਸਿੱਟਕੇ ਕੋਈ ਘੜੀ ਸਾਰੀ ਉਸ ਨੂੰ ਬਾਹਣ ਵਿੱਚ ਗੇਧਣਦਾ ਰਿਹਾ। ਭਈ-ਆ ਕੀ ਜਾਣਿਜੇ ਹੁਣ ਕੀ ਪੇਸ ਆਊ?

ਉਸ ਜੱਟ ਨੇ ਕਿਹਾ ਹਾਂ ਹੋਰ ਐਸੇਂ ਕਿੱਦਾਂ ਤੁਸੀਂ ਸੱਭੇ ਪਕੜੇ ਜਾਂਦੇ? ਫੇਰ ਆਖਿਆ ਤੁਸੀਂ ਮੈਂ ਨੂੰ ਇਹ ਲੜੀ ਤਾ ਫੜਾਵੋ ਭਈ ਓਹ ਕੋਈ ਕਰਾਨੀ ਸਾ ਕੇ ਕੋਈ ਸਾਹਬ ਲੋਕ ਸਾ?

ਜੱਟੀਂ ਕਿਹਾ ਭਈ ਦਿੱਸਦਾ ਤਾ ਕੋਈ ਕਰਾਨੀ ਜੇਹਾ ਹੀ ਹੈ ਪਰ ਹੂਤ ਹੂਤ ਬਡੀ ਕਰਦਾ ਹੈ। ਆਖਦੇ ਹੈਨ ਕਿ ਕੋਈ ਫਲੌਰ ਦੇ ਰੇਲ ਘਰ ਵਿੱਚੋਂ ਹੈ। ਓਏ ਸਿੱਖਾ ਭਾਮਾਂ ਕੋਈ ਹੋਵੇ ਪਰ ਸਾ ਨੂੰ ਤਾ ਸਹੁਰੇ ਨੇ ਹਾਲ ਖਸਮਾਂ ਦੇ ਬੁਲਾ ਭੇਜਿਆਨਾ!

ਉਸ ਜੱਟ ਨੇ ਪੁੱਛਿਆ ਫੇਰ ਹੁਣ ਤੁਹਾਡੀ ਕਿੱਦਾਂ ਸਲਾਹ ਹੈ?

ਜੱਟੀਂ ਕਿਹਾ ਚੌਧਰੀ ਕਿੱਕੂੰ ਦੱਸਿਜੇ ਜੇਹੜੀ ਬਾਹਗੁਰੂ ਕਰੇ। ਹੱਛਾ ਜਾਨੇ ਹਾਂ ਜਿੱਦਾਂ ਹੋਊ ਦੇਖ ਲਮਾਂਗੇ। ਸੁਣਦੇ ਹਾਂ ਭਈ ਠਾਣੇਦਾਰ ਭਲਾਮਾਣਸ ਅਰ ਕਿਸੇ ਦੀ ਉਬਰੋ ਤੀਰੂ ਨਹੀਂ ਆਉਂਦਾ ਕੂੰਹ ਪੈਸਾ ਪਾਉਲਾ ਮੂੰਹ ਮਲ਼ਕੇ ਦੇਖਾਂਗੇ ਹੋਰ ਕੀ ਵੱਸ ਹੈ ਅਸੀਂ ਤਾਂ ਭਗਾਵਾ ਬਾਵੇ ਜੁਆਹਰਸਿੰਘ ਦਾ ਸਵਾ ਰੁਪੈਜੇ ਦਾ ਕੜਾਹ ਪਰਸਾਦ ਬੀ ਸੁੱਖਿਆ ਹੈ। ਨਾਲ਼ੇ ਲੱਖਾਂ ਦੇ ਦਾਤੇ ਦੀ ਛਿੰਞ ਭੀ ਘੁਲਾਉਣੀ ਮੰਨੀ ਹੈ ਸੋ ਕੋਈ ਤਾ ਬਹੁੜੇ ਹੀਗਾ॥

ਉਸ ਜਿਮੀਦਾਰ ਨੇ ਕਿਹਾ ਸਿੱਖੋ ਬਾਹੜੂ ਤਾ ਜਰੂਰ ਪਰ ਤੁਸੀਂ ਜੇਹੜੀਆਂ ਥਾਂ ਥਾਂ ਟੰਗਾਂ ਅੜਾਉਂਦੇ ਹੋ ਇਹ ਗੱਲ ਹੱਛੀ ਨਹੀਂ। ਤੁਸੀਂ ਮੈ ਨੂੰ ਗੁਰੂ ਕੇ ਸਿੱਖ ਦਿਖਾਲ਼ੀ ਦਿੰਦੇ ਹੋ ਫੇਰ ਸਿੱਖ ਹੋਕੇ ਲੱਖਾਂ ਦੇ ਦਾਤੇ ਤਤੂਏ ਨੂੰ ਵਿੱਚ ਘਸੋੜਨਾ ਤਾ ਹੱਛਾ ਨਹੀਂ ਨਾ। ਤੁਹਾ ਨੂੰ ਤਾ ਏਕ ਨਰੰਕਾਰ ਪੁਰ ਭਰੋਸਾ ਰੱਖਣਾ ਚਾਹਿਜੇ॥

ਜੱਟੀਂ ਆਖਿਆ ਓ ਭਈ ਚੌਧਰੀ ਹੈ ਤਾ ਸੱਚੁ ਪਰ ਦੇਖੇਂਨਾ

ਅਸਾਂ ਦੁਨੀਆਂਦਾਰਾਂ ਤੇ ਇਕ ਗੱਲ ਪੁਰ ਬੈਹਿ ਨਹੀਂ ਹੁੰਦਾ। ਇੱਥੇ ਏਹ ਗੱਲਾਂ ਹੋ ਹੀ ਰਹੀਆਂ ਸੀਆਂ ਕਿ ਅੱਗੇ ਤੇ ਦੋ ਮਨੁੱਖ ਇਨ੍ਹਾਂ ਦੇ ਨਾਲ਼ ਦੇ ਆਕੇ ਆਖਣ ਲੱਗੇ ਚੱਲੋ ਭਾਇਆ ਮੁੜ ਚੱਲੋ ਗੁਰੂ ਭਲੀ ਕਰ ਦਿੱਤੀ ਹੈ। ਠਾਣੇਦਾਰ ਨੂੰ ਅਸੀਂ ਪੱਚੀ ਰੁਪੈਜੇ ਦੇਕੇ ਗੱਲ ਰਫ਼ੂ ਦਫ਼ੂ ਕਰਾ ਦਿੱਤੀ ਹੈ। ਚੱਲੋ ਹੁਣ ਕੂੰਹ ਖਤਰਾ ਨਹੀਂ। ਇਹ ਸੁਣਕੇ ਸਭ ਰਾਜ਼ੂ ਹੋਏ ਅਰ ਬੋਲੇ ਛਿਆਬਸੇ ਓਏ ਮੁੰਡਿਓ ਤੁਸੀਂ ਤਾ ਰੱਖ ਵਿਖਾਲੀ ਹੈ ਭਈਆ ਸਾਡਾ ਸਾਹੁ ਸੁੱਕਦਾ ਜਾਂਦਾ ਸਾ। ਹੋਊ ਪੱਚੀ ਰੁਪੈਜੇ ਸਹੁਰੇ ਕੀ ਝਾਂਠ ਦਾ ਬਾਲ ਹਨ ਲੱਖ ਗਨੀਮਤ ਐਸ ਗੱਲ ਦੀ ਸਮਝੋ ਜੋ ਕੁਛ ਜਰੀਮਾਨਾ ਨਹੀਂ ਲੱਗਾ। ਭਈਆ ਜੇ ਇੱਕ ਰੁਪੈਜਾ ਬੀ ਲੱਗ ਜਾਂਦਾ ਤਾਂ ਸਾਰੀ ਉਮਰਾ ਨੂੰ ਦਾਗੀ ਹੋ ਜਾਂਦੇ॥

ਹੁਣ ਇਕ ਮੁੰਡੇ ਨੇ ਘਰ ਆਕੇ ਆਪਣੇ ਪੇਊ ਨੂੰ ਆਖਿਆ ਬਾਪੂ ਆਲਾਸਿੰਘ ਦੇ ਮੁਕੱਦਮੇ ਵਿੱਚ ਜੋ ਗੁਰੂ ਜੁਆਹਰਸਿੰਘ ਦਾ ਕੜਾਹ ਪਰਸ਼ਾਦ ਤੁਸੀਂ ਸੁੱਖਿਆ ਸਾ ਉਹ ਕੌਣ ਦਿਨ ਹੋਏ ਤੁਸਾਂ ਦਿੱਤਾ ਨਹੀਂ। ਬਹੁਤ ਸਾਰੇ ਮੁੰਡੇ ਸਾਡੇ ਪਿੰਡ ਤਿਆਰ ਹੋਏ ਹਨ ਜੇ ਆਖੇਂ ਤਾਂ ਮੈਂ ਬੀ ਜਾ ਆਵਾਂ ਨਾਲ਼ੇ ਸੁੱਖ ਉਤਾਰ ਆਊਂਗਾ॥

ਬਾਪੂ ਨੇ ਕਿਹਾ ਆਂਹਦਾ ਤਾ ਸੱਚ ਹੈਂ ਲੈ ਸਵਾ ਰੁਪੈਜੇ ਦਾ ਕੜਾਹ ਕਰਾਕੇ ਸਿੱਖਾਂ ਨੂੰ ਛਕਾ ਦੇਸੀਂ। ਹੁਣ ਮੇਹਰਸਿੰਘ ਕਈਆਂ ਗਭਰੂਆਂ ਦੇ ਨਾਲ਼ ਖਟਕੜਾਂ ਦੇ ਮੇਲੇ ਗਿਆ। ਮੇਲੇ ਵਿੱਚ ਵੜਦਿਆਂ ਹੀ ਜੱਟਾਂ ਦੇ ਮੁੰਡਿਆਂ ਨੂੰ ਭੂਤਨਾ ਚੜ੍ਹ ਗਿਆ। ਜਿੱਥੇ ਚਾਰ ਜੱਟੀਆਂ ਦੇਖਦੇ ਘੈਰੂ ਪਾਉਣ ਲੱਗ ਜਾਂਦੇ। ਕੋਈ ਕੱਛ ਵਿੱਚ ਤੰਦਵਾਲਾ ਤੂੰਬਾ ਲੈਕੇ ਬਜਾਉਣ ਡਿਹਾ ਅਰ ਕਿਨੇ ਹੱਥ ਵਿੱਚ ਢੱਡ ਅਰ ਖੰਜਰੀ ਲੈਕੇ ਲਗੋਜ਼ਿਆਂ ਨਾਲ਼ ਮਿਲਾਈ ਕੋਈ ਉਨ੍ਹਾਂ ਵਿੱਚੋਂ ਬੋਲੀਆਂ ਪਾਉਣ ਲੱਗ ਪਿਆ। ਜਿਉਂ ਜਿਉਂ ਜੱਟੀਂ ਉਨ੍ਹਾਂ ਨੂੰ ਗਾਉਂਦੇ ਬਜਾਉਂਦੇ ਡਿੱਠਾ ਤਿਉਂ ਤਿਉਂ ਟੋਟੇ ਹੋਣ ਲੱਗੇ॥

ਜਾਂ ਘੁੰਮ ਘੁੰਮਕੇ ਥੱਕ ਗਏ ਤਾਂ ਉਨ੍ਹਾਂ ਵਿੱਚੋਂ ਪੰਜ ਸੱਤ ਬੁੱਢੇ ਇਕ

ਰੁੱਖ ਦੇ ਹੇਠ ਬੈਠਕੇ ਆਪਣੇ ਬਰਤਵਾਰੇ ਦੀਆਂ ਗੱਲਾਂ ਕਰਨ ਲੱਗੇ। ਇੱਕ ਉਨਾਂ ਵਿਚੋਂ ਦੂਜੇ ਨੂੰ ਬੋਲਿਆ ਭਈ ਚੋਧਰੀ ਤੇਰਾ ਨਾਉਂ ਕੀ ਹੈ ਉਸ ਨੇ ਕਿਹਾ ਜੀ ਚੜ੍ਹਤੂ ?

ਉਹ ਬੁੱਢਾ ਬੋਲਿਆ ਕਿ ਜਿਸ ਦਾ ਨਾਉਂ ਦੇਵਾਸਿੰਘ ਸਾ ਭਈ ਮੈਂ ਤਾਂ ਤੈ ਨੂੰ ਗੁਰੂ ਕਾ ਸਿੱਖ ਸਮਝਦਾ ਸਾ ਪਰ ਤੇਰਾ ਨਾਉਂ ਤਾ ਮੋਨਿਆਂ ਵਰਗਾ ਨਿਕਲਿਆ!

ਚੜ੍ਹਤੂ ਨੇ ਕਿਹਾ ਸਾਡੇ ਪਿੰਡ ਗੁਰੂ ਗਰੂ ਨੂੰ ਕੋਈ ਨਹੀਂ ਜਾਣਦਾ ਸਭ ਲੋਕ ਸੁਲਤਾਨੀਏ ਸਿੱਖ ਹਨ॥

ਦੇਵਾਸਿੰਘ ਨੇ ਹਾਹੁਕਾ ਭਰਕੇ ਕਿਹਾ ਵਾਹਗੁਰੂ। ਅੜਿਆ ਫੇਰ ਤੁਸੀਂ ਬ੍ਰਾਹਮਣਾਂ ਅਰ ਸਿੱਖਾਂ ਦੇ ਥਾਂ ਮੁਸਲਮਾਨਾਂ ਭਰਾਈਆਂ ਨੂੰ ਪਰਸ਼ਾਦ ਛਕਾਉਂਦੇ ਹੋਵੋਂਗੇ?

ਚੜ੍ਹਤੂ ਨੇ ਕਿਹਾ ਫੇਰ ਹੋਰ ਕੀ ਅਸੀਂ ਉਨਾਂ ਦੇ ਸੇਉਕ ਜੋ ਠਹਿਰੇ!

ਦੇਵਾਸਿੰਘ ਬੋਲਿਆ ਮਰੋ ਓਏ ਸਾਲਿਓ ਤਾਂ ਤਾ ਤੁਸੀਂ ਛੁਰੀ ਦਾ ਬੱਢਿਆ ਹੋਇਆ ਬੱਕਰਾ ਬੀ ਖਾ ਲੈਂਦੇ ਹੋਵੋਂਗੇ ਕਿ ਜਿਹ- ਦੀ ਹਿੰਦੂਆਂ ਨੂੰ ਆਣ ਹੈ?

ਚੜ੍ਹਤੂ ਨੇ ਕਿਹਾ ਫੇਰ ਤੁਸੀਂ ਕੇਹਾ ਜੇਹਾ ਖਾਂਦੇ ਹੋ? ਦੇਵਾਸਿੰਘ ਨੇ ਆਖਿਆ ਅਸੀਂ ਤਾਂ ਮੁਹੰਮਦ ਦੇ ਕਲਮੇ ਨਾਲ਼ ਹਲਾਲ ਕੀਤਾ ਹੋਇਆ ਬੱਕਰਾ ਖਾਣੇਵਾਲਿਆਂ ਨੂੰ ਪਕੇ ਤੁਰਕ ਸਮਝਦੇ ਹੈਂ। ਅਸੀਂ ਠਹਿਰੇ ਗੁਰੂ ਕੇ ਸਿੱਖ ਖੰਡੇ ਦਾ ਝਟਕਾ ਕੀਤਾ ਹੋਇਆ ਮਹਾਂ- ਪਰਸ਼ਾਦ ਛਕਦੇ ਹੁੰਦੇ ਹੈਂ। ਹਾਇ ਲੋਹੜਾ ਤੁਸੀਂ ਤਾ ਬਡੇ ਮਨਮੁਖ ਹੋਂ ਜੇਹੜੇ ਹਿੰਦੂ ਹੋਕੇ ਛੁਰੀ ਦਾ ਕੁੱਠਿਆ ਹੋਇਆ ਮਾਂਸ ਛਕ ਲੈਂਦੇ ਹੋਂ ਨਾ ਭਈਆ ਤੁਹਾਡਾ ਤਾ ਮੂੰਹ ਵੇਖਣਾ ਬੀ ਸਿੱਖਾਂ ਨੂੰ ਨਹੀਂ ਆਇਆ ਇਹ ਕਹਿਕੇ ਬੁੱਢਾ ਉੱਥੋਂ ਉੱਠ ਖੜਾ ਹੋਇਆ॥

ਹੁਣ ਮੇਹਰਸਿੰਘ ਨੇ ਸਵਾ ਰੁਪੈਏ ਦਾ ਕੜਾਹ ਕਰਾਕੇ ਝੰਡੇ ਜੀ ਦੇ

ਚੜ੍ਹੇ ਉੱਤੇ ਆਲ ਰੱਖਿਆ ਅਰ ਉਥੇ ਦੇ ਮਸੰਦਾਂ ਨੂੰ ਆਖਿਆ ਜੀ ਮਸੰਦ ਜੀ ਅਰਦਾਸ ਕਰੋ ।

ਇੱਕ ਮਸੰਦ ਨੇ ਆਕੇ ਪਹਿਲਾਂ ਤਾ ਐਉਂ ਆਖਕੇ ਅਰਦਾਸ ਪੜ੍ਹੀ ਕਿ ( ਬੋਲੋਜੀ ਵਾਹਗੁਰੂ ਬੋਲੋਜੀ ਵਾਹਗੁਰੂ ਸਿੱਖ ਕੜਾਹ ਪਰ· ਸ਼ਾਦ ਦੀ ਅਰਦਾਸ ਕਰਾਉਂਦਾ ਹੈ ਲੇਖੇ ਲਾਮੀਂ ਭਾਉਨੀਆਂ ਪੂਰੀ- ਆਂ ਕਰੀਂ ) ਫੇਰ ਅੱਧਾ ਕੜਾਹ ਆਪ ਕੱਢਕੇ ਬਾਕੀ ਦਾ ਮੋੜਕੇ ਕਿਹਾ ਜਾਹ ਓਏ ਸਿੱਖਾ ਬਰਤਾ ਦਿਹ ॥

ਇੱਕ ਜੱਟ ਦੇ ਮੁੰਡੇ ਨੇ ਆਪਣੇ ਪੇਉ ਨੂੰ ਆਖਿਆ ਬਾਪੂ ਅਰਦਾਸ ਤਾ ਏਥੇ ਬੀ ਓਦਾਂ ਹੀ ਪੜ੍ਹਦੇ ਹਨ ਜਿੱਦਾਂ ਅੰਬਰਸਰ ਪੜ੍ਹਦੇ ਹੁੰਦੇ ਹਨ ॥

ਉਸ ਦੇ ਪੇਉ ਨੇ ਕਿਹਾ ਆਹੋ ਅਰਦਾਸ ਸਭਨੀਂ ਗੁਰਦੁਆਰੀਂ ਇੱਕੋ ਹੁੰਦੀ ਹੈ ਕੂੰਹ ਬੇਰਵਾ ਨਹੀਂ ਹੁੰਦਾ ॥

ਹੁਣ ਪੰਜ ਸੱਤ ਮੁੰਡੇ ਥਿਆਏ ਹੋਕੇ ਮੇਲੇ ਤੇ ਬਾਹਰ ਇੱਕ ਚਲਦੇ ਖੂਹੇ ਉੱਤੇ ਆਨ ਖੜ੍ਹੇ ਹੋਏ। ਜਾਂ ਪਾਣੀ ਪੀ ਚੁੱਕੇ ਤਾ ਖੂਹ ਚਲਾ- ਉਣਵਾਲਿਆਂ ਜੱਟਾਂ ਨੇ ਆਖਿਆ ਭਈ ਗਭਰੂਓ ਆਓ ਦੋ ਚਾਰ ਬਾਰੇ ਤਾ ਲੁਆ ਜਾਓ ॥

ਇਹ ਸੁਣਕੇ ਸਭ ਜੁੜ ਪਏ ਕੋਈ ਮੌਂਢੀ ਅਰ ਕੋਈ ਖਾਂਭੀ ਅਰ ਕੋਈ ਨਾਕੀ ਬਣ ਖੜ੍ਹਾ ਹੋਇਆ। ਆਣਕੇ ਜੋ ਮੌਂਢੀ ਨੇ ਪੰਜ ਸੱਤ ਬਾਰੇ ਲਾਏ ਹਨ ਉਸ ਦੀਆਂ ਬੋਲੀਆਂ ਸੁਣਕੇ ਸਭ ਦੰਗ ਹੋ ਗਏ। ਕਦੀ ਚੜ੍ਹਸ ਫੜਨ ਲੱਗਾ ਉਹ ਉੱਚੀ ਹੇਕ ਨਾਲ ਇਹ ਬੋਲੀ ਲਾਉਂਦਾ ਸਾ। ਬਾਰਾ ਆ ਗਿਆ ਓਏ ਬੀਰਾ ਬੋਲੀਰਾਮ ਓ ਬੂ ) ਕਦੀ ਕਹਿੰਦਾ ( ਜੋੜੀ ਤੇਰੀ ਬੰਨੇ ਓਏ ਖਾਂਭੀ ਰਾਮ ) ਕਦੀ ਕਹਿੰਦਾ ( ਬੈਲਾਂ ਵਾਲਿਆ ਕੀਲੀ ਛੱਡਦੇ ਓਏ ਬੇਲੀ ਰਾਮ ਬੂ ) ॥

ਖੂਹਵਾਲੇ ਜੱਟ ਆਪਸ ਵਿੱਚੀਂ ਆਖਣ ਲੱਗੇ ਆਹਕੇ ਓਏ ਛੋਰੇ ਅਸੀਂ ਕੋਲ ਜੂਨ ਦੇ ਲੱਗੇ ਹੋਏ ਸੇ ਪਰ ਤੁਸੀਂ ਇੱਕ ਪਲ ਵਿਚ

ਦੋ ਕਿਆਰੇ ਸਿੰਜ ਦਿੱਤੇ। ਭਈਆ ਕਿਉਂ ਨਾ ਹੋਵੇ ਗਭਰੂਆਂ ਦੀ ਦੂਰ ਬਲਾਈਂ। ਜਦੋਂ ਅਸੀਂ ਗਭਰੂ ਹੁੰਦੇ ਸੇ ਤਾਂ ਅਸੀਂ ਬੀ ਹੱਥ ਦਿਖਾਲ ਕਰਿੰਦੇ ਸੇ॥

ਇੱਕ ਜੱਟ ਨੇ ਪਾਸੋਂ ਕਿਹਾ ਭਈਆ ਗਭਰੇਟਾ ਏਸੇ ਦਾ ਨਾਮ ਹੈ ਜੁਆਨ ਮਨੁੱਖ ਜੋ ਚਾਹੇ ਸੋ ਕਰੇ ਜੋਰ ਬੜਾ ਬਸਰਮ ਹੁੰਦਾ ਹੈ। ਅਸੀਂ ਤੁਹਾ ਨੂੰ ਆਪਣੀ ਸੁਣਾਉਂਦੇ ਹੈਂ। ਇੱਕ ਬਾਰ ਮੈਂ ਆਪਣੀ ਸਾਹੁਰੀ ਗਿਆ ਤਾਂ ਓਥੇ ਪਿੰਡ ਦੇ ਗੇਇਰੇ ਜਿਮੀਦਾਰ ਖੂਹ ਚਲਾਉਂਦੇ ਸੇ। ਦੂਰੋਂ ਹੀ ਮੈਂ ਨੂੰ ਦੇਖਕੇ ਆਖਣ ਲੱਗੇ ਲੈ ਭਈ ਆਹ ਗਭਰੂ ਜੁਆਨ ਦਿਸਦਾ ਹੈ ਦੇਖਿਜੇ ਕੈ ਚੜਸ ਫਕੜਕੇ ਦਿਖਾਲੇ। ਲੈ ਬੀਰਾ ਉਨਾਂ ਦਾ ਐਉਂ ਆਖਣਾ ਅਰ ਮੈਂ ਨੂੰ ਰੋਹ ਚੜਨਾ। ਚੜਸ ਬੀ ਅਜੇ ਨਮਾਂ ਹੀ ਸਾ। ਅਰ ਰੱਬ ਝੂਠ ਨਾ ਬੁਲਾਵੇ ਪੂਰਾ ਨੌਆਂ ਮੁੱਠਾਂ ਦਾ ਬਾਰਾਂ ਮਣ ਪਾਣੀ ਪੈਣਵਾਲਾ ਹੋਊ। ਆਣਕੇ ਜੋ ਮੈਂ ਬਾਰੇ ਲਾਉਣ ਲੱਗਾ ਹਾਂ ਇੱਕ ਘੜੀ ਵਿੱਚ ਸਾਰਾ ਖੂਹ ਕੁੱਲਜ ਸਿੱਟਿਆ। ਭਈ ਗਭਰੂਓ ਹੋਰ ਤਾ ਬੜੀ ਬਾਹਵਾ ਬਾਹਵਾ ਹੋਈ ਪਰ ਜਾਂ ਓੜਕ ਦਾ ਬਾਰਾ ਮੈਂ ਲੈਣ ਲੱਗਾ ਤਾਂ ਮੇਰਾ ਲੰਗੋਟਾ ਖੁਲ੍ਹ ਗਿਆ। ਮੈਂ ਮਨ ਵਿੱਚ ਆਖਿਆ ਜਾਹ ਜਾਂਦੀਏ ਹੁਣ ਕੀ ਕਰਾਂ! ਭਈਆ ਕਰਤਾਰ ਨੇ ਉਸ ਵੇਲੇ ਮੈ ਥੋਂ ਅਹੀ ਸਰਾਈ ਕਿ ਇੱਕ ਹੱਥ ਨਾਲ ਤਾ ਲੰਗੋਟਾ ਸੁਮ੍ਹਾਲਿਆ ਅਰ ਇੱਕ ਨਾਲ ਚੜਸ ਖਿਚਿਆ। ਸਹੁੰ ਗੁਰੂ ਦੀ ਉਸ ਵੇਲੇ ਜੇਹੜੀ ਛਿਆਬਸੀ ਬੀ ਮਿਲੀ ਹੈ, ਨਾ ਹੀ ਪੁੱਛ॥

ਫੇਰ ਇੱਕ ਅਧਖੜ ਜੇਹਾ ਬੁੱਢਾ ਬੋਲਿਆ ਚਾਚਾ ਨੌਧਸਿੰਘਾ ਤੂੰ ਤਾ ਓਤ ਵੇਲੇ ਗਭਰੂ ਜੁਆਨ ਹੋਸੇਂਗਾ ਅਸੀਂ ਤੈਂ ਨੂੰ ਆਪਣੀ ਹੁਣ ਦੀ ਗੱਲ ਸੁਣਾਉਂਦੇ ਹਾਂ ਜੇ ਗੁਰੂ ਕਾ ਲੋਕ ਹੈਂ ਤਾ ਸੱਚੋ ਸੱਚ ਕਰਕੇ ਜਾਣੀਂ॥

ਨੌਧਸਿੰਘ ਨੇ ਕਿਹਾ ਨਹੀਂ ਓਏ ਗਭਰੂ ਜੁਆਨ ਕੀ ਹੋਣਾ ਸਾ ਆਂਹਾਂ ਅਹੁ ਜੇਹੜਾ ਨੀਂਗਰ ਖੜਾ ਹੈ ਓਸ ਸਾਨ ਅਜੇ ਲੈਰਾ ਹੀ ਸਾ

ਬਡੀ ਦੌੜ ਮੁਛ ਤੇਉਂ ਜੇਹਾ ਹੋਊਂਗਾ। ਭਲਾ ਤੂੰ ਆਪਣੀ ਸੁਣਾਉ ਤੂੰ ਕੀ ਆਖਣ ਲੱਗਾ ਸਾ?

ਉਸ ਨੇ ਆਖਿਆ ਚਾਚਾ ਪਰੂੰ ਦੀ ਗੱਲ ਹੈ ਮੈਂ ਕੁਮਾਦਾਂ ਦੇ ਦਿਨੀਂ ਮੰਜੁਕੀ ਦੇ ਜੰਡਿਆਲੇ ਆਪਣੀ ਨਾਨਕੀਂ ਗਿਆ। ਉੱਦਣ ਮੇਰੇ ਮਾਮੇ ਦਾ ਫੇਰ ਸਾ। ਜਾਂ ਮੈਂ ਬੇਲਣੇ ਗਿਆ ਤਾਂ ਮੈਂ ਨੂੰ ਲੋਕਾਂ ਨੇ ਭਾਈ ਭਾਈ ਕਰਕੇ ਬੇਲਣੇ ਦਾ ਧਰੋਈ ਬਠਾਲ ਦਿੱਤਾ। ਭਈ ਚਾਚਾ ਸਾ ਤਾ ਫਸੋਹੜਾ ਬੀ ਬਹੁਤ ਹੀ ਜੁੰਮੇਵਾਲਾ ਪਰ ਮੈਂ ਚਾਂਬਲਕੇ ਐਸੇ ਹੱਥ ਦਿਖਾਲੇ ਕਿ ਓਹ ਫਸੋਹੜਾ ਅਰ ਸਾਹਮਣਾ ਮੋੜ੍ਹਾ ਅਰ ਗਾਂਧੀਆਂਵਾਲੇ ਬਲੇਦੀ ਅਰ ਗੁਡੇਟੀ ਅਰ ਸ੍ਰੇਕਾ ਗੱਲ ਕਾਹਦੀ ਛੇਲਿਆਂ ਸਮੇਤ ਬਾਰਾਂ ਹੀ ਬੇਲਣਿਆਂ ਦੇ ਕਾਮੇਂ ਦੇਖ ਸੁਣਕੇ ਹੱਕੇ ਬੱਕੇ ਰਹਿ ਗਏ। ਚਾਚਾ ਤੂੰ ਰਾਮ ਦਾ ਲੋਕ ਹੈਂ ਤਾਂ ਸੱਚ ਜਾਣੇਗਾ ਮੈਂ ਉੱਦਣ ਦੋਹੂੰ ਪਹਿਰਾਂ ਵਿੱਚ ਕੋਈ ਪੰਦਰਾਂ ਘਾਣ ਲਾਏ ਹੋਣਗੇ॥

ਹੁਣ ਓਹ ਖੂਹੇਵਾਲੇ ਬੋਲੇ ਭਈ ਗਭਰੂਓ ਤੁਹਾਡੇ ਘਰ ਕਿੱਥੇ ਕਿੱਥੇ ਹਨ?

ਮੋਢੀ ਬੋਲਿਆ ਮੈਂ ਅਰ ਖਾਂਡੀ ਤਾਂ ਫੁਲੌਰ ਦੇ ਮੁੰਢੋਂ ਬਕਾਪੁਰ ਤੇ ਹੈਂ ਅਰ ਅਹੁ ਜੇਹੜਾ ਨਕੇ ਛੱਡਣ ਗਿਆ ਹੋਇਆ ਹੈ ਉਹ ਸਾਡਾ ਸਾਕ ਹੁੜਕੇ ਤੇ ਹੈ॥

ਖੂਹੇਵਾਲੇ ਬੋਲੇ ਭਲਾ ਭਈ ਛੋਰੇ ਜੀਉਂਦੇ ਰਹੋ ਸਾ ਨੂੰ ਤੁਸੀਂ ਸਦਾ ਚੇਤੇ ਰਿਹਾ ਕਰੋਂਗੇ॥

ਓਹ ਮੁੰਡੇ ਖੂਹ ਛਡਕੇ ਮੇਲੇ ਵਿੱਚ ਆਏ ਤਾਂ ਸੁਣਿਆ ਭਈ ਚੂਹੜਸਿੰਘ ਨੂੰ ਇੱਕ ਸੁਪਾਹੀ ਠਾਣੇਦਾਰ ਪਾਹ ਫੜਕੇ ਲੈ ਗਿਆ ਹੈ। ਇਹ ਗੱਲ ਸੁਣਕੇ ਆਖਣ ਲੱਗੇ ਚਲੋ ਓਏ ਸਾਲਿਓ ਦੇਖਿਜੇ ਤਾ ਸਹੀ ਭਈ ਚੂਹੜਸਿੰਘ ਤੇ ਕੇਹੜੀ ਘੇਤੀ ਨੂੰ ਹੱਥ ਲੱਗ ਗਿਆ ਹੈ। ਇੱਕ ਨੇ ਕਿਹਾ ਨਾ ਓਏ ਓਥੇ ਨਹੀਂ ਚੱਲਣਾ ਉਹ ਸਾਲ਼ਾ ਸਤਾਨ ਦੀ ਮਾਰ ਹੈ ਕਿਸੀ ਜੱਟੀ ਜੁੱਟੀ ਨੂੰ ਕੁੱਹ ਆਖ ਬੈਠਾ ਹੋਣਾ ਹੈ ਨਹੀਂ ਤਾ

ਸੁਪਾਹੀਆਂ ਦੀ ਪਾਉਂ ਸੀ ਜੋ ਉਹ ਨੂੰ ਫੜ ਲੈਜਾਂਦੇ। ਸਾਲਿਓ ਹੁਲ ਤੁਸੀਂ ਓਥੇ ਕੀ ਟੰਗਾਂ ਡਾਹੋਂਗੇ। ਖਸਮਾਂ ਦਿਆਂ ਆਦਮੀਆਂ ਨਾਲ ਕਿਸੇ ਦੀ ਕੂੰਹ ਬੱਟੀਦੀ ਹੈ?

ਇੱਕ ਬੁੱਢਾ ਜਿਹਾ ਪਾਸੋਂ ਬੋਲਿਆ ਵੜੂ ਹੈ ਤੁਹਾਡੀ ਮੱਤ ਨੂੰ ਸਹੁਰੀ ਦਿਓ ਹੁਲ ਤੁਸੀਂ ਚੂਹੜਸਿੰਘ ਨੂੰ ਕਜਾ ਐਥੇ ਛੱਡ ਜਾਓਂਗੇ? ਕਮਲਿਓ ਉਹ ਦੇ ਮਾਪੇ ਤੁਹਾ ਨੂੰ ਕੀ ਆਖਣਗੇ ਜਿਨ੍ਹਾਂ ਤੁਹਾਡਿਆਂ ਲਗਦਿਆਂ ਨੇ ਮੁੰਡੇ ਨੂੰ ਤੁਹਾਡੇ ਨਾਲ ਤੋਰਿਆ ਸਾ? ਐਹਮਕੋ ਐਉਂ ਨਹੀਂ ਕਰੀਦਾ ਸਿਆਣਿਆਂ ਨੇ ਆਖਿਆ ਹੈ ਭਈ ਜੇ ਲਾਇਜੇ ਤਾ ਓੜ ਨਿਭਾਇਜੇ॥

ਮੁੰਡਿਆਂ ਨੇ ਕਿਹਾ ਤਾਇਆ ਫੇਰ ਅਸੀਂ ਕੀ ਆਖਿਆ ਹੈ ਚੱਲਗਾਂ ਜੇ ਤੂੰ ਸਿਆਣਾ ਨਾਲ ਹੋਸੇਂ ਤਾਂ ਸਾ ਨੂੰ ਕੀ ਡਰੀ ਮਾਰੀ ਜਾਂਦੀ ਹੈ?

ਬੁੱਢੇ ਨੇ ਆਖਿਆ ਦੇਖੋ ਤਾਂ ਸਹੁਰਿਆਂ ਦੇ ਕੇਡੇ ਓਦਰੇ ਹਨ ਸਾਲਿਓ ਠਾਣੇਦਾਰ ਹੀ ਹੈ ਤਾ ਕੋਈ ਸੀਹੁੰ ਸੱਪ ਤਾ ਨਹੀਂ ਜੋ ਤੁਹਾ ਨੂੰ ਡੰਗ ਮਾਰੂ ਸਾਲਿਓ ਜੰਮਲੇ ਨੂੰ ਕਿਉਂ ਮਰੇ ਸੋ। ਗਾਹਾਂ ਸਿੱਧੇ ਹੋਕੇ ਤੁਰੇ ਪਰੇ ਜਿੱਦਾਂ ਕਿੱਦਾਂ ਮੁੰਡੇ ਨੂੰ ਛੁਡਾ ਲਿਆਇਜੇ। ਭਾਈਆ ਓਏ ਮੁੰਡੇ ਨੂੰ ਛੱਡਕੇ ਨਹੀਂ ਜਾਣਾ ਜੇ ਛੱਡਕੇ ਜਾਸਾਂਗੇ ਤਾਂ ਬੇਬੇ ਕੋਲੋਂ ਪਿੰਡ ਕਿੱਦਾਂ ਬੜਾਂਗੇ॥

ਏਹ ਸੁਣਕੇ ਬੁੱਢੇ ਦੇ ਨਾਲ ਸਭ ਮਿਲਕੇ ਠਾਣੇਦਾਰ ਪਾਹ ਗਏ ਪਹਿਲਾਂ ਹੀ ਚੂਹੜਸਿੰਘ ਨੂੰ ਦੇਖਕੇ ਉਰਿਓਂ ਹੀ ਬੋਲੇ ਕਿਉਂ ਓਏ ਕਸੂਤ ਦੀ ਮਾਰੇ ਦੇਖਿਆ ਹੋਰ ਛੇੜ ਆਪਣੀਆਂ ਸਤੇਈਆਂ ਜੱਟੀਆਂ ਨੂੰ। ਸਾਲ੍ਹਾ ਪਗੜ ਬੰਨ੍ਹਕੇ ਐਉਂ ਐਉਂ ਮੌਂਢੇ ਮਾਰਦਾ ਫਿਰਦਾ ਸਾ ਚੈਨ ਆਈ। ਕਿਉ ਹੁਲ ਦੱਸ ਠਾਣੇਦਾਰ ਪਤੰਦਰ ਨੂੰ ਕੀ ਆਖਕੇ ਛੁੱਟੇਂਗਾ? ਫੇਰ ਠਾਣੇਦਾਰ ਦੇ ਕੋਲ ਜਾਕੇ ਉਸ ਬੁੱਢੇ ਨੇ ਝੁਕਕੇ ਸਲਾਮ ਆਖੀ॥

ਇੱਕ ਸੁਪਾਹੀ ਨੇ ਕੋਲੋਂ ਆਖਿਆ ਅਨਾ ਹੈਂ ਓਏ ਬੁੱਢਿਆ ਠਾਲੇ-ਦਾਰ ਸਾਹਬ ਤਾ ਹਿੰਦੂ ਨਾਲੇਂ ਗੁਰੂ ਕਾ ਸਿੱਖ ਹੈ ਤੂੰ ਸਲਾਮ ਕਿੱਦਾਂ ਆਖਦਾ ਹੈਂ?

ਬੁੱਢੇ ਨੇ ਕਿਹਾ ਭਲਾ ਜਮਾਦਾਰ ਜੀ ਮੈਂ ਪੁਛਾਤੇ ਨਹੀਂ ਤਖਸੀਰ ਮਾਫ ਕਰੇ ਸਗੋਂ ਏਹੁ ਤਾ ਬੜੀ ਚੰਗੀ ਹੋਈ ਜੋ ਠਾਲੇਦਾਰ ਗੁਰੂ ਕਾ ਸਿੱਖ ਹੈ ਕੁਛ ਤਾ ਸਾਡੀ ਭਰਾਮਾਂ ਦੀ ਸੁਲੂੰ ਹੀ। ਸਿਆਲੇ ਆਖ ਗਏ ਹਨ ਕਿ ਪਹਿਲਾਂ ਪਿਰਥਮੇ ਤਾ ਆਪਣਾ ਮਾਰੂ ਨਾ। ਅਰ ਜੇ ਮਾਰੂ ਬੀ ਤਾ ਮਾਰਕੇ ਧੁੱਪੇ ਨਾ ਬਠਾਲੂ॥

ਠਾਲੇਦਾਰ ਬੀ ਜੋ ਇਨਾਂ ਹੀ ਪਿੰਡਾਂ ਦਾ ਜਿਮੀਦਾਰ ਹੀ ਸਾ ਬੋਲਿ-ਆ ਬੁੱਢਿਆ ਕਜਾ ਆਖਦਾ ਹੈਂ?

ਬੁੱਢੇ ਨੇ ਕਿਹਾ ਸਰਦਾਰ ਜੀ ਹੋਰ ਕਜਾ ਆਖਣਾ ਸਾ ਔਸ ਮੁੰਡੇ ਦੀ ਖਾਤਰ ਆਏ ਹੈਂ ਭਈ ਤੁਸੀਂ ਛੱਡ ਦੇਓ॥

ਠਾਲੇਦਾਰ ਨੇ ਕਿਹਾ ਇਹ ਮੁੰਡਾ ਬੜਾ ਹਰਾਮਜਾਦਾ ਹੈ ਇਸ ਨੇ ਇੱਕ ਜੱਟੀ ਦਾ ਹੱਥ ਮਰੋੜ ਦਿੱਤਾ॥

ਬੁੱਢੇ ਨੇ ਕਿਹਾ ਜੀ ਫੇਰ ਤੁਸੀਂ ਭਲਿਆਂ ਦੇ ਪੁੱਤ ਪੋਤੇ ਹੋਂ ਆਪ ਦਰਾਫਤ ਕਰੋ ਸਮੇਂ ਕੇਹੜੀ ਬੀਤਦੀ ਹੈ। ਜੀ ਸਰਦਾਰ ਜੀ ਅਸੀਂ ਤਾ ਇਨਾਂ ਸਹੁਰੀ ਦਿਆਂ ਨੂੰ ਬਥੇਰਾ ਮੱਤੀਂ ਦੇ ਚੁੱਕੇ ਮਖਾਂ ਆਓ ਸਮਝ ਜਾਓ ਅਹਿਮਕੋ ਕਿਸੀ ਦੀ ਧੀ ਨੂੰਹ ਨੂੰ ਨਾ ਛੇੜ ਬੈਠਿਓ ਪਰ ਜੀ ਇਨਾਂ ਨੂੰ ਐਤ ਵੇਲੇ ਗਭਰੇਟੇ ਦੀ ਗਮਰੂਰੀ ਅਰ ਖੁਮਾਰੀ ਚੜ੍ਹੀ ਹੋਈ ਹੈ। ਸਰਦਾਰ ਜੀ ਏਹ ਤਾ ਅਗਲੇ ਕੋਲਖੁਦਾ ਬਲੇ ਫਿਰਦੇ ਠਹਿਰੇ ਅਸੀਂ ਤਰੂਏ ਕਿੱਥੇ ਤੋੜੀ ਸਮਝਾਇਜੇ? ਅੱਛਾ ਜੀ ਸਰਦਾਰ ਜੀ ਹੁਣ ਇੱਕ ਵਾਰ ਤੁਸੀਂ ਬੀ ਆਪਣੀ ਮਿਹਰਬਾਨਗੀ ਨਾਲ ਛੱਡ ਦਿਓ ਫੇਰ ਅੱਗੇ ਨੂੰ ਕਦੀ ਕੁਬੱਲੇ ਕੰਮ ਨਾ ਕਰੂ। ਫੇਰ ਚੂਹੜਸਿੰਘ ਵਲ ਧਿਆਨ ਕਰਕੇ ਆਖਿਆ ਸੁਣ ਓਏ ਧੀਕਿਆ ਬਾਪਾ ਹੁਣ ਤਾ ਠਾਲੇਦਾਰ ਹੋਰੀਂ ਤੇਰੀ ਤਖਸੀਰ ਮਾਫ ਕੀਤੀ ਜੇ ਫੇਰ ਕਦੀ

ਬੁਰੇ ਰਾਹ ਚੱਲੇਂਗਾ ਤਾ ਗੇਲਾ ਆਪਣਾ ਕੋਡਾ ਪਾਮੇਂਗਾ ਸਾਡੇ ਕੁੱਹ ਬਾਹ ਨਹੀਂ॥

ਚੂਹੜਸਿੰਘ ਨੇ ਆਖਿਆ ਤਾਇਆ ਮੈਂ ਤਾ ਆਂਹਾਂ ਚੁੱਪਕਰੀਤਾ ਖੜਾ ਸਾ ਔਹ ਸੁਪਾਹੀ ਮੈਂ ਨੂੰ ਧਿਗਾਣੇ ਫੜਕੇ ਲੈ ਆਇਆ॥

ਬੁੱਢੇ ਨੇ ਗੁੱਸੇ ਨਾਲ਼ ਆਖਿਆ ਓਏ ਫਿਟ ਕੰਜਰੁ, ਸਹੁਰੀ ਦਿਆ ਇਹੁ ਸੁਪਾਹੀ ਕੀ ਤੇਰਾ ਕੁੱਹ ਬੈਰੀ ਸਾ ਜੋ ਚਾਲਚੱਕ ਫੜਕੇ ਲੈ ਆਇਆ? ਸੱਗੋਂ ਆਖੁ ਜੀ ਭਈ ਮੈਂ ਥੋਂ ਹੋ ਗਈ ਹੁਲ ਗੁਨਾਹ ਮਾਫ ਕਰੋ। ਸੱਗੋਂ ਅੱਗੇ ਤੇ ਚਉੜਾਂ ਕਰਦਾ ਅਰ ਸੱਚਾ ਹੋਲ ਨੂੰ ਮਰਦਾ ਹੈ॥

ਚੂਹੜਸਿੰਘ ਨੇ ਆਖਿਆ ਅੱਛਾ ਫੇਰ ਆਖਦੇ ਭਾ ਹੈਂ ਭਈ ਹੋ ਗਈ ਹੁਲ ਮਾਫ ਕਰੋ।

ਬੁੱਢੇ ਨੇ ਆਖਿਆ ਲਵੇ ਜੀ ਸਰਦਾਰ ਜੀ ਹੁਲ ਤਾ ਪਛਤਾਉਂਦਾ ਹੈ ਆਪਣੀ ਮਿਹਰਬਾਨਗੀ ਕਰੋ॥

ਇਹ ਸੁਣਕੇ ਠਾਣੇਦਾਰ ਨੇ ਛੱਡ ਦਿੱਤਾ ਅਰ ਸਭੋ ਮੇਲੇ ਤੇ ਪਿੱਛੋਂ ਆਪਣਿਆਂ ਘਰਾਂ ਨੂੰ ਮੁੜੇ॥

ਰਾਹ ਵਿੱਚ ਮੁੰਡਿਆਂ ਨੇ ਉਸ ਬੁੱਢੇ ਨੂੰ ਆਖਿਆ ਭਈ ਤਾਇਆ ਕੋਈ ਬਾਤ ਪਾਉ ਜੋ ਬਾਟ ਕੱਟ ਹੋ ਜਾਵੇ॥

ਬੁੱਢੇ ਨੇ ਕਿਹਾ ਨਾ ਓਏ ਦਿਨ ਨੂੰ ਬਾਤਾਂ ਨਹੀਂ ਪਾਈ ਦੀਆਂ ਸਹੁਰੀ ਦਿਓ ਰਾਹੀਆਂ ਨੂੰ ਰਾਹ ਭੁੱਲ ਜਾਂਦਾ ਹੁੰਦਾ ਹੈ। ਲਓ ਤੁਹਾ ਨੂੰ ਹੋਰ ਗੱਲਾਂ ਨਸੀਹਤਾਂ ਦੀਆਂ ਸਿਖਾਲਦੇ ਹੈਂ। ਜੇ ਕੋਈ ਮਨੁੱਖ ਉਨ੍ਹਾਂ ਪੁਰ ਲੱਕ ਬੰਨ ਬੈਠੇ ਤਾਂ ਕਦੀ ਖਤਾ ਨਾ ਖਾਵੇ॥

ਮੁੰਡੇ ਬੋਲੇ ਹਾਹੜੇਂ ਭਈ ਤਾਇਆ ਓਹ ਤਾ ਸਾ ਨੂੰ ਜਰੂਰ ਸੁਣਾਓ।

ਬੁੱਢੇ ਨੇ ਕਿਹਾ ਸਾਡੇ ਘਰ ਇੱਕ ਗ੍ਰੰਥੀ ਸਿੱਖ ਰਹਿੰਦਾ ਹੁੰਦਾ ਸਾ ਉਨ ਵਡੇ ਸਾਸਤ੍ਰ ਲਾਏ ਹੋਏ ਸੇ ਉਹ ਜਦੋਂ ਕਦੀ ਸੁੱਖਾ ਸਰਦਾਈ ਛਕਕੇ ਮੌਜ ਵਿੱਚ ਆਉਂਦਾ ਸਾ, ਸਾ ਨੂੰ ਐਹੀਆਂ ਜੇਹੀਆਂ ਨਸੀਹਤਾਂ ਸੁਣਾਉਂਦਾ ਹੁੰਦਾ ਸਾ। ਜੇਹੇ ੧ ਤਿੰਨੇ ਕੰਮ ਵਡੇ ਕਸੂਤੇ। ਨੀਮੇਂ ਬੈਠੇ

ਉੱਚੇ ਮੁਤੇ। ਭੱਤਾ ਖਾਵੇ ਮਰੇ ਵੁਖਲੂਤੇ। ਰਾਹ ਜਾਂਦਾ ਸਰਕੜਾ ਸੂਤੇ॥)

ਇੱਕ ਮੁੰਡੇ ਨੇ ਕਿਹਾ ਨਾ ਭਈ ਤਾਇਆ ਸਹੁੰ ਗੁਰੂ ਦੀ ਇਹ ਗੱਲਾਂ ਤਾ ਸੱਚੇ ਹਨ। ਆਹਾਂ ਮੈਂ ਇੱਕ ਦਿਨ ਤੁਰਿਆ ਜਾਂਦਾ ਜਾਂਦਾ ਇੱਕ ਸਰਵਾਹੜ ਦੇ ਪੱਠੇ ਨੂੰ ਖਿੱਚ ਬੈਠਾ ਮੇਰੇ ਹੱਥ ਨੂੰ ਠੀਕ ਚੀਰਾ ਆ ਗਿਆ ਸਾ॥

ਬੁੱਢੇ ਨੇ ਆਖਿਆ ਨਾ ਫੇਰ ਆਊਲਾ ਨਸੇ ਚੀਰਾ। ਸੁਨ ਤੈਂ ਨੂੰ ਹੋਰ ਸੁਨਾਇਜੇ। (ਤਿੰਨੇ ਬੰਨ ਕੁਬੰਨ। ਮੈਂਹ ਡੱਬੀ ਭੇਡ ਭੂਸ-ਲੀ ਦਾੜ੍ਹੀਵਾਲੀ ਰੰਨ॥)

ਇੱਕ ਮੁੰਡਾ ਬੋਲਿਆ ਠੀਕ ਹੈ ਭਈ ਮਾਹਨਸਿੰਹ ਲੁਹਾਰ ਦੀ ਤੀਮੀ ਦੀ ਠੋਡੀ ਪੁਰ ਬਾਲ ਹਨ ਤਦੇ ਓਹ ਕਿਸੇ ਨੂੰ ਵਾਰੇ ਨਹੀਂ ਆਉਣ ਦਿੰਦੀ॥

ਬੁੱਢੇ ਨੇ ਆਖਿਆ ਨਾ ਹੋਰ ਐਸੇਂ ਤਾ ਨਹੀਂ ਭਈਆ ਸਿਆਣੇ ਸਭ ਸੱਚੀਆਂ ਆਖ ਗਏ ਹਨ। ਸੁਣੋ ਹੋਰ ਸੁਣੋ (ਤਿੰਨੇ ਕੰਮ ਪੈਣ ਅਬੱਲੇ। ਨੰਗੀਂ ਪੈਰੀਂ ਗਾਹੇ ਸੱਲੇ। ਜੁਆਨ ਧੀ ਨੂੰ ਗੇਇਲ ਘੱਲੇ। ਦੌਲਤ ਬਾਝ ਕਚੈਹਿਰੀ ਮੱਲੇ॥)

ਇੱਕ ਮੁੰਡੇ ਨੇ ਪੁੱਛਿਆ ਤਾਇਆ ਗੇਇਲ ਕੀ? ਬੁੱਢੇ ਨੇ ਆ-ਖਿਆ ਓਪਰੇ ਥਹਿੰ ਨੂੰ ਗੇਇਲ ਆਖੀਦਾ ਹੈ। ਸੁਣੋ ਹੋਰ ਸੁਣੋ (ਅੱਖਾਂ ਮੀਚ ਨਾ ਚੱਲੀਜੇ ਪੈ ਟੋਏ ਮਰਿਜੇ। ਵੱਡਾ ਬੋਲ ਨਾ ਬੋਲਿਜੇ ਕਰਤਾਰੋਂ ਡਰਿਜੇ) ਮੁਡਿਆਂ ਨੇ ਆਖਿਆ ਇਹ ਬੀ ਠੀਕ ਹੈ॥

ਬੁੱਢੇ ਨੇ ਆਖਿਆ ਹੋਰ ਸੁਨਾਇਜੇ ਕੇ ਬੱਸ? ਮੁੰਡੇ ਬੋਲੇ ਬੱਸ ਕਿੰਉ ਸਗੋਂ ਬਾਟ ਨਿੱਬੜਦੀ ਹੈ।

ਬੁੱਢੇ ਨੇ ਆਖਿਆ ਲਓ ਹੋਰ ਬੀ ਲਓ ਅਸੀਂ ਗੱਲਾਂ ਦੇ ਪੂਲ਼ ਬੰਨ ਦੇਇਜੇ (ਖੇਤੇ ਜੱਟ ਨਾ ਛੇੜਿਜੇ ਹੱਟ ਉੱਤੇ ਕਿਰਾੜ। ਪੱਤਲ ਮੇਉਂ ਨਾ ਛੇੜਿਜੇ ਭੰਨ ਸਿੱਟੇ ਬੁਥਾੜ॥)

ਏਹ ਗੱਲਾਂ ਸੁਣਕੇ ਇੱਕ ਮੁੰਡਾ ਬੋਲਿਆ ਤਾਇਆ ਓਹ ਭਾਈ ਜੀ ਤਾ ਇੱਕ ਵਾਰੀਂ ਮੈਂ ਬੀ ਦੇਖਿਆ ਸਾ। ਆਂਹਾਂ ਇੱਕ ਦਿਨ ਬਾਪੂ

ਉਸ ਨੂੰ ਪਰਸਾਦ ਛਿਕਾਉਣ ਘਰ ਲਿਆਇਆ ਸਾ। ਭਾਇਆ ਉਹ ਓਹੋ ਸਾਲਾ ਜੇਹੜਾ ਹਰ ਗੱਲੇ ਮਰਾ ਮਰਾ ਆਖਕੇ ਬੋਲਦਾ ਹੁੰਦਾ ਸਾ? ਆਂਹਾਂ ਭਾਇਆ ਉਨ ਮੈਂ ਨੂੰ ਆਖਿਆ ਭਈ ਮਰਿਆ ਬਸੰਤਸਿੰਹਾਂ ਔਹ ਮਰਾ ਛੰਨਾ ਫੜਾਈਂ। ਭਾਇਆ ਪਹਿਲਾਂ ਤਾ ਮੈਂ ਜੀ ਵਿੱਚ ਆਖਿਆ ਭਈ ਇਹ ਮਰਾ ਮਰਾ ਹਰ ਗੱਲ ਵਿੱਚ ਕੀ ਆਖਦਾ ਹੈ ਪਰ ਫੇਰ ਜਾਂ ਉਸ ਨੇ ਦੋ ਤਿੰਨ ਵਾਰ ਓਦਾਂ ਹੀ ਮਰੀ ਥਾਲ੍ਹੀ ਮਰਾ ਤਬਾ ਮਰਾ ਚੁੱਲ੍ਹਾ ਅਰ ਮਰਾ ਮੰਜਾ ਮਰੀ ਪੀਹੜੀ ਮਰੀ ਲਾਠੀ ਮਰਾ ਸੋਟਾ ਆਖਿਆ ਤਾਂ ਮੈਂ ਜਾਣ ਗਿਆ ਭਈ ਇਸ ਨੂੰ ਬਾਣ ਪਈ ਹੋਈ ਹੋਲੀ ਹੈ।

ਬੁੱਢੇ ਨੇ ਆਖਿਆ ਨਹੀਂ ਉਨ੍ਹਾਂ ਦੇ ਦੇਸ ਕੰਢੀ ਵਿੱਚ ਸਭੋ ਲੋਕ ਓਦਾਂ ਹੀ ਮਰਾ ਮਰਾ ਹਰ ਗੱਲੇ ਬੋਲਦੇ ਹੁੰਦੇ ਹਨ। ਬਾਣ ਪਈ ਹੋਈ ਤਾ ਓਹ ਹੁੰਦੀ ਹੈ ਜਿੱਦਾਂ ਤੇਰਾ ਪੇਉ ਹਰ ਗੱਲੇ ਆਖਦਾ ਹੁੰਦਾ ਹੈ ( ਤੇਰਾ ਨਾਉਂ ਕੀ )॥

ਇੱਕ ਮੁੰਡਾ ਬੋਲਿਆ ਆਹੋ ਓਏ ਐਦਾਂ ਤਾਂ ਕਈਆਂ ਲੋਕਾਂ ਨੂੰ ਬਾਣ ਹੁੰਦੀ ਹੈ ਮੈਂ ਕਈ ਆਪਣੇ ਪਿੰਡ ਐਦਾਂ ਬੋਲਦੇ ਸੁਣੇ ਹਨ। ਕੋਈ ਹਰਗੱਲੇ ਐਦਾਂ ਆਖ ਲੈਂਦਾ ਹੁੰਦਾ ਹੈ ਭਈ ( ਖਾਹ ਸੌਂਹ ) ਕੋਈ ਆਖਦਾ ਹੁੰਦਾ ਹੈ ( ਅਗਲੇ ਆਖਿਆ ) ਕੋਈ ਐਉਂ ਆਖ ਲੈਂਦਾ ਹੁੰਦਾ ਹੈ (ਤੈਂ ਨੂੰ ਰੱਬ ਨੇਕੀ ਦੇਵੇ)। ਕਿਸੇ ਨੂੰ ਇਹ ਬਾਣ ਹੁੰਦੀ ਹੈ ( ਕਹੁ ਤਾ ਰਾਮ ) ਕਿਸੇ ਨੂੰ ਫਿਟਕ ਹੁੰਦੀ ਹੈ ( ਤੇਰਾ ਰਾਮ ਭਲਾ ਕਰੇ ) ਕਈ ਆਖਦੇ ਹੁੰਦੇ ਹਨ ( ਜੋਲਸਾ ਜੋ ਬਾਕੀ ਰਿਹਾ ) ਕਈ ਐਉਂ ਬੀ ਆਖ ਲੈਂਦੇ ਹੁੰਦੇ ਕਿ ( ਬਾਕੀਮਾਨ ) ਗੱਲ ਕਾਹਦੀ ਲੋਕਾਂ ਨੂੰ ਕਈ ਤਕਾਂ ਦੀਆਂ ਫਿਟਕਾਂ ਹੁੰਦੀਆਂ ਹਨ॥

ਇੱਕ ਹੋਰ ਮੁੰਡਾ ਬੋਲਿਆ ਹਾਂ ਭਈ ਠੀਕ ਹੈ ਇਹ ਫਿਟਕਾਂ ਨਿਰੀ-ਆਂ ਪਿੰਡਾਂ ਦਿਆਂ ਲੋਕਾਂ ਨੂੰ ਹੀ ਤਾ ਨਹੀਂ ਹੁੰਦੀਆਂ ਸਾਡੇ ਪਿੰਡ ਇੱਕ ਜਲੰਧਰ ਦਾ ਪਾਧਾ ਆਉਂਦਾ ਹੁੰਦਾ ਹੈ ਉਹ ਬੀ ਏਦਾਂ ਹੀ

ਬੋਲਦਾ ਹੁੰਦਾ ਹੈ। ਇੱਕ ਦਿਨ ਮੇਰੀ ਦਾਦੀ ਦੇ ਹੱਥੋਂ ਗਊ ਸਕਲੌਂਪ ਕਰਾਉਣ ਆਇਆ ਸਾ ਭਈਆ ਤਦੋਂ ਮੈਂ ਦੇਖਿਆ ਸਾ ਉਹ ਹਰ ਗੱਲੇ (ਨਾਨਾ ਪਰਕਾਰ ਨਾਨਾ ਪਰਕਾਰ) ਕਹਿ ਲੈਂਦਾ ਸਾ। ਉੱਦਣ ਐਦਾਂ ਹੋਈ ਜਾਂ ਸਾਡੇ ਅੰਗਣ ਵਿਚ ਗਊ ਖੜ੍ਹੀ ਕੀਤੀ ਤਾਂ ਪਾਧਾ ਮੈਂ ਨੂੰ ਆਹਦਾ ਹੈ ਲਈਂ ਮੁੰਡਿਆ ਨਾਨਾ ਪਰਕਾਰ ਕਰਕੇ ਥੋੜ੍ਹਾ ਜਿਹਾ ਜਲ ਮੇਰੇ ਹੱਥ ਉੱਤੇ ਪਾਈਂ। ਮੈਂ ਪਾਣੀ ਤਾਂ ਹੱਥ ਉੱਤੇ ਛੰਨੇ ਵਿੱਚੋਂ ਪਾ ਦਿੱਤਾ ਪਰ ਫੇਰ ਮੈਂ ਪੁੱਛਿਆ ਪਾਧਾ ਮੈਂ ਨਾਨਾ ਪਰਕਾਰ ਨਾ ਸਮਝਿਆ ਭਈ ਉਹ ਕਿੱਦਾਂ ਕਰਾਂ? ਇਹ ਸੁਣਕੇ ਸਭ ਲੋਕ ਹੱਸ ਪਏ ਤਾਂ ਮੈਂ ਜਾਣਿਆ ਭਈ ਇਉਂ ਆਖਣੇ ਦੀ ਪਾਧੇ ਨੂੰ ਬਾਣ ਪਈ ਹੋਈ ਹੋਣੀ ਹੈ।

ਇੱਕ ਮੁੰਡੇ ਨੇ ਕਿਹਾ ਫੇਰ ਜੇ ਪਾਧੇ ਤੇ ਆਪਣੀ ਬਾਣ ਹੀ ਨਹੀਂ ਹਟਾ ਹੁੰਦੀ ਤਾਂ ਹੋਰਨਾਂ ਨੂੰ ਕੀ ਮੱਤ ਦੇਊਗਾ ਇਹ ਤਾ ਠੀਕ ਉਹੋ ਹੋਈ ਜਿਹਾਕੁ ਸਿਆਣੇ ਆਖਦੇ ਹੁੰਦੇ ਹਨ ਕਿ (ਪਾਂਧਾ ਅਰ ਮਸਾਲਚੀ ਦੂਨੋਂ ਬੇਈਮਾਨ। ਹੋਰਨਾਂ ਨੂੰ ਚਾਨਣ ਕਰਨ ਆਪ ਅਨ੍ਹੇਰੇ ਜਾਣ।)

ਮੁੰਡੇ ਅਹੀਆਂ ਜੇਹੀਆਂ ਗੱਲਾਂ ਕਰਦੇ ਘਰੀਂ ਆ ਵੜੇ।

ਦੂਜੇ ਦਿਨ ਦਰਵਾਜ਼ੇ ਬਹਿਕੇ ਮੇਲੇ ਦੀਆਂ ਗੱਲਾਂ ਕਰਨ ਲੱਗੇ ਤਾਂ ਇੱਕ ਬੁੱਢਾ ਜੇਹਾ ਜੱਟ ਬੋਲਿਆ ਭਈ ਝੰਡਾ ਜੀ ਬੜਾ ਸੱਚਾ ਹੈ ਜੋ ਮੰਗੀਦਾ ਹੈ ਸੋ ਪਾਈਦਾ ਹੈ। ਇੱਕ ਵਾਰ ਅਸੀਂ ਉੱਥੇ ਬੜੀ ਜਾਹਰੀ ਕਰਾਮਾਤ ਵੇਖੀ ਸੀ। ਮੈਂ ਅਰ ਬਾਪੂ ਦੋਨੋ ਹੀ ਉੱਥੇ ਪਰਹਾਂ ਤੇ ਆਉਂਦੇ ਹੋਏ ਦੁਪੈਹਰਾ ਕੱਟਣ ਬੈਠ ਗਏ। ਭਈਆ ਸਾਡੇ ਮਨ ਵਿੱਚ ਇਹ ਸਕਲੌਂਪ ਉੱਠਿਆ ਕਿ ਹੇ ਬਾਬਾ ਜੁਆਹਰਸਿੰਹਾਂ ਜੇ ਐਸ ਵੇਲੇ ਸਾ ਨੂੰ ਕਿਤੋਂ ਫੱਕਾ ਛਾਹ ਦਾ ਹੱਥ ਆ ਜਾਵੇ ਤਾਂ ਬੱਡੀ ਚੰਗੀ ਗੱਲ ਹੋਵੇ। ਭਈ ਤੁਸੀਂ ਰੱਬ ਦੀ ਪਰਿਹਾ ਬੈਠੇ ਹੋਂ ਬੇਈਮਾਨ ਹੈ ਜੋ ਝੂਠ ਆਖੇ ਸਾਹਮਣੇ ਤੇ ਇੱਕ ਜੱਟੀ ਨਿੱਕਲੀ ਕਿ ਜਿਸ ਦੇ ਸਿਰ ਉੱਤੇ ਦਹੀਂ ਦੀ ਚਾਟੀ ਚੁੱਕੀ ਹੋਈ ਸੀ। ਉਸ ਨੇ ਆਉਂਦੀ ਹੀ ਉਹ

ਦਹੀਂ ਸ੍ਰੰਡੇਜੀ ਚੜ੍ਹਾਕੇ ਆਖਿਆ ਲਓ ਸਿੱਖੋ ਦਹੀਂ ਪੀ ਲਓ। ਮੈਂ ਆਖਿਆ ਲੈ ਬਾਪੂ ਬਾਬੇ ਨੇ ਸਾਡੀ ਫਰਿਆਦ ਸੁਨਕੇ ਝੱਬੇ ਹੀ ਦਹੀਂ ਭੇਜ ਦਿੱਤਾ ਹੈ। ਬੱਸ ਫੇਰ ਅਸੀਂ ਦੋਹਾਂ ਜਣਿਆਂ ਨੇ ਰੱਜਕੇ ਦਹੀਂ ਪੀਤਾ ਅਰ ਕੁਛ ਪਾਣੀ ਪਾਕੇ ਛਾਹ ਬਣਾਈ॥

ਇਹ ਸੁਣਕੇ ਇੱਕ ਮੁੰਡਾ ਬੋਲਿਆ ਹੈਂ ਬੁੱਢੇ ਨੂੰ ਗੱਲਾਂ ਕਿੰਨੀਆਂ ਆਉਂਦੀਆਂ ਹਨ। ਨਾ ਓਥੇ ਤਾਂ ਨਿੱਤ ਇਹ ਦੇ ਗਿਰਦੇ ਦੀਆਂ ਕਈ ਜੱਟੀਆਂ ਖਤਰਾਣੀਆਂ ਸੁੱਖਾਂ ਸਗੀਣੀਆਂ ਦਾ ਦੁੱਧ ਦਹੀਂ ਚੜ੍ਹਾਉਣ ਆਉਂਦੀਆਂ ਰਹਿੰਦੀਆਂ ਹਨ। ਉਹ ਜੱਟੀ ਕੋਈ ਨਮੀਂ ਤਾ ਨਹੀਂ ਆ ਗਈ ਸੀ। ਫੇਰ ਤੁਹਾ ਨੂੰ ਦਹੀਂ ਖਾਣੇ ਨੂੰ ਲੱਭ ਪਿਆ ਤਾ ਕੇਹੜੀ ਨਮੀਂ ਗੱਲ ਹੋ ਗਈ। ਉੱਥੇ ਲੋਕਾਂ ਨੂੰ ਰਵਿੱਦ ਪਿਆ ਹੋਇਆ ਹੈ ਸੋ ਨਿੱਤ ਨਮੇਂ ਸੁਰਜ ਲਈ ਆਉਂਦੇ ਹਨ। ਫੇਰ ਇਸ ਵਿੱਚ ਗੁਰੂ ਦੀ ਮਾਂ ਦਾ ਕੀ ਹੈ?

ਏਹ ਸੁਣਕੇ ਸਭ ਲੋਕ ਬੋਲੇ ਲਓ ਓਏ ਸਾਲ਼ਿਓ ਹੋਰ ਮੁੰਡੇ ਨੂੰ ਪਾਰਸੀ ਭੜਾਓ ਦੇਖਿਆ ਮੁੰਡਾ ਤਾ ਹੁਣੇ ਗੁਰਾਂ ਪੀਰਾਂ ਨੂੰ ਜਵਾਬ ਦਿੰਦਾ ਹੈ। ਅੱਛਾ ਹੋਊ ਭਈ ਸਿੱਖੋ ਦਿਨੋ ਦਿਨ ਘਟਦੀ ਦੀ ਹੀ ਸਮੇਂ ਆਉਂਦੀ ਜਾਣੀ ਹੈ। ਇੱਥੇ ਏਹ ਗੱਲਾਂ ਹੋ ਹੀ ਰਹੀਆਂ ਸੀਆਂ ਕਿ ਇਤਨੇ ਨੂੰ ਇੱਕ ਬੁੱਢੇ ਨੇ ਆਕੇ ਆਪਣੇ ਪੁੱਤਾਂ ਭਤੀ-ਜਿਆਂ ਨੂੰ ਆਖਿਆ ਚਲੋ ਓਏ ਮੁੰਡਿਓ ਛਾਹਵੇਲਾ ਆਇਆ ਉੱਠਕੇ ਡੰਗਰ ਛੱਡੋ। ਨਾਲੇ ਆਂਹਾਂ ਜੋ ਧੇਲੀ ਦੀ ਧਾਰ ਨਹੀਂ ਕੱਢੀ। ਉਸ ਦੀ ਧਾਰ ਕੱਢਕੇ ਢੱਗੀ ਨੂੰ ਕੱਖ ਪਾ ਦੇਈਓ। ਫੇਰ ਆਖਿਆ ਸੁਣ ਓਏ ਲਾਭਸਿੰਹਾਂ ਭਈਆ ਢਾਂਡਿਆਂ ਨੇ ਰਾਤ ਦਾ ਸੋਠਾਂ ਦਾ ਤੋ ਖਾਹਦਾ ਹੋਇਆ ਹੈ ਸੋ ਅੰਦਰ ਤੌਂ ਬਲੀ ਹੋਈ ਹੋਣੀ ਹੈ ਦੇਖੇਂ ਨਾ ਉਨਾਂ ਨੂੰ ਰੋੜੀਵਾਲੇ ਛੱਪੜ ਲਜਾਕੇ ਪਾਣੀ ਧਾਣੀ ਪਲਾ ਛੱਡੀਂ। ਮੈਂ ਚੱਲਿਆ ਹਾਂ ਪਾਲਾਂ ਨੂੰ ਦਈ ਜਾਣੇ ਅੱਜ ਆਮਾਂ ਕੇ ਭਲਕੇ ਮਖਾਂ ਝੱਬੇ ਘਰਾਂ ਨੂੰ ਜਾਇਓ ਇੱਥੇ ਹੀ ਨਾ ਨਿੱਘਰੇ ਰਹਿਓ॥

# ਤੀਜਾ ਭਾਗ ॥

ਇਸ ਵਿੱਚ ਦੁਆਬੇ ਦੇ ਮੁਸਲਮਾਨਾਂ ਅਰ ਕਾਂਗੜੇ ਦੇ ਇਰਦ ਗਿਰਦ ਦਿਆਂ ਪਹਾੜੀਆਂ ਅਰ ਮਾਲਵੇ ਦਿਆਂ ਜੱਟਾਂ ਦੀਆਂ ਬੋਲੀਆਂ ਅਰ ਕੁਛ ਗੀਤਾਂ ਲਿਖੀਆਂ ਹੋਈਆਂ ਹਨ ॥

---

ਇੱਕ ਵਾਰ ਐਹਾ ਅਤਫਾਕੁ ਹੋਇਆ ਕਿ ਜਲੰਧਰ ਦੇ ਗਿਰਦੇ ਦੇ ਕਰਮਖਾਂ ਮੀਹੇਂਖਾਂ ਸਮੁੰਦਖਾਂ ਅਰ ਬੱਸਲਖਾਂ ਤੇ ਲੈਕੇ ਕਈ ਪਠਾਲ਼, ਅਰ ਰਾਹੋਂ ਦੇ ਲਾਕੇ ਦੇ ਬਰਾੜਾ ਨੱਥਲ਼ ਨਈਮ ਮਾਨਾ ਹੱਸਲ ਬਗੈਰੇ ਰੰਘੜ, ਅਰ ਫੂਲੌਰ ਦੇ ਲਾਕੇ ਦੇ ਖੈਰੂ ਪੀਰੂ ਚੂਹੜ ਢੇਗਾ ਬਖਸੂ ਤੇ ਲਗਾ ਗੁੱਜਰ, ਅਰ ਲੁਦੇਹਾਲ਼ੇ ਦੇ ਲਾਂਭ ਛਾਂਭ ਦੇ ਅਲ਼ੀਆ ਗੁਲਾਮੀ ਲੈਹਲਾ ਗਹਿਲਾ ਝੰਡਾ ਕਾਇਮ ਬਗੈਰੇ ਰਾਈਂ, ਅਰ ਸਿਆਰਪੁਰੇ ਦੇ ਨੇੜੇ ਤੇੜੇ ਦੇ ਮੁਹੰਮਦਬਸਕ ਪੀਰਬਸਕ ਦਾਰਾ ਸਮਸਦੀਨ ਅਰ ਗੌਂਸ ਮੁਹੰਮਦ ਬਗੈਰੇ ਸੇਖ, ਸਰਕਾਰ ਦੇ ਸੱਦੇ ਮੂਜਬ ਰਮਜਾਨ ਦੇ ਮਹੀਨੇ ਲਹੌਰ ਕੱਠੇ ਹੋ ਗਏ। ਈਦ ਦਾ ਦਿਨ ਬੀ ਜੋ ਇਨਾਂ ਨੂੰ ਉੱਥੇ ਹੀ ਆਇਆ ਤਾਂ ਉੱਦਲ ਇਨੀਂ ਆਪਸ ਵਿੱਚੀਂ ਆਖਿਆ ਚੱਲੋ ਓਏ ਮੁਸਲਮਾਨੋਂ ਈਦ ਨੂੰ ਤਿਆਰ ਹੋਵੋ। ਰਾਈਆਂ ਨੇ ਰਜਪੂਤਾਂ ਨੂੰ ਆਖਿਆ ਖੜੋ ਜੀ ਚੌਧਰੀ ਔਨਾਂ ਗੁੱਜਰਾਂ ਨੂੰ ਬੀ ਵਾਜ ਮਾਰ ਲਈਜੇ। ਫੇਰ ਆਖਿਆ ਓਏ ਆਓ ਭਈ ਮੈਹਰ ਜੋ ਈਦ ਨੂੰ ਚੱਲਣਾ ਹੈ। ਗੁੱਜਰਾਂ ਨੇ ਰਾਈਆਂ ਨੂੰ ਆਖਿਆ ਜੀ ਤੁਹਾਡਾ ਖੁਦਾ ਭਲਾ ਕਰੇ ਮੀਆਂ ਸਾ ਨੂੰ ਲਏ ਬਾਝੋਂ ਨਾ ਜਾਇਓ। ਨਾਲੇ ਅਸੀਂ ਆਪਣਿਆਂ ਗੁਆਢੀਆਂ ਪਠਾਣਾਂ ਨੂੰ ਬੀ ਵਾਜ ਮਾਰ ਲਿਆਉਂਦੇ ਹਾਂ। ਫੇਰ ਗੁੱਜਰਾਂ

ਨੇ ਪਠਾਣਾਂ ਨੂੰ ਆਖਿਆ ਜੋ ਖਾਂ ਜੀ ਆਓ ਲੋਕ ਈਦ ਪੜ੍ਹਨ ਚੱਲੇ ਹਨ। ਪਠਾਣਾਂ ਨੇ ਸੇਖਾਂ ਨੂੰ ਕਿਹਾ ਭਈ ਸੇਖੋ ਆਓ ਜੇ ਈਦ ਪੜ੍ਹਨ ਚੱਲਣਾ ਹੈ॥

ਰਾਹ ਵਿੱਚ ਆਪਸ ਵਿੱਚੀਂ ਆਖਣ ਲੱਗੇ ਭਈ ਅਸੀਂ ਠਹਿਰੇ ਪਰਦੇਸੀ ਕਿਤੇ ਐਹਾ ਨਾ ਹੋਵੇ ਕਿ ਕਿਸੇ ਰਾਫਜ਼ੀ ਨਾਲ ਲੜਾਈ ਭਿੜਾਈ ਹੋ ਜਾਵੇ ਅੜਿਆ ਅਸੀਂ ਤਾ ਦਿਗਾਣੇ ਈਦ ਮਸੀਤ ਨੂੰ ਚੱਲੇ ਹੈਂ ਪਰੇ ਐਥੇ ਕਿਤੇ ਪਾਕ ਜੇਹੀ ਜਗਾ ਵੇਖਕੇ ਸਿਜਦਾ ਦੇ ਲਓ॥

ਇਕ ਉਨਾਂ ਵਿੱਚੋਂ ਬੋਲਿਆ ਭਈ ਮੀਆਂ ਤੁਸੀਂ ਆਂਹਦੇ ਤਾ ਸੱਚ ਹੋਂ ਏਥੇ ਲਹੌਰ ਵਿੱਚ ਕਈ ਤਰਾਂ ਦੀਆਂ ਪਨੀਰੀਆਂ ਬਸਦੀਆਂ ਅਰ ਹਰ ਰੋਜ ਦੀਨ ਮਜਬ ਦੀ ਬੈਹਸ ਹੁੰਦੀ ਸੁਣਦੇ ਹੈਂ ਕੋਈ ਗਦੂਤ ਉੱਠਕੇ ਗਲ ਪੈ ਜਾਵੇ ਤਾਂ ਕੀ ਲੜ ਫੜਨਾ ਹੈ? ਪਰੇ ਆਂਹਾਂ ਬਰਹੇ ਦਿਨਾਂ ਦਾ ਦਿਨ ਕਰਕੇ ਕੱਲੇ ਨੁਆਜ ਪੜ੍ਹਨੇ ਨੂੰ ਮਨ ਨਹੀਂ ਠੁਕਦਾ। ਅੱਛਾ ਮੀਆਂ ਅੱਲਾ ਸਭ ਖੈਰ ਕਰੂ ਚੱਲੋ ਤਾ ਸਹੀ। ਕੋਈ ਐਸੇਂ ਸਾਡੇ ਪਰਦੇਸੀਆਂ ਦਾ ਦੁਸਮਣ ਤਾ ਨਹੀਂ ਜੋ ਨੁਆਜ ਦੇ ਵੇਲੇ ਲੜਨ ਬਹਿ ਜਾਊ।

ਐਉਂ ਗੱਲਾਂ ਕਰਦੇ ਕਰਦੇ ਥੋੜਾ ਅੱਗੇ ਬਧੇ ਤਾਂ ਅੱਗੇ ਤੇ ਘੋੜੇ ਉੱਪਰ ਚੜ੍ਹਿਆ ਆਉਂਦਾ ਜਗਰਾਮਾਂਵਾਲਾ ਮੌਲਵੀ ਮਿਲਿਆ ਇਨਾਂ ਦੁਆਬੀਆਂ ਨੇ ਦੂਰੋਂ ਪਛਾਣਕੇ ਆਖਿਆ ਲਓ ਓਏ ਆਹ ਤਾ ਸਾਡਾ ਮੌਲਵੀ ਸਾਹਬ ਆਉਂਦਾ ਹੈ। ਫੇਰ ਨੇੜੇ ਜਾਕੇ ਆਖਿਆ ਸਲਾਮਅਲੈਕ ਜੀ ਮੌਲਵੀ ਸਾਹਬ!

ਉਸ ਨੇ ਕਿਹਾ ਵਾਅਲੈਕਮ ਸਲਾਮ ਭਈ ਮੀਆਂ ਖੈਰ ਨਾਲ ਹੋਂ ਤੁਸੀਂ ਕਿੱਹੁਰ ਆਏ ਹੋਂ?

ਉਨੀਂ ਆਖਿਆ ਜੀ ਹਾਂ ਸੁਕਰ ਅਲਹਮਦ। ਫੇਰ ਬੋਲੇ ਜੀ ਤੁਸੀਂ ਜਾਣਦੇ ਹੀ ਹੋਨਾ ਜਿੱਕੁਰ ਹੋਰ ਖਿਲਕਤ ਆਈ ਹੈ ਉੱਕਰ ਹੀ ਅਸੀਂ ਆਏ ਹੋਏ ਹੈਂ॥

ਮੌਲਵੀ ਨੇ ਆਖਿਆ ਭਲਾ ਆਓ ਫੇਰ ਈਦ ਪੜ੍ਹਨ ਚੱਲਿਜੇ ।

ਉਨ੍ਹੀਂ ਆਖਿਆ ਚਲੋ ਜੀ ਸਾਹਬ !

ਜਾਂ ਸਭ ਨੁਆਜ ਪੜ੍ਹ ਚੁੱਕੇ ਅਰ ਹੋਰ ਮਸਲੇ ਮਸਾਇਲ ਬੀ ਸੁਣ ਚੁੱਕੇ ਤਾਂ ਰੁਲ ਏਹ ਗੱਲਾਂ ਹੋਣ ਲੱਗੀਆਂ ॥

ਇੱਕ ਮੁਸਲਮਾਨ ਨੇ ਆਖਿਆ ਭਈ ਮੀਆਂ ਤੁਸੀਂ ਏਥੇ ਅੱਜੁ ਈਦ ਮਨਾਈ ਅਸੀਂ ਲੁਦੇਹਾਣੇ ਤਾ ਕਲ੍ਹ ਈਦ ਪੜ੍ਹੀ ਸੀ ਇਹ ਦਾ ਕੀ ਸਬੱਬ ਹੋਇਆ। ਅੱਜੁ ਹੋਰ ਬੀ ਕਈ ਲੋਕ ਮੇਰੇ ਨਾਲੋਂ ਰੇਲ ਪੁਰੋਂ ਉੱਤਰੇ ਹਨ ਓਹ ਸੱਭੇ ਆਖਦੇ ਸੇ ਭਈ ਅਸੀਂ ਕਲ੍ਹ ਈਦ ਪੜ੍ਹੀ ਸੀ !

ਵੁਆਬੀਆਂ ਨੇ ਕਿਹਾ ਓ ਭਈ ਮੀਆਂ ਅਸੀਂ ਤਾ ਕਲ੍ਹ ਬਥੇਰਾ ਆਖ ਚੁੱਕੇ ਭਈ ਅਸੀਂ ਤਕਾਲੀਂ ਚੰਦ ਬਰਜਰੂਰ ਵੇਖਿਆ ਸਾ ਪਰ ਸਾਡੀ ਕਿਨੇ ਇੱਕ ਨਾ ਮੰਨੀ। ਸਗੋਂ ਐਥੇ ਲੋਕ ਐਉਂ ਆਖਦੇ ਸੇ ਭਈ ਲਹੌਰ ਦੇ ਪੰਡਤ ਆਖਦੇ ਹਨ ਕਿ ਚੰਦ ਨੇ ਦਿਖਾਲ੍ਹੀ ਨਹੀਂ ਦਿੱਤੀ॥

ਉਨ ਆਖਿਆ, ਹੈ ਤੋਬਾ ਏਥੇ ਕੇਹੇ ਜੇਹੇ ਮੁਸਲਮਾਨ ਹਨ ਕਿ ਜੋ ਹਿੰਦੂਆਂ ਦੇ ਕਹੇ ਉੱਪਰ ਚੱਲਦੇ ਹਨ॥

ਓ ਬੋਲੇ ਭਈ ਮੀਆਂ ਖਬਰ ਹੈ? ਇਨ੍ਹੀਂ ਤਾ ਕਲ੍ਹ ਸਾ ਨੂੰ ਮਸੀਤੇ ਸੱਦਕੇ ਰੋਜੇ ਰਖਾਏ। ਸਗੋਂ ਅਸੀਂ ਤੜਕੇ ਸਰਘੀ ਨਾ ਪਕਾਉਣੇ ਦੇ ਸਬੱਬ ਸਾਰਾ ਦਿਨ ਰੋਜੇ ਨਾਲ੍ਹ ਔਖਾ ਕੱਟਿਆ॥

ਇੱਕ ਲਹੌਰੀਆ ਮੁਸਲਮਾਨ ਬੋਲਿਆ ਤੋਬਾ ਕਰ ਓਏ ਮੀਆਂ ਅੰਞੂ ਨਹੀਂਓ ਆਖੀਦਾ। ਭਾਈਆ ਜੇ ਮੁਸਲਮਾਨ ਹੋਕੇ ਰੋਜੇ ਦਾ ਔਖ ਮੰਨਿਆ ਤਾਂ ਅਸਲਾਮ ਮੁੰਨੇ ਦਾ ਹੋਇਆ ?

ਵੁਆਬੀਏ ਬੋਲੇ ਓਏ ਮੀਆਂ ਅਸੀਂ ਖਲਾਫ ਤਾ ਨਹੀਂ ਆਖਣਾ ਪਿਛਲੇ ਦਾ ਰੋਜਾ ਤਾ ਔਖਾ ਹੀ ਕਰਦਾ ਹੈ॥

ਲਹੌਰੀਆ ਬੋਲਿਆ ਤਾਂ ਤੇ ਤੁਸਾਂ ਇਮਾਨਦਾਰ ਨਹੀਂ ਕੋਈ ਬਿਦਤੀ ਜਾਪਨੇ ਹੋਂ ॥

ਉਨੀਂ ਆਖਿਆ ਖੈਰ ਮੰਗ ਓਏ ਮੀਆਂ ਬਿਦਤੀ ਕਿਹ ਨੂੰ ਆਖੀ-ਦਾ ਹੈ ਚੱਲ ਥਾਂ ਤੈ ਨੂੰ ਮੌਲਥੀ ਸਾਹਬ ਪਾਸੋਂ ਪੁਛਾਇਜੇ ਦਿਗਾਲੇ ਦਾ ਰੋਜਾ ਔਖਿਆਂ ਕਰਦਾ ਹੈ ਕੇ ਨਹੀਂ ?

ਲਹੌਰੀਆ ਬੋਲਿਆ ਖੈਰ ਦੇ ਬੱਚੇ ਨਾਲੇ ਤਾਂ ਲਹੌਰੀਆਂ ਨੂੰ ਹਿੰਦੂ-ਆਂ ਦੇ ਪੈਰੋ ਦੱਸਦੇ ਸਨ, ਤੇ ਨਾਲੇ ਉਨਾਂ ਹੀ ਪਤੰਦਰਾਂ ਦੇ ਪਿੱਛੇ ਖਲੋਕੇ ਨੁਆਜ ਪਏ ਪੜ੍ਹਦੇ ਸਨ ਕੇੜ੍ਹੀ ਮੁਸਲਮਾਨੀ ਲਈ ਫਿਰਦੇ ਨੇ ॥

ਦੁਆਬੀਆਂ ਵਿੱਚੋਂ ਇੱਕੋ ਬੁਜਰੁਗ ਜੇਹੇ ਨੇ ਪਾਸੋਂ ਆਖਿਆ ਓਏ ਭਲਿਓ ਖਾਲਸੋ ਤੁਸੀਂ ਇਸ ਨਿਆਲੇ ਨਾਲ਼ ਕਿਉਂ ਬੈਹਿਸਦੇ ਹੋਂ? ਤੁਸੀਂ ਤਾ ਲੜਾਈ ਤੇ ਡਰਦੇ ਈਦ ਪੜ੍ਹਨ ਹੀ ਨਹੀਂ ਤੁਰਦੇ ਸੇ ਫੇਰ ਹੁਨ ਇਹ ਕੀ ਚੱਜ ਆਪਣੇ ਹਥੀਂ ਖੇਲਨ ਲੱਗੇ ਹੋਂ ਆਓ ਸਬੂਰ ਕਰੋ। ਫੇਰ ਉਸ ਲਹੌਰੀਏ ਨੂੰ ਆਖਿਆ ਭਲਾ ਭਈ ਮੀਆਂ ਤੂੰ ਹੀ ਸੱਚਾ ਸਹੀ ਖੈਹੜ੍ਹਾ ਛੱਡ। ਅਸਲਾਮ ਨਾਲੇ ਕੁਫਰ ਨੂੰ ਅੱਲਾ ਹੀ ਜਾਣੇ ਨਾਲੇ ਇਹ ਬੀ ਅੱਲਾ ਹੀ ਨੂੰ ਮਲੂਮ ਹੈ ਕਿ ਬਿਦਤੀ ਕਾਫਰ ਨਾਲੇ ਮੋਮਨ ਕੌਣ ਹੈ? ਏਹ ਗੱਲਾਂ ਕਰਕੇ ਡੇਰੇ ਆਏ। ਤਾਂ ਜੋ ਕੋਈ ਅੱਗੇ ਮਿਲਿਆ ਉਸ ਨੂੰ ਈਦ ਦੀ ਮੁਬਾਰਖੀ ਦਿੱਤੀ॥

ਫੇਰ ਇੱਕ ਦਿਨ ਆਪਸ ਵਿੱਚੋਂ ਗੱਲਾਂ ਕਰਨ ਲੱਗੇ ਭਈ ਮੀਆਂ ਘਰਾਂ ਤੇ ਨਿੱਕਲਿਆਂ ਨੂੰ ਬਹੁਤ ਦਿਨ ਹੋਏ ਰੱਬ ਜਾਣੇ ਫਿਰੰਗੀਆਂ ਦਾ ਜਲਸਾ ਜੁਲਸਾ ਕਦੋਂ ਹੋ ਮੁੱਕੂ ਸੁਕਰ ਕਰਾਂਗੇ ਜਾਂ ਆਪਣੇ ਘਰੀਂ ਬੜਾਂਗੇ ॥

ਇੱਕ ਪਾਸੋਂ ਬੋਲਿਆ ਕਲ ਮੈਂ ਜੋਹਰ ਵੇਲੇ ਬਜਾਰ ਖੜ੍ਹਾ ਸਾ ਤਾਂ ਦੋ ਬਾਬੂ ਏਹ ਗੱਲਾਂ ਕਰਦੇ ਜਾਂਦੇ ਸੇ ਕਿ ਪੰਦਰਵੀਂ ਤਰੀਕੇ ਜਲਸਾ ਖਤਮ ਹੋਊਗਾ॥

ਲੋਕ ਬੋਲੇ ਓਏ ਮੀਆਂ ਤੇਰਾ ਮੂੰਹ ਬਖਤਾਵਰ ਹੋਵੇ। ਅੰਗਰੇਜਾਂ

ਨੇ ਤਾ ਖਿਲਕਤ ਨੂੰ ਗਾਰਤ ਕਰਨਾ ਚਾਹਿਆ ਹੈ। ਦੇਖ ਤਾ ਲੋਕਾਂ ਦੀ ਕੀ ਹਾਲਤ ਹੋਈ ਹੈ ਨਾ ਵੇਲੇ ਸਿਰ ਟੁੱਕ ਲੱਭਦਾ ਹੈ ਨਾ ਕਿਸੀ ਨੂੰ ਨੁਮਾਜ ਬੁਜੂ ਦੀ ਸੁਰਤ ਹੈ। ਕੱਪੜੇ ਨਪਾਕ ਅਰ ਜਿਸਮ ਪੁਰ ਦੋ ਦੋ ਅੰਗੁਲਾਂ ਪਲੀਤੀ ਚੜ੍ਹੀ ਹੋਈ ਹੈ ਕਦ ਘਰੀਂ ਜਾਮਾਂਗੇ ਤਾਂ ਗੁਸਲ ਕਰਾਂਗੇ॥

ਇੱਕ ਪਾਸੋਂ ਬੋਲਿਆ ਮੈਹਿਰ ਮੈਂ ਕੱਲ ਇੱਕ ਮਸੀਤੇ ਗਿਆ ਤੂੰ ਅੱਲਾ ਦਾ ਬੰਦਾ ਹੈਂ ਮੈਲ਼ਿਆਂ ਕੱਪੜਿਆਂ ਦੇ ਸਬਬ ਐਹੀ ਸਰਮ ਆਈ ਕਿ ਮੈਂ ਨੁਮਾਜ ਦੇ ਵੇਲੇ ਜਮਾਤ ਵਿੱਚ ਖੜ੍ਹਾ ਨਾ ਹੋ ਸੱਕਿਆ।

ਕੋਈ ਬੋਲਿਆ ਐਹ ਜੇਹੜੀ ਸਾਹਮਣੇ ਮਸੀਤ ਦਿੱਸਦੀ ਹੈ ਮੀਆਂ ਮੈਂ ਪਰਸੋਂ ਉੱਥੇ ਦੇ ਗੁਸਲਖਾਨੇ ਵਿੱਚ ਜਾਕੇ ਗੁਸਲ ਕਰਨ ਲੱਗਾ ਆਂਹਾਂ ਅੱਲਾ ਪਾਕ ਦੀ ਕਸਮ ਹੈ ਮੇਰਾ ਮਨ ਅੰਦਰ ਬੜਾ ਨੇ ਤੇ ਕਤਰਾਉਂਦਾ ਸਾ ਭਈ ਲੋਕ ਮੇਰੇ ਮੈਲੇ ਜਿਸਮ ਨੂੰ ਦੇਖਕੇ ਕੀ ਆਖਣਗੇ। ਪਰ ਖੁਦਾ ਨੇ ਇਹ ਖੈਰ ਕੀਤੀ ਕਿ ਉੱਥੇ ਇੱਕ ਹਾਫਜ ਤੇ ਬਗੈਰ ਹੋਰ ਕੋਈ ਨਹੀਂ ਸਾ॥

ਕੋਈ ਬੋਲਿਆ ਓਏ ਚੌਧਰੀ ਤੁਸੀਂ ਰਾਹ ਦੀਆਂ ਗੱਲਾਂ ਕਰੋ ਐਥੇ ਦੀਆਂ ਮਸੀਤਾਂ ਅਸੀਂ ਸਭ ਦੇਖੀਆਂ ਹੋਈਆਂ ਹਨ। ਨਾ ਕਿਤੇ ਚੱਜ ਦਾ ਲੋਟਾ ਅਰ ਨਾ ਕਿਤੇ ਕੋਈ ਅੱਛਾ ਪਿਆਲਾ ਅਰ ਨਾ ਕੋਈ ਚੱਜ ਦਾ ਘੜ੍ਹਾ ਸਭ ਕੁਛ ਟੁੱਟਾ ਭੱਜਾ ਹੋਇਆ ਅਰ ਮੈਲ਼ਾ ਕਚੈਲ਼ਾ ਦੇਖਣੇ ਵਿੱਚ ਆਉਂਦਾ ਹੈ। ਫੇਰ ਇੱਕ ਹੋਰ ਬੜੇ ਤੱਜਬ ਦੀ ਗੱਲ ਹੈ ਕਿ ਇੱਥੇ ਮਸੀਤਾਂ ਵਿੱਚੋਂ ਕਈ ਲੋਕ ਜੁੱਤੀਆਂ ਚੱਕ ਲੈਂਦੇ ਹਨ। ਪਿਛਲੇ ਜੁਮੇ ਨੂੰ ਮੈਂ ਐਸ ਮਸੀਤੇ ਜੁਮਾ ਪੜ੍ਹਨ ਗਿਆ ਤਾਂ ਜੁੱਤੀ ਦੇ ਤਲੇ ਭੇੜਕੇ ਮੈਂ ਪਾਸ ਹੀ ਮਸੀਤ ਵਿੱਚ ਰੱਖ ਲਈ। ਮੀਆਂ ਮੇਰਾ ਧਿਆਨ ਤਾ ਮੌਲਵੀ ਸਾਹਬ ਵਲ ਜਾ ਰਿਹਾ ਕੋਈ ਬੇਈਮਾਨ ਜੁੱਤੀ ਹੀ ਚੱਕ ਲੈ ਗਿਆ॥

ਇੱਕ ਬੋਲਿਆ ਖਾਂ ਜੀ ਉਸ ਮਸੀਤੇ ਕੋਈ ਮੁੱਲਾਂ ਹੀ ਖਚਰਾ ਰਹਿੰਦਾ ਹੋਵਨਾ ਹੈ?

ਉਸ ਨੇ ਕਿਹਾ ਨਹੀਂ ਸ਼ੇਖ ਜੀ ਇੱਕ ਕਸਮੀਰੀ ਪਖੀਰ ਬੇਈਮਾਨ ਜੇਹਾ ਮੇਰੇ ਕੋਲ ਬੈਠਾ ਸਾ ਉਸ ਹਰਾਮ ਦੀ ਮਾਰ ਨੇ ਜੁੱਤੀ ਉਡਾ ਲਈ ਮਲੂਮ ਹੁੰਦੀ ਹੈ। ਅਰ ਇੱਕ ਗੱਲ ਹੋਰ ਬੀ ਹੈ ਕਿ ਉਸ ਮਸੀਤ ਵਿੱਚ ਦੁਰਵੇਸ ਲੋਕ ਬਹੁਤ ਪੜ੍ਹਦੇ ਹਨ ਅੱਲਾ ਜਾਣੇ ਕਿਸੇ ਦੁਰਵੇਸ ਨੇ ਬੇਈਮਾਨੀ ਕੀਤੀ?

ਪਾਸੋਂ ਲੋਕ ਬੋਲੇ ਤੋਬਾ ਇਸਤਗ਼ਫ਼ਾਰ ਕਦੀ ਮਸੀਤਾਂ ਵਿੱਚ ਚੋਰ ਪੈਂਦੇ ਨਹੀਂ ਸੁਣੇ ਸੇ। ਇੱਕ ਰਾਈਂ ਨੇ ਪਾਸੋਂ ਆਖਿਆ ਭਾਈ ਤੁਸੀਂ ਇਹ ਤਾ ਕਿਆਸੁ ਕਰੋ ਸਦੀ ਕਿਹੜੀ ਜਾਂਦੀ ਹੈ। ਪਗੰਬਰ ਸਾਹਬ ਆਪ ਫੁਰਮਾ ਗਏ ਹਨ ਕਿ ਤੇਰਹਮੀ ਸਦੀ ਵਿੱਚ ਬੁਰੀਆਂ ਬੁਰੀਆਂ ਬਾਤਾਂ ਹੋਵਨਗੀਆਂ। ਇੱਥੇ ਏਹ ਗੱਲਾਂ ਕਰ ਹੀ ਰਹੇ ਸੇ ਕਿ ਕਿਨੇ ਆਕੇ ਆਖਿਆ ਲਓ ਭਈ ਭਿਰਾਓ ਸੁਕਰ ਕਰੋ ਅੱਜ ਜਲਸਾ ਪੂਰਾ ਹੋ ਗਿਆ ਭਲਕੇ ਸਾਰੀ ਖਿਲਕਤ ਆਪੋ ਆਪਣੇ ਘਰਾਂ ਨੂੰ ਜਾਏਗੀ। ਇਹ ਸੁਣਕੇ ਸਭ ਖੁਸ ਹੋ ਗਏ॥

ਜਾਂ ਆਪੋ ਆਪਣੇ ਘਰੀਂ ਆਏ ਤਾਂ ਜਲਸੇ ਦੀਆਂ ਗੱਲਾਂ ਕਰਨ ਲੱਗੇ। ਇੱਕ ਦਿਨ ਕਿਸੇ ਰਾਈਂ ਨੇ ਕਿਸੇ ਗੁੱਜਰ ਨੂੰ ਪੁੱਛਿਆ ਮਹਿਰ ਅੱਗੇ ਤਾ ਤੂੰ ਬਡਾ ਤਕੜਾ ਹੁੰਦਾ ਸਾ ਹੁਣ ਕੁਛ ਤੇਰੇ ਮੂੰਹ ਪੁਰ ਨੁਰਾਨੀ ਨਹੀਂ ਦਿੱਸਦੀ, ਖੈਰ ਹੈ?

ਉਸ ਨੇ ਕਿਹਾ ਚੌਧਰੀ ਇੱਕ ਤਾ ਘਰ ਦੀ ਤੰਗੀ ਦੇ ਸਬੱਬ ਕੁਛ ਲੁਦੇਗਾ ਨਹੀਂ ਰੱਖੀਦਾ ਦੂਜਾ ਮਨੁੱਖਾਂ ਦਾ ਘਾਟਾ ਮਾਰਕੇ ਚੂਰ ਕਰ ਗਿਆ। ਇਹ ਤਾ ਤੁਸੀਂ ਸੁਣਿਆ ਹੀ ਹੋਵਨਾ ਹੈ ਕਿ ਪਰੂੰ ਦੀ ਸਬਰਾਤ ਦੇ ਦਿਨ ਕੁੜੀ ਬੇਗੋ ਮਰ ਗਈ ਸੀ ਕਿ ਜਿਸ ਦਾ ਤੁਹਾਡੇ ਪਿੰਡ ਨਿਕਾਹ ਹੋਇਆ ਸਾ, ਅਰ ਦੋਕੁ ਮਹੀਨੇ ਹੋਏ ਮੇਰਾ ਭਿਰਾ ਫੈਜੂ ਰਜਾ ਹੋ ਗਿਆ। ਅਰ ਪਿਛਲੇ ਪੀਰ ਦੇ ਦਿਨ ਜਿਸ ਨੂੰ

ਅੱਜ ਅੱਠ ਦਿਨ ਹੋਏ ਮੇਰਾ ਛੋਟਾ ਮੁੰਡਾ ਗੁਜਰ ਗਿਆ। ਮੀਆਂ ਇਨ੍ਹਾਂ ਸੱਟਾਂ ਅਰ ਜੁਲਮੀਆਂ ਨੇ ਮਾਰਕੇ ਬੁਥਿਆ ਦਿੱਤੇ ਹਾਂ ਫੇਰ ਨੁਰਾਨੀ ਕਾਹਦੀ ਹੋਣੀ ਸੀ?

ਉਹ ਰਾਈਂ ਬੋਲਿਆ ਹਾਇ ਤੋਬਾ ਓਏ ਮੀਆਂ ਇਹ ਤਾ ਤੇਰੇ ਨਾਲ਼ ਬੜੀ ਜਬਰੀ ਹੋਈ ਭਰਾਵਾ ਤੂੰ ਤਾ ਇਨਾਂ ਜੁਲਮੀਆਂ ਦੇ ਲੈਕ ਨਾ ਸਾ!

ਗੁੱਜਰ ਨੇ ਆਖਿਆ ਚੌਧਰੀ ਡਾਢੇ ਨਾਲ਼ ਕੁਛ ਜੋਰ ਉਜਰ ਨਹੀਂ। ਰੱਬ ਜੋ ਚਾਹੇ ਸੋ ਕਰੇ ਕੋਈ ਸਾਡੇ ਹੀ ਗੁਨਾਹਾਂ ਦੀ ਸਿਆ-ਮਤ ਹੋਣੀ ਹੈ ਨਹੀਂ ਤਾਂ ਉਹ ਦੀ ਕਿਸੇ ਨਾਲ਼ ਕੁਛ ਦੁਸਮਣੀ ਤਾ ਨਹੀਂ?

ਰਾਈਂ ਨੇ ਕਿਹਾ ਅੱਛਾ ਮੀਆਂ ਸਬਰ ਕਰ ਖੁਦਾ ਚਾਹੂ ਤਾ ਫੇਰ ਸਭ ਕੁਛ ਹੋ ਜਾਊ। ਅੱਛਾ ਖੇਤੀ ਪੱਤੀ ਦੀ ਖਬਰ ਦਿਹ ਕੇਹੀਕੁ ਜੰਮੀ ਹੈ?

ਗੁੱਜਰ ਨੇ ਆਖਿਆ ਸਾਡੀਆਂ ਜਮੀਨਾਂ ਬੇਟ ਦੀਆਂ ਹਨ ਤੁਹਾਡੇ ਛਾਹੇ ਨਾਲ਼ ਤਾ ਕਦ ਰਲ਼ਦੀਆਂ ਹਨ ਪਰ ਫੇਰ ਬੀ ਖੁਦਾ ਦਾ ਫਜਲ ਹੈ॥

ਰਾਈਂ ਨੇ ਆਖਿਆ ਓਏ ਮੀਆਂ ਰੱਬ ਰੱਬ ਆਖੁ ਹੁਣ ਛਾਹੇ ਬੀ ਫੱਕਾ ਨਹੀਂ ਰਿਹਾ। ਛਾਹੇ ਦੀ ਜਿਹੀ ਜਮੀਨ ਅੱਛੀ ਹੈ ਤਿਹਾ ਹੀ ਅੱਲਾ ਮਾਰਿਆ ਮਾਮਲਾ ਬਹੁਤ ਕਰੜਾ ਹੈ। ਸਾਡੇ ਤਾ ਮੀਆਂ ਆਖਣ ਨੂੰ ਹੀ ਛਾਹਾ ਹੈ ਪਰ ਕਈ ਘਰੀਂ ਧਾਣਾਂ ਹੀ ਭੁੱਜ-ਦੀਆਂ ਹਨ। ਤੇਰੇ ਪਿੰਡ ਤਾ ਅਜੇ ਕਈ ਘਰੀਂ ਪੰਜ ਪੰਜ ਸੱਤ ਸੱਤ ਮਹੀਂ ਅਰ ਦੋ ਦੋ ਚਾਰ ਚਾਰ ਘੋੜੀਆਂ ਬੀ ਦਿਸਦੀਆਂ ਹਨ ਸਾਡੇ ਖੁਦਾ ਦੀ ਐਹੀ ਰਜਾ ਹੋਈ ਹੈ ਬਾਜੇ ਥਾਂ ਰੁਆਹ ਠੂਠਾ ਅਰ ਰੁਆਹ ਚੋਪਣੀ!

ਗੁੱਜਰ ਨੇ ਆਖਿਆ ਮੀਆਂ ਗੱਲ ਕਹਿੰਦੇ ਹੈ ਤੂੰ ਮੈ ਨੂੰ ਮੂਹੋਂ

ਕੱਢ ਮੈਂ ਤੈ ਨੂੰ ਪਿੰਡੋਂ ਕੱਢਾਂਗੀ ਇਸ ਸਬੱਬ ਕੂੜ ਆਖਣਾ ਰਵਾ ਨਹੀਂ ਪਰ ਆਹ ਜਿਹੜੇ ਘੋੜੀਆਂ ਮਹੀਆਂ ਵਾਲੇ ਘਰ ਤੂੰ ਦੇਖਦਾ ਹੈਂ ਏਹ ਸਭ ਸਾਲੇ ਚੋਰ ਹਨ। ਅਰ ਇਹ ਮਾਲ ਸਾਰਾ ਚੋਰੀ ਦਾ ਹੈ। ਤੈਂ ਨਹੀਂ ਸੁਣਿਆ ਭਈ ਏਸ ਪਿੰਡ ਦੇ ਗੁੱਜਰ ਚੋਰੀ ਵਿਚ ਗਿਲੇ ਹੋਏ ਹਨ! ਮੀਆਂ ਹੋਊ ਜੇਹੜਾ ਸਹੁਰਾ ਅੱਗ ਖਾਊ ਉਹ ਅੰਗਿਆਰ ਹੱਗ-ਦਾ ਫਿਰੂ ਸਾਨੂੰ ਕੀ ਅਸੀਂ ਤਾ ਦਸਾਂ ਨੌਹਾਂ ਦੀ ਕੁਮਾਈ ਕਰਕੇ ਆਪ-ਣੀ ਗੁਜਰਾਨ ਤੋਰਦੇ ਹੈਂ ਸਾ ਨੂੰ ਕਿਸੇ ਦੀ ਕੁਮਾਈ ਦੀ ਕੀ ਪਈ ਹੈ?

ਰਾਈਂ ਨੇ ਆਖਿਆ ਨਾ ਓਏ ਭਾਈ ਅਸੀਂ ਅੱਲਾ ਦੀ ਕਸਮ ਖਾਕੇ ਆਖਦੇ ਹੈਂ ਤੇਰੀ ਏਸ ਪਿੰਡ ਵਿੱਚ ਲੋਕ ਸਾਹਦੀ ਹੀ ਕਰਦੇ ਹਨ ਭਈ ਮੀਆਂ ਨਸੀਰਾ ਬਹੁਤ ਨੇਕ ਆਦਮੀ ਹੈ। ਮੀਆਂ ਅੱਛਾ ਨੇਕੀ ਨੇ ਹੀ ਨਾਲ ਜਾਣਾ ਹੈ ਜੀਹਤੇ ਕੁਮਾ ਹੁੰਦੀ ਹੈ ਕੁਮਾ ਲਵੇ। ਸਿਆਣੇ ਆਖ ਗਏ ਹਨ (ਨੇਕੀ ਕਰਦਿਆਂ ਜੇ ਆਵੇ ਹਾਲ। ਤਾਂ ਬੀ ਨਾ ਛੋਡਿਜੇ ਨੇਕੀ ਦੀ ਬਾਣ)॥

ਨਸੀਰੇ ਨੇ ਕਿਹਾ ਚੌਧਰੀ ਨੇਕੀ ਬਦੀ ਤਾ ਸਭ ਅੱਲਾ ਰਸੂਲਦੇ ਹੱਥ ਹੈ ਪਰ ਮੈਂ ਬੀ ਤਾ ਇਸੇ ਪਿੰਡ ਵਿਚੋਂ ਹਾਂ ਜਦ ਸਾਰਾ ਪਿੰਡ ਚੋਰਾਂ ਵਿੱਚ ਗਿਲਿਆ ਹੋਇਆ ਹੈ ਤਾਂ ਮੈ ਨੂੰ ਕੌਣ ਜਾਣਦਾ ਹੈ ਭਈ ਨਸੀਰਾ ਕੇਹਾ ਹੈ? ਭਈ (ਭੇਡਾਂ ਸਭੇ ਮੂੰਹ ਕਾਲ਼ੀਆਂ)॥

ਰਾਈਂ ਨੇ ਕਿਹਾ ਹਾਅਹਾ! ਤੂੰ ਅੱਲਾ ਆਖ ਕਦੀ ਨੇਕੀ ਬੀ ਗੁੱਝੀ ਰਹੀ ਹੈ ਅਹੁ ਜੇਹੜਾ ਖੱਤਰੀ ਜਿਹਾ ਏਸ ਪਿੰਡ ਹੱਟੀ ਕਰਦਾ ਹੈ ਉਹ ਰਾਹ ਵਿਚ ਮੇਰੇ ਨਾਲ਼ ਗੱਲਾਂ ਕਰਦਾ ਆਇਆ ਹੈ ਭਈ ਇਸ ਪਿੰਡ ਬਸਦੀਆਂ ਤਾਂ ਛੱਤੀ ਕੋਮਾਂ ਹਨ ਪਰ ਨਸੀਰੇ ਗੁੱਜਰ ਨਾਲ਼ ਦਾ ਨੇਕ ਮਨੁੱਖ ਇੱਥੇ ਕੋਈ ਨਹੀਂ। ਭਾਈ ਅਸੀਂ ਓਸ ਦੇ ਕੁੰਹੁੰ ਸਿਰੇ ਨਹੀਂ ਪੈਣਾ ਤੇਰੀ ਕਬਰੇ ਨਹੀਂ ਪੈਣਾ ਜੋ ਝੂਠ ਬੋਲਿਜੇ ਉਹ ਤਾ ਤੇਰੀ ਸਾਹਦੀ ਹੀ ਕਰਦਾ ਸਾ? ਭਈਆ ਖਿਲਕਤ ਆਰਸੀ ਹੈ ਜੇਹਾ ਕਿਸੇ ਨੂੰ ਦੇਖਦੀ ਹੈ ਤੇਹਾ ਆਖ ਦਿੰਦੀ ਹੈ॥

ਨਸੀਰੇ ਨੇ ਕਿਹਾ ਅੱਛਾ ਮੀਆਂ ਏਹ ਤੁਹਾਡਿਆਂ ਭਰਾਮਾਂ ਦੀ ਮਿਹਰਬਾਨੀ ਹੈ ਜੋ ਲੋਕ ਅੱਛਾ ਅੱਛਾ ਆਖਦੇ ਹਨ। ਹਾਂ ਐਨੀ ਗੱਲ ਜਰੂਰ ਹੈ ਕਿ ਅੱਜ ਤੋੜੀ ਅੱਲਾ ਨੇ ਕਿਸੇ ਦੀ ਅੰਸ ਦੇ ਰਵਾ-ਦਾਰ ਨਹੀਂ ਹੋਣ ਦਿੱਤਾ ਓਹੋ ਕਰਨਾ ਓਹੋ ਖਾ ਛੱਡਣਾ ( ਢੱਗੀ ਨਾ ਬੱਛੀ ਨੀਂਦ ਆਵੇ ਅੱਛੀ )॥

ਏਹ ਗੱਲਾਂ ਹੁੰਦੀਆਂ ਹੀ ਸੀਆਂ ਕਿ ਘਰੋਂ ਨਸੀਰੇ ਦੀ ਧੀ ਨੇ ਆਕੇ ਕਿਹਾ ਅੱਬਾ ਮਾਂ ਆਖਦੀ ਹੈ ਟੁੱਕ ਖਾ ਲੈ ਫੇਰ ਤੈਂ ਕੁਪਾਹ ਗੁੱਡਣ ਜਾਣਾ ਹੋਊ।

ਨਸੀਰੇ ਨੇ ਕਿਹਾ ਚੱਲੁ ਪੁੱਤ ਆਉਨਾ ਹਾਂ ਨਾਲੇ ਆਪਣੀ ਮਾਂ ਨੂੰ ਆੱਖੀਂ ਥੇਗੀ ਦੇ ਪਿੰਡੋਂ ਇੱਕ ਪਰਾਹੁਣਾ ਆਇਆ ਹੋਇਆ ਹੈ ਉਸ ਦੀ ਲਈ ਬੀ ਰੋਟੀ ਪਕਾਵੇ॥

ਰਾਈਂ ਨੇ ਕਿਹਾ ਮੀਆਂ ਰੋਟੀ ਨੂੰ ਕੀ ਆਖਣਾ ਹੈ ਆਪਣਾ ਘਰੁ ਹੈ ਕੁਛ ਕੁਥਾਹਰਾ ਥਾਉਂ ਨਹੀਂ ਰੋਟੀ ਤਾ ਮੇਰੀ ਲਈ ਤੇਰੀ ਸੱਸੁ ਨੇ ਪਕਾਈ ਹੋਈ ਹੋਣੀ ਹੈ ਕਿਉਂ ਜੋ ਮੈਂ ਪਹਿਲਾਂ ਉਸ ਦੇ ਕੋਲ ਇੱਕ ਸੁਨੇਹਾ ਦੇਣ ਗਿਆ ਸਾ। ਨਾਲੇ ਆਖ ਆਇਆ ਸਾ ਭਈ ਤੁਹਾ-ਡੇ ਪਿੰਡ ਦੇ ਮਸਰ ਅੱਛੇ ਹੁੰਦੇ ਹਨ ਮੇਰੀ ਲਈ ਫੱਕਾ ਮਸਰਾਂ ਦਾ ਜਰੂਰ ਹਾਂਡੀ ਵਿੱਚ ਪਾ ਛੱਡੀਂ। ਸੋ ਅੱਛਾ ਸਲਾਮ ਅਲੈਕ ਆਖਦੇ ਹੈਂ ਹੁਣ ਮੈਂ ਉੱਪਰ ਜਾਂਦਾ ਹਾਂ ਜਦ ਪਿੰਡ ਬਲ ਆਉਂਦਾ ਹੁੰਦਾ ਹੈਂ ਤਾਂ ਘਰ ਬੱਲ ਬੀ ਫੇਰਾ ਮਾਰਿਆ ਕਰ ਇਹ ਕਹਿਕੇ ਉੱਠ ਖੜ੍ਹਾ ਹੋਇਆ॥

ਨਸੀਰੇ ਨੇ ਉਸ ਦਾ ਤਹਮਤ ਖਿੱਚਕੇ ਕਿਹਾ ਨਾ ਭਈ ਮੀਆਂ ਇਹ ਕਦੀ ਨਹੀਂ ਹੋਣੀ ਐਹੀਤਹੀ ਵਿੱਚ ਪਿਆ ਸਭੋ ਕੁਛ ਹੁਣ ਮੈਂ ਟੁੱਕ ਖਾਹਦੇ ਸਿਵਾ ਨਹੀਂ ਜਾਣ ਦੇਣਾ। ਇਹ ਤਾ ਉਹੋ ਜਿਹੀ ਹੋਈ ਭਈ ( ਖਾਣਾ ਪੀਣਾ ਆਪਣਾ ਨਿਰੀ ਸਲਾਮਾਲੇਕ ) ਭਾਈ ਇਹ ਖੱਤਰੀਆਂਵਾਲ਼ੀ ਸੁਲਾ ਅਸੀਂ ਨਹੀਂ ਜਾਣਦੇ। ਲੈ ਅਸੀਂ

ਗਾਲ੍ਹ ਖਾ ਲੈਂਦੇ ਹਾਂ ਹਰਾਮ ਦਾ ਹੋਊ ਜੇਹੜਾ ਰੋਟੀ ਖੁਲਾਏ ਬਿਨਾ ਜਾਣ ਦੇਊ॥

ਰਾਈਂ ਨੇ ਕਿਹਾ ਤੋਬਾ ਤੋਬਾ ਤੋਬਾ ਹੈਹੈ ਤੂੰ ਗਾਲ੍ਹਾਂ ਖਾ ਖਾ ਸਾ ਨੂੰ ਗੁਨਾਹੀ ਨਾ ਬਣਾਉ। ਤੂੰ ਤਾ ਕਮਲਾ ਹੈਂ ਭਲਾ ਤੂੰ ਇਹ ਤਾ ਸੋਚ ਭਈ ( ਗੋਲੀ ਕੀਹਦੀ ਅਰ ਗਹਿਣੇ ਕੀਹਦੇ ) ਨਾ ਕਮਲਿਆ ਰੋਟੀਆਂ ਖਾਕੇ ਜਾਣਨਾ ਹੈ? ਰੋਟੀਆਂ ਓਧਰ ਕੀਹਦੀਆਂ ਹਨ? ਸਹੁੰ ਕੁਰਾਨ ਦੀ ਜੇ ਮੈਂ ਤੇਰੀ ਸੱਸੁ ਨੂੰ ਨਾ ਆਖ ਆਉਂਦਾ ਤਾਂ ਜਰੂਰ ਖਾ ਲੈਂਦਾ! ਕਲਾਮੁੱਲਾ ਦੀ ਕਸਮ ਮੈਂ ਉਸ ਨੂੰ ਬਰਜਰੂਰ ਆਖ ਆਇਆ ਹਾਂ !

ਨਸੀਰੇ ਨੇ ਬੁਰਾ ਜੇਹਾ ਮੂੰਹ ਬਣਾਕੇ ਕਿਹਾ ਅੱਛਾ ਫੇਰ ਉਹੋ ਅੱਛੀ ਹੋਈ ਅਸੀਂ ਤਾ ਕੁਹੁੰ ਨਾ ਠਹਿਰੇ? ਚੰਗਾ ਫੇਰ ਸਾ ਨੂੰ ਬੀ ਕਦੀ ਖੁਆਲ ਲਸੀਂ। ਸੂਰ ਦਾ ਜਣਿਆ ਹੋਊ ਜੇਹੜਾ ਤੇਰੇ ਘਰ ਜਾਕੇ ਕਦੀ ਪੈਰ ਬੀ ਪਾਊ॥

ਰਾਈਂ ਨੇ ਕਿਹਾ ਨਸੀਰਿਆ ਤੂੰ ਕਿਹਾ ਜਿਹਾ ਆਦਮੀ ਹੈਂ ਜਾਰ ਇੱਕ ਗੱਲ ਦੇ ਪਿੱਛੇ ਪੈ ਜਾਂਦਾ ਹੈਂ ਅੱਛਾ ਚੱਲ ਗੁੱਸੇ ਨਾ ਹੋ ਤੇਰੇ ਘਰ ਹੀ ਖਾ ਲੈਂਦੇ ਹੈਂ। ਹੋਊ ਤੇਰੀ ਸੱਸੁ ਨੂੰ ਅਸੀਂ ਮਿਨਤ ਮਾਦਰ ਕਰਕੇ ਸਮਝਾ ਲਸਾਂਗੇ। ਨਾਲੇ ਖੈਰ ਉਹ ਸਾਡੇ ਪਿੰਡ ਦੀ ਧੀ ਬਲਕਿ ਸਾਡੀ ਭੂਆ ਹੀ ਲੱਗਦੀ ਹੈ ਅਸੀਂ ਆਪ ਹੀ ਰਾਜੀ ਕਰ ਲਸਾਂਗੇ।

ਨਸੀਰੇ ਨੇ ਘਰ ਲਿਆਕੇ ਉਸ ਨੂੰ ਰੋਟੀ ਖੁਲ੍ਹਾਈ। ਅਰ ਆਖਿਆ ਲੈ ਭਈ ਖੁਦਾਬਸਕਾ ਹੁਣ ਮੇਰਾ ਕਾਲਜਾ ਸਰਦ ਹੋਇਆ ਆਹਾਂ ਮੀਆਂ ਜੇ ਤੂੰ ਰੋਟੀ ਖਾਧੇ ਸਿਵਾ ਚਲਿਆ ਬੀ ਜਾਂਦਾ ਤਾਂ ਮੇਰਾ ਦਿਲ ਸਾਰਾ ਦਿਨ ਸਿਮਾਸਾਮ ਤਾਈਂ ਡੁੱਬਝੁੱਲਕੀਆਂ ਲੈਂਦਾ ਰਹਿੰਦਾ। ਖੁਦਾ ਤੇਰਾ ਭਲਾ ਕਰੇ ਲੈ ਹੁਣ ਹੁੱਕਾ ਪੀਓ॥

ਖੁਦਾਬਖਸ਼ ਨੇ ਜਾਂ ਪਿੱਤਲ ਦੇ ਗੱਟੇ ਵਾਲਾ ਚੀਮ ਦਾ ਹੁੱਕਾ ਦੇਖਿਆ ਤਾਂ ਪੁੱਛਿਆ ਮੀਆਂ ਇਹ ਕਿੱਥੋਂ ਖਰੀਦਿਆ ਸਾ?

ਨਸੀਰੇ ਨੇ ਕਿਹਾ ਫੁਲੌਰ ਤੇ ਸੱਢਿਆਂ ਤਿਹੁੰ ਰੁਪੈਯਾਂ ਨਾਲ਼ ॥

ਉਸ ਨੇ ਕਿਹਾ ਭਈ ਇਹ ਸੱਢੀਂ ਤਿਹੁੰ ਬੀ ਖਰਾ ਹੈ ਇਸ ਵਿੱਚ ਪਾਣੀ ਖੂਬ ਠੰਡਾ ਰਹਿੰਦਾ ਨਾਲੇ ਸੁਆਦ ਚੰਗਾ ਅਰ ਬੁੜ੍ਹਕਦਾ ਬਹੁਤ ਅੱਛਾ ਅਰ ਇੱਕੋ ਸੁਲਫਾ ਪੀਕੇ ਚੌਦਾਂ ਤਬਕਾਂ ਦੀ ਸੈਰ ਹੋ ਜਾਂਦੀ ਹੈ ॥

ਨਸੀਰੇ ਨੇ ਕਿਹਾ ਹਾਂ ਏਹ ਗੱਲਾਂ ਬੀ ਸੱਚ ਹਨ ਪਰ ਮੀਆਂ ਮਿੱਟੀ ਦੇ ਹੁੱਕੇ ਟੁੱਟ ਭੱਜ ਜਾਣ ਦੇ ਸਬੱਬ ਉਹੋ ਮੁੱਲ ਪੈ ਜਾਂਦਾ ਹੈ। ਸੋ ਮੈਂ ਸੋਚਿਆ ਭਈ ਇੱਕ ਵਾਰ ਕੌੜਾ ਘੁੱਟ ਕਰਕੇ ਚਾਰ ਰੁਪੈਯੇ ਲਾ ਛੱਡੋ ਰੋਜ ਟਕਾ ਰੋਜ ਟਕਾ ਮਿਟਲੇ ਤੇ ਤਾ ਬਚਾਂਗੇ। ਮਿੱਟੀ ਦਾ ਹੁੱਕਾ ਓਹੋ ਲਿਆਊਣਾ ਓਹੋ ਭੱਜ ਜਾਣਾ ॥

ਖੁਦਾਬਖਸ਼ ਨੇ ਆਖਿਆ ਮੀਆਂ ਨਸੀਰਿਆ ਜਦ ਤੈਂ ਕਦੀ ਫੁਲੌਰ ਜਾਣਾ ਹੋਵੇ ਤਾਂ ਮੈਂ ਨੂੰ ਨਾਲ਼ ਲੈ ਚੱਲੀਂ ਮੈਂ ਬੀ ਇੱਕ ਇਹ ਦੇ ਨਾਲ਼ ਦਾ ਹੁੱਕਾ ਲਿਆਮਾਂਗਾ ॥

ਨਸੀਰੇ ਨੇ ਹਾਹੁਕਾ ਲੈਕੇ ਆਖਿਆ ਮੀਆਂ ਮੇਰੀਆਂ ਤਾ ਫੁਲੌਰ ਜਾਂਦੇ ਦੀਆਂ ਜੁੱਤੀਆਂ ਬੀ ਟੁੱਟ ਗਈਆਂ। ਅਰ ਹੁਣ ਠਾਹਰਮੀਂ ਤਰੀਕੇ ਫੇਰ ਬੁਰਿਆਂ ਦੀ ਜਾਨ ਨੂੰ ਰੋਣਾ ਹੈ।

ਖੁਦਾਬਖਸ਼ ਨੇ ਕਿਹਾ ਖੈਰ ਮੰਗ ਮੀਆਂ ਐਉਂ ਨਹੀਂ ਆਖੀਦਾ! ਕਿੰਨ੍ਹੀ ਗੱਲ ਕਰ, ਹੋਇਆ ਕੀ ਕੋਈ ਮੁਕੱਦਮਾ ਮੁਕੁੱਦਮਾ ਤਾ ਨਹੀਂ?

ਨਸੀਰੇ ਨੇ ਆਖਿਆ ਉੱਥੇ ਜੇਹੜਾ ਸੂਬਾ ਖੱਤਰੀ ਹੈਨਾ ਉਹ ਸਾਡਾ ਛਾਹੁ ਸਾ। ਲੋਕਾਂ ਦੇ ਕਹੇ ਕਹਾਏ ਓਨ ਮੇਰੇ ਉੱਤੇ ਅਰਜੀ ਦੇ ਦਿੱਤੀ ਹੈ। ਮੈਂ ਬਥੇਰਾ ਹੀ ਚਹੁੰ ਭਲਿਆਂ ਮਾਣਸਾਂ ਨੂੰ ਢੋਕੇ ਮਿੰਨਤ ਕਰ ਚੁੱਕਾ ਹਾਂ ਭਈ ਕਿਸਤਾਂ ਕਰ ਲੈ ਪਰ ਉਹ ਭੂਹੇ ਚੜ੍ਹਿਆ ਜਾਂਦਾ ਹੈ ॥

ਖੁਦਾਬਖਸ਼ ਨੇ ਆਖਿਆ ਨਾ ਮੀਆਂ ਛਾਹੁ ਤਾ ਸਾਡਾ ਬੀ ਓਹੋ ਹੈ ਪਰ ਓਹ ਤਾ ਖੋਟਾ ਨਹੀਂ ਤੇਰੇ ਨਾਲ਼ ਅੱਲਾ ਜਾਣੇ ਕਿੱਕੁਰ ਬਿਗੜ ਬੈਠਾ! ਅੱਛਾ ਅਠਾਹਰਮੀਂ ਤਰੀਕੇ ਇੱਕ ਵਾਰ ਮੈਂ ਨੂੰ ਬੀ

ਲੈ ਚੱਲੀਂ ਸਾਡਾ ਉਹ ਛਾਹੁ ਹੈ ਅਸੀਂ ਬੀ ਸਮਝਾਮਾਂਗੇ। ਇਹ ਆਖਕੇ ਸਲਾਮ ਦੁਆ ਤੇ ਬਾਦ ਚਲਿਆ ਗਿਆ॥

ਹੁਲ ਅਠਾਹਰਮੀਂ ਤਰੀਕੇ ਕਚੈਹਰੀ ਜਾਣੇ ਤੇ ਪਹਿਲੇ ਖੁਦਾਬਸਕ ਰਾਂਈਂ ਅਰ ਨਸੀਰਾ ਗੁੱਜਰ ਦੋਨੋ ਮਿਲਕੇ ਸੂਬਾਮੱਲ ਦੀ ਹੱਟੀਂ ਆਏ ਅਰ ਬੋਲੇ ਲਾਲਾ ਜੀ ਸਾਹਬ ਸਲਾਮ!

ਸੂਬੇ ਨੇ ਨਸੀਰੇ ਨੂੰ ਤਾ ਕੁਹੁੰ ਉੱਤਰ ਨਾ ਦਿੱਤਾ ਪਰ ਖੁਦਾਬਸਕ ਨੂੰ ਕਿਹਾ ਚੌਧਰੀ ਚਿਰੀਂ ਚਿਰੀਂ ਮੂੰਹ ਦਿਖਾਲ੍ਹਿਆ ਹੈ ਕਿੱਧਰ ਗੜ੍ਹਪੌਂਕ ਹੋ ਗਿਆ ਸਾ ਰਾਜੀ ਤਾ ਹੈਂ?

ਖੁਦਾਬਸਕ ਨੇ ਕਿਹਾ ਅੱਛੇ ਰਾਜੀ ਛਾਹ ਜੀ ਤੂੰ ਰਾਜੀ ਹੈਂ। ਗੜ੍ਹਪੌਂਕ ਤਾ ਨਹੀਂ ਹੋਇਆ ਪਰ ਤੂੰ ਜਾਣਨਾ ਹੈਂ ਜਦ ਤੇ ਮੁੰਡੇ ਆਪਣੇ ਡਾਂਡੇਮੀਂਡੇ ਜੁਦੇ ਹੋ ਬੈਠੇ ਹਨ ਅਕਲਾਪਿਆਂ ਦਾ ਨਿੱਕਲਨਾ ਘਰੋਂ ਨਹੀਂ ਹੋ ਸਕਦਾ। ਹੁਲ ਬੀ ਆਹ ਤੇਰੀ ਸਾਮੀ ਨਾਲ੍ਹ ਲੈਕੇ ਆਇਆ ਹਾਂ ਤਈ ਚਲੋ ਭਈ ਆਪਣੇ ਛਾਹ ਹੋਰਾਂ ਨੂੰ ਸਲਾਮ ਕਰ ਆਇਜੇ॥

ਛਾਹ ਨੇ ਕਿਹਾ ਵੇਖੀਂ ਕਿਤੇ ਇਹ ਦੇ ਡਾਲੇ ਨਾ ਚੜ੍ਹ ਜਾਮੀਂ ਏਹ ਗੁੱਜਰ ਬੜਾ ਕੋਈਦਾ ਹੈ। ਇਹ ਦੇ ਡੰਗੇ ਹੋਏ ਤਾ ਦਰਖਤ ਬੀ ਹਰੇ ਨਹੀਂ ਹੋਏ। ਆਹ ਜੇਹੜੀ ਇਸ ਦੀ ਦੀਨਦਾਰਾਂ ਵਰਗੀ ਸੂਰਤ ਬਣਾਈ ਹੋਈ ਹੈ ਨਿਰੀ ਉਹੋ ਗੱਲ ਹੈ ਜਿਹੀਕੁ ਲੋਕ ਕਹਾਉਤ ਪਾਉਂਦੇ ਹੁੰਦੇ ਹਨ (ਸੂਰਤ ਮੋਮਨਾਂ ਅਰ ਕਰਤੂਤ ਕਾਫਰਾਂ) ਚੌਧਰੀ ਪੰਜਾਹ ਰੁਪੈਜੇ ਤਾ ਮੂਲ੍ਹ ਅਰ ਸਤਾਰਾਂ ਰੁਪੈਜੇ ਬਿਆਜ ਸਤਾਹਟ ਰੁਪੈਜੇ ਸਾਡੇ ਇਸ ਦੀ ਵਲ ਨਿੱਕਲਦੇ ਸੇ ਜਾਂ ਕਦੀ ਬੁਲਾਇਜੇ ਤਾ ਮੀਆਂ ਸਿੱਧੇ ਮੂੰਹ ਬੋਲਦਾ ਬੀ ਨਹੀਂ ਸਾ। ਜਾਂ ਹੁਲ ਸਰਕਾਰੇ ਅਰਜੀ ਦਿੱਤੀ ਤਾਂ ਹੁਲ ਸਾ ਨੂੰ ਕਹਿੰਦਾ ਹੈ ਕਿਸਤਾਂ ਕਰ ਲਓ। ਭਲਾ ਤੂੰ ਹੀ ਦੱਸ ਤਾ ਹੁਲ ਕਿਸਤਾਂ ਕਿੱਕੁਰ ਕਰ ਲਇਜੇ?

ਖੁਦਾਬਸਕ ਨੇ ਕਿਹਾ ਨਸੀਰਿਆ ਛਾਹੁ ਕੀ ਆਖਦਾ ਹੈ?

ਨਸੀਰੇ ਨੇ ਕਿਹਾ ਤੋਬਾ ਤੋਬਾ ਤੋਬਾ ਤਕਸੀਰ ਆਹ ਵੇਖ ਛਾਹ ਜੀ ਮੈਂ ਹੱਥ ਬਨਕੇ ਅਰਜ ਕਰਦਾ ਹਾਂ ਤੈਂ ਨੂੰ ਅੱਲਾ ਨੇ ਛਾਹੁ ਬਨਾਇਆ ਹੈ ਐਡੇ ਆਦਮੀ ਹੋਕੇ ਝੂਠ ਨਹੀਂ ਬੋਲੀਦਾ। ਖੁਦਾਬਸਕਾ ਮੈਂ ਜਾਨਾ ਮੇਰਾ ਕਲਮਾ ਸਾਰੇ ਬੀਹ ਤਾ ਨੇਂ ਰੁਪੈਜੇ ਇਸ ਦੇ ਜਰੂਰ ਮੈਂ ਦੇਨੇ ਹਨ ਭਾਮੇਂ ਕਿਤੇ ਕਹਾ ਲਵੇ ਪਰ ਹੋਰ ਮੈਂ ਇੱਕ ਕੋਡੀ ਨਹੀਂ ਦੇਨੀ। ਇਹ ਭਾਮੇਂ ਕੁਛ ਲਿਖ ਛੱਡੇ।

ਖੁਦਾਬਸਕ ਨੇ ਕਿਹਾ ਮੀਆਂ ਤੂੰ ਮੁਸਲਮਾਨ ਬੰਦਾ ਖੁਦਾ ਦਾ ਹੈਂ ਪੜ੍ਹ ਭਾ ਕਲਮਾ॥

ਨਸੀਰੇ ਨੇ ਜਾਂ ਅਜਾਂ ਐਤਨਾ ਹੀ ਆਖਿਆ ਸਾ ਕਿ [ ਲਾਇਲਾ ਇੱਲਿੱਲਾ ] ਤਾਂ ਖੁਦਾਬਸਕ ਬੋਲਿਆ ਦੇਖੀਂ ਝੂਠ ਨਾ ਕਹੀਂ ਜੋ ਦੇਨਾ ਹੈ ਹੱਕ ਬਾਜਬੀ ਆਖ ਦਿਹ॥

ਨਸੀਰੇ ਨੇ ਕਿਹਾ ਬੇਈਮਾਨ ਹੋਊ ਜੇਹੜਾ ਝੂਠ ਬੋਲੂ ਮੈਂ ਤਾ ਨੇਂ ਅਰ ਬੀਹ ਰੁਪੈਜੇ ਹੀ ਇਸ ਦੇ ਦੇਨੇ ਹਨ ਸੋ ਹੱਥੀਂ ਵੇਧੀਂ ਦੱਸ ਹਾੜ੍ਹੀ ਅਰ ਦਸ ਸਾਉਨੀ ਅਰ ਦਸ ਲੋਹੜੀ। ਨਾ ਤੋਬਾ ਨੇਂ ਲੋਹੜੀ ਗਿਰਦੇ ਉਤਾਰ ਦੇਮਾਂਗਾ। ਜੇ ਇਸ ਨੂੰ ਉਤਬਾਰ ਨਹੀਂ ਤਾਂ ਭੇਰੀ ਜਾਮਨੀ ਮੰਨ ਲਵੇ॥

ਖੁਦਾਬਸਕ ਨੇ ਆਖਿਆ ਕਿਉਂ ਜੀ ਛਾਹੁ ਜੀ ਨਸੀਰਾ ਕੀ ਆਖਦਾ ਹੈ?

ਮੂਬਾਮੱਲ ਨੇ ਆਖਿਆ ਆਖਦਾ ਹੈ ਜਲਦਿਆਂ ਸਹੁਰਿਆਂ ਦਾ ਸਿਰ ਅੱਛਾ ਜਾਓ ਜੋ ਕੁਛ ਸਾ ਨੂੰ ਸਰਕਾਰ ਦੁਆਊ ਸੋ ਇੱਕੋ ਵਾਰ ਲਮਾਂਗੇ ਅਸੀਂ ਕਿਸਤਾਂ ਕੁਸਤਾਂ ਕੋਈ ਨਹੀਂ ਜਾਨਦੇ। ਮੀਆਂ ਤੂੰ ਨਹੀਂ ਜਾਨਦਾ ਮੈਂ ਇਹ ਦੀ ਇਮਾਨਦਾਰੀ ਇੱਕ ਘੜੀ ਵਿੱਚ ਬਿਗਾੜ ਦੇਨੀ ਹੈ। ਆਂਹਾਂ ਆਹ ਜੇਹੜੀ ਇਸ ਦੀ ਲੰਬੀ ਦਾੜ੍ਹੀ ਅਰ ਟਿੰਡ ਵਰਗਾ ਸਿਰ ਅਰ ਸਰਈ ਮੁੱਛਾਂ ਹਨ ਅਰ ਮੋਮੋ ਠਗਨੀ ਜੇਹੀ ਬਨਕੇ ਦੀਨਦਾਰਾ ਬਰਗੀਆਂ ਗੱਲਾਂ ਕਰਦਾ ਹੈਨਾ ਏਹ

ਸਭ ਕੁਛ ਇਸ ਦਾ ਫਰੇਬੁ ਹੈ ਅੰਦਰ ਤੇ ਨਿਰਾ ਬਨਾਰਸੀ ਠੱਗੁ ਹੈ ਜਿਹਾਕੁ ਕਿਸੀ ਨੇ ਕਿਹਾ ਹੈ (ਕਬਰ ਕੰਜਰ ਦੀ ਉਛਾੜ ਵਾਫਤੇ ਦਾ) ਮੀਆਂ ਤੈਂ ਨੂੰ ਖਬਰ ਕਿੱਥੇ ਦੀ ਹੈ ਇਸ ਨੇ ਭਾਂਤੋਬਾ ਤੋਬਾ ਮੁਲਾਕੇ ਸਾਰਾ ਬੇਟ ਲੁੱਟ ਲਿਆ ਹੈ। ਇਹ ਦੀਆਂ ਕਸਮਾਂ ਉੱਪਰ ਨਾ ਭੁੱਲੀਂ ਇਹ ਉਨ੍ਹਾਂ ਵਿੱਚੋਂ ਹੈ ਜਿਨ੍ਹਾਂ ਦਾ ਲੋਕ ਕਹਾਲਾ ਪਾਉਂਦੇ ਹੁੰਦੇ ਹਨ (ਮਾਲ ਪਰਾਇਆ ਲੁੱਟਕੇ ਖਾਂਦੇ ਲੱਪਗੜੱਪ। ਸੂਈ ਲੱਭੀ ਦੇ ਦਿੰਦੇ ਤਾ ਗਠੜੀ ਘਾਊਘੱਪ ॥)

ਖੁਦਾਬਸਕ ਨੇ ਆਖਿਆ ਨਾ ਭਈ ਛਾਹ ਜੀ ਭਾਮਾਂ ਸਾ ਨੂੰ ਚਾਰ ਗਾਲ੍ਹਾਂ ਬੀ ਕੱਢ ਲੈ ਪਰ ਇਹ ਤੇਰੀ ਬਡੀ ਜੋਰਾਬਰੀ ਹੈ। ਨਸੀ-ਰੇ ਦੇ ਥਾਂ ਤਾ ਅਸੀਂ ਇਸ ਗੱਲ ਦਾ ਕੁਰਾਨ ਚੱਕਦੇ ਹਾਂ ਭਈ ਨਸੀ-ਰਾ ਬੇਈਮਾਨ ਨਹੀਂ। ਅੱਛਾ ਤੂੰ ਜਾਲ ਘਰ ਮੁਕਾ ਲੈਂਦਾ ਤਾ ਅੱਛੀ ਸੀ ਪਰ ਸਰਕਾਰੇ ਚੜ੍ਹਕੇ ਇਸ ਨੇ ਕੁਛ ਨਹੀਂ ਦੇਲਾ ਕਿੰਉ ਜੋ ਇਹ ਦੇ ਪਾਹ ਕੁਹੁੰ ਨਹੀਂ ॥

ਸੁਬਾਮੱਲ ਬੋਲਿਆ ਆਹੋ ਜੀ ਪਾਹ ਕੁਹੁੰ ਨਹੀਂ ਨਾਲੇ ਤੇਰੇ ਪਾਹ ਕੁਹੁੰ ਨਹੀਂ ਦੇਖੇਂਗਾ ਨਾ ਮੈਂ ਕੇਹੀਆਂ ਕੁ ਇਸ ਦੀਆਂ ਕੁੜੀਆਂ ਬਿਚਾ-ਕੇ ਲੈਂਦਾ ਹਾਂ ॥

ਇਹ ਸੁਲਕੇ ਨਸੀਰੇ ਦੇ ਨਾਲ ਲਿਆਉਲੇ ਦੇ ਸਬੱਬ ਖੁਦਾਬਸਕ ਨੂੰ ਕੁਛ ਗੁੱਸਾ ਲੱਗਾ ਅਰ ਬੋਲਿਆ ਫੋਟ ਭੜੂਆ ਅਹਿਮਕ ਕਿ-ਰਾੜ ਕੇਡਾ ਛੂਹੇ ਚੜ੍ਹਿਆ ਜਾਂਦਾ ਹੈ ਅਸੀਂ ਛਾਹੁ ਜੀ ਛਾਹੁ ਜੀ ਕਰਦੇ ਹੈਂ ਤਾਂ ਇਹ ਕੁੜੀਆਂ ਤਾਈਂ ਜਾਂਦਾ ਹੈ। ਚਲੁ ਭਲਾਮਾ-ਲਸ ਬਲੁ ਐਡਾ ਮੂੰਹ ਨਹੀਂ ਖੋਲ੍ਹੀਦਾ ਬਹੁਤਾ ਹੱਟੀ ਦਾ ਗੁਮਾਨ ਕਰਦਾ ਹੋਸੇਂਗਾ ਤਾ ਕੀਤਾ ਪਾਸੇਂਗਾ।!

ਇਹ ਸੁਲਕੇ ਸੂਬੇ ਨੇ ਜਾਲਿਆ ਜੋ ਬਧਦਾ ਹਾਂ ਤਾਂ ਹੁਲੇ ਪੰਜ ਦਸ ਮੁਸਲੇ ਕੱਠੇ ਹੋਕੇ ਪਤ ਲਾਹ ਸਿੱਟਲਗੇ ਫੇਰ ਖੱਤਰੀਬੁੱਧ ਕਰਕੇ ਬੋਲਿ-

ਆ ਨਾ ਚੌਧਰੀ ਭਗਵਤੀ ਦੀ ਸੌਂਹ ਮੈਂ ਤੈਂ ਨੂੰ ਤਾ ਨਹੀਂ ਕਹਿੰਦਾ ਤੂੰ ਐਮੇਂ ਕਿਉ ਤੱਤਾ ਹੁੰਦਾ ਹੈਂ ?

ਉਸ ਦੀ ਨਰਮੀ ਦੇਖਕੇ ਖੁਦਾਬਸਕ ਨੇ ਕਿਹਾ ਫੇਰ ਮੈਂ ਬੀ ਤਾ ਤੈ ਨੂੰ ਕੋਈ ਬੁਰੀ ਬਾਤ ਨਹੀਂ ਕਹੀ ਮੀਆਂ ਮਹਾਜਨ ਹੋਕੇ ਖੋਟੀ ਖਰੀ ਬਾਤ ਮੂੰਹ ਤੇ ਨਹੀਂ ਕੱਢੀਦੀ। ਫੇਰ ਉਸ ਗੁੱਜਰ ਨੂੰ ਕਿਹਾ ਚੱਲੁ ਨਸੀਰਿਆ ਘਰ ਚੱਲਕੇ ਅੱਜ ਹੀ ਇਸ ਦੇ ਨਬੇੜਨੇ ਦੀ ਤੌਲ ਕਰਿਜੇ॥

ਜਾਂ ਉੱਥੋਂ ਉੱਠਕੇ ਤੁਰੇ ਤਾਂ ਅੱਗੋਂ ਇੱਕ ਇਨ੍ਹਾਂ ਦਾ ਮਹਿਰਮ ਸਈ-ਅਦ ਮਿਲਿਆ। ਇਨ੍ਹੀਂ ਉਸ ਨੂੰ ਝੁਕਕੇ ਹਜਰਤ ਸਲਾਮਤ ਆ-ਖੀ। ਅਰ ਪੁੱਛਿਆ ਸਾਹ ਹੋਰੀਂ ਕਿੱਧਰੋਂ ਆਏ ਹਨ ?

ਸਾਹ ਨੇ ਕਿਹਾ ਇੱਕ ਦਵਾ ਖਰੀਦਣ ਸੈਹਰ ਆਏ ਸੇ ਪਰ ਇੱਥੇ ਦੇ ਖਤਰੀ ਬੜੇ ਬੇਈਮਾਨ ਹਨ ਦਵਾ ਅੱਛੀ ਨਹੀਂ ਰੱਖਦੇ ਸੋ ਹੁਣ ਲੁਦੇਹਾਣੇ ਤੇ ਮੁੰਗਾਮਾਂਗੇ। ਫੇਰ ਬੋਲਿਆ ਮਹਿਰ ਨਸੀਰਿਆ ਤੁਹਾ-ਡੇ ਪਿੰਡ ਪਰਸੋਂ ਅਸੀਂ ਆਪਣੇ ਸਬਰਾਤਅਲੀ ਅਰ ਬਸਾਰਤ ਅਲੀ ਨੂੰ ਭੇਜਾਂਗੇ ਕੁਛ ਪੱਠੇ ਤਾ ਕੱਠੇ ਕਰਾ ਦੇਈਓ॥

ਨਸੀਰੇ ਨੇ ਕਿਹਾ ਸਾਹ ਜੀ ਅਸੀਂ ਤਾ ਹੱਥੀਂ ਬੱਧੀ ਹਾਜਰ ਹੈਂ ਤੁਸੀਂ ਉਨ੍ਹਾਂ ਨੂੰ ਭੇਜ ਦੇਇਓ ਪੱਠੇ ਬਹੁਤ। ਜਾਂ ਦੂਜੇ ਚੌਥੇ ਦਿਨ ਉਹ ਦੋਨੋਂ ਪਿੰਡ ਗਏ ਤਾਂ ਨਸੀਰੇ ਨੇ ਸਾਰੇ ਪਿੰਡ ਅਵਾਜ ਦਿੱਤੀ ਭਈ ਲੋਕੋ ਸਾਹ ਹੋਰਾਂ ਦੇ ਸਾਹਬਜਾਦੇ ਗੱਡਾ ਲੈਕੇ ਆਏ ਹੋਏ ਹਨ ਜੇਹੀ-ਕੁ ਕਿਸੇ ਦੀ ਤੁਫੀਕ ਹੋਵੇ ਭਰੀ ਭਰੀ ਪੂਲਾ ਪੂਲਾ ਪੱਠਿਆਂ ਦਾ ਸਭ ਆਪਣੇ ਆਪਣੇ ਘਰਾਂ ਤੇ ਇਨ੍ਹਾਂ ਨੂੰ ਦੇ ਜਾਓ॥

ਇਹ ਸੁਣਕੇ ਕਿਸੇ ਨੇ ਭਰੀ ਕਿਸੇ ਨੇ ਪੂਲਾ ਕਿਨੇ ਮਗਰੀ ਕਿਨੇ ਕਲਾਵਾ ਕਿਨੇ ਟੋਕਰਾ ਕਿਨੇ ਰੁੱਗ ਪੱਠਿਆਂ ਦਾ ਸਈਅਦਜਾਦਿ-ਆਂ ਨੂੰ ਲਿਆ ਦਿੱਤਾ॥

ਜਾਂ ਸਈਅਦਜਾਦੇ ਲੈਕੇ ਤੁਰੇ ਤਾਂ ਦੋ ਤਿੰਨ ਮਰਾਸੀ ਬੀ ਪਿੰਡ

ਵਿਚ ਪੱਠੇ ਉਗਰਾਹੁਣ ਆ ਨਿਕਲੇ। ਆਉਂਦਿਆਂ ਨੇ ਹੀ ਪਹਿਲਾਂ ਪਿੰਡ ਦੇ ਲੰਬਰਦਾਰਾਂ ਨੂੰ ਇਸ ਤਰਾਂ ਦੁਆ ਦਿੱਤੀ ਕਿ ( ਅੱਲਾਖੈਰ ਅੱਲਾਖੈਰ ਦਰਗਾਹੋਂ ਪੀਰਾਂ ਦੀਆਂ ਰੱਖਾਂ ਅੱਲਾ ਚੌਧਰੀਆਂ ਦੇ ਮਨਸਬ ਬਲੰਦ ਸਰਵਰ ਸਰਦਾਰੀ ਨੂੰ ਕਾਇਮ ਰੱਖੇ ॥ )

ਇਹ ਸੁਣਕੇ ਲੰਬਰਦਾਰ ਨੇ ਕਿਹਾ ਕੀ ਕਹਿੰਦਾ ਹੈਂ ਭਈ ਮੀਰ ਗੱਲ ਕਰ ?

ਮਰਾਸੀ ਬੋਲਿਆ ਅੱਲਾ ਭਾਗ ਲਾਵੇ ਚੌਧਰੀ ਫੌਜੂ ਦਾ ਪੜੋਤਾ ਖੈਰੂ ਦਾ ਪੋਤਾ ਮਹਿਰ ਮੀਏਂਖਾਂ ਦਾ ਬੇਟਾ ਮੇਰਾ ਜਜਮਾਨ ਸਦਕਾ ਨਿਰੰਕਾਰ ਦਾ ॥

ਲੰਬਰਦਾਰ ਨੇ ਆਖਿਆ ਓਏ ਮੀਰ ਕੰਨ ਕਿਉ ਖਾਂਦਾ ਹੈਂ ਮੁਖਾਂ ਗੱਲ ਕਰ ਭਈ ਕੀ ਲੋੜੀਦਾ ਹੈ ਬਹੁਤੀਆਂ ਗੱਲਾਂ ਕਿਉ ਬਲਾਉਂਦਾ ਹੈਂ। ਹਟ ਪਰੇ ਹੋਕੇ ਖੜਾ ਹੋ ਤੇਰੇ ਢਾਂਗੇ ਅਰ ਗੁੰਡੇ ਨੂੰ ਦੇਖ ਕੇ ਮੁੰਡੇ ਡਰਨਗੇ ॥

ਮਰਾਸੀ ਨੇ ਕਿਹਾ ਅੱਛਾ ਪਰਭਾ ਫੇਰ ਮੀਰ ਦੀ ਸਬਜੀ ਲਈ ਕੁਛ ਪੱਠੇ ਦੁਆਉ ਅੱਲਾ ਸਰਦਾਰੀ ਨੂੰ ਕਾਇਮ ਰੱਖੇ ॥

ਲੰਬਰਦਾਰ ਨੇ ਕਿਹਾ ਫੇਰ ਸਿੱਧਾ ਹੋਊਂ ਕਿਉ ਨਹੀਂ ਮਰਦਾ ? ਮੁਖਤ ਦੀ ਚਿੜਚਿੜ ਲਾ ਛੱਡੀ ਹੈ। ਜਾਹ ਓਏ ਪੀਰੂ ਏਸ ਮਰਾਸੀ ਨੂੰ ਟਾਇਰ ਲਈ ਚਾਰ ਪੂਲੇ ਟਾਂਡਿਆਂ ਦੇ ਦੇ ਦਿਹ ॥

ਜਾਂ ਪੀਰੂ ਉਸ ਮਰਾਸੀ ਦੇ ਨਾਲ ਤੁਰਿਆ ਤਾਂ ਮਰਾਸੀ ਨੇ ਕਿਹਾ ਪਰਭਾ ਪੀਰ ਬਖਸ਼ਾ ਦੇਖੀਂ ਚੌਧਰੀ ਦੇ ਕਹੇ ਮੂਜਬ ਚਾਰ ਪੂਲੀਆਂ ਹੀ ਨਾ ਦੇਈਂ ਕੁਛ ਆਪਣੀ ਸਰਦਾਰੀ ਵਲ ਬੀ ਧਿਆਨ ਕਰੀਂ। ਆਂਹਾਂ ਤੂੰ ਮਹਿਰ ਨਥਲ ਦਾ ਪੋਤਾ ਹੈਂ ਕਿ ਜੋ ਸਾਡੇ ਬੁਜ਼ੁਰਗਾਂ ਨੂੰ ਖੇਤਾਂ ਦੇ ਖੇਤ ਬਖਸ ਦਿੰਦਾ ਹੁੰਦਾ ਸਾ। ਨਾਲੇ ਤੇਰੀ ਦਾਦੀ ਪਰਭਾਣੀ ਖੀਓ ਐਹੀ ਜੇਹੀ ਸਖੀ ਹੋਈ ਹੈ ਕਿ ਜਿਸ ਦੀਆਂ ਧੁੰਮਾ ਪੈ ਰਹੀਆਂ ਸੀਆਂ ॥

ਦੂਜੇ ਮਰਾਸੀ ਨੇ ਕਿਹਾ ਫੇਰ ਤੂੰ ਇਸ ਨੂੰ ਕੀ ਸਮਝਾਉਂਦਾ ਹੈਂ

ਇਹ ਸਾਡਾ ਕਦੀਮੀ ਜਜਮਾਨ ਹੈ ਸਾਡੇ ਨਾਲੋਂ ਚੰਗਾ ਇਸ ਨੂੰ ਹੋਰ ਕੌਣ ਹੈ ਕੀ ਇਹ ਨਹੀਂ ਜਾਣਦਾ ਭਈ ਘਰ ਦੇ ਮਰਾਸੀ ਹਨ ਔਰ ਕਦੀ ਕਦੀ ਆ ਨਿੱਕਲੇ ਹਨ? ਖਾਤਰਜਮਾ ਰੱਖ ਇਸ ਨੇ ਆਪ-ਣੀ ਵਲੋਂ ਘੱਟ ਨਹੀਂ ਗੁਜਾਰਨੀ। ਫੇਰ ਬੋਲਿਆ ਪਰਭਾ ਪੀਰ ਬਖਸਾ ਇਹ ਸਾਡੀ ਘੋੜੀ ਪੀਰਾਂ ਮਾਰੀ ਐਹੀ ਸਿਆਣੀ ਹੈ ਕਿ ਆਪਣੇ ਪਰਭਾਂ ਦਾ ਖੁਲਿਆੜਾ ਪਛਾਣਕੇ ਮੂੰਹ ਵਿੱਚ ਗੱਡ ਦਿੰਦੀ ਹੈ। ਅਰ ਜੇਹੇ ਸਾਡੇ ਪਰਭ ਅੱਲਾ ਦੇ ਰਜਾਏ ਹੋਏ ਹਨ ਇਸ ਨੂੰ ਕੋਈ ਕੁਛ ਨਹੀਂ ਕਹਿੰਦਾ ਭਾਮਾਂ ਕਿਤਨਾ ਖਾ ਜਾਵੇ। ਕੋਈ ਕੋਈ ਅੱਲਾ ਮਾਰਿਆ ਓਂਭੜ ਜੇ ਹਟਾ ਬੀ ਬੈਠਦਾ ਹੈ ਤਾਂ ਇਹ ਸਬ-ਜੀ ਐਹੀ ਸੁਚੇਤ ਹੈ ਉਹ ਨੂੰ ਬੁਰਕਾ ਨਾਲ ਬੱਢਕੇ ਖਾਣ ਲੱਗ ਜਾਂਦੀ ਹੈ। ਤੈਂ ਨੂੰ ਕੀ ਦਸਿਯੇ ਪਰਭਾ ਇੱਕ ਦਿਨ ਇਸ ਨੇ ਔਸ ਜੱਟਾਂ ਦੇ ਪਿੰਡ ਇੱਕ ਜੱਟ ਦੀ ਤੂੜੀ ਦੀ ਪੜ ਵਿੱਚ ਮੂੰਹ ਗੱਡ ਦਿੱਤਾ। ਇਹ ਤਾ ਪਰਭਾਂ ਗੁੱਜਰਾਂ ਡੋਗਰਾਂ ਦੇ ਪੰਠੇ ਖਾਣ ਸਿੱਖੀ ਹੋਈ ਸੀ ਕਿ ਜਿਨ੍ਹਾਂ ਨੂੰ ਕੱਖ ਲੱਖ ਬਰਾਬਰ ਹੈ ਐਤਨੇ ਨੂੰ ਪੀਰਾਂਮਾਰੇ ਇੱਕ ਜੱਟ ਨੇ ਨਿੱਕਲਕੇ ਇਸ ਦੇ ਸਲੂੰਘ ਮਾਰੇ। ਹਾਇ ਉਸ ਨੂੰ ਸਰਵਰ ਦੇ ਮੇਲੇ ਪੀਰਾਂ ਮਾਰੇ ਨੇ ਸਾਡਾ ਲਿਹਾਜ ਬੀ ਨਾ ਤੱਕਿਆ ਭਈ ਮੀਰ-ਜਾਦਿਆਂ ਦੀ ਘੋੜੀ ਹੈ। ਮੀਆਂ ਤੂੰ ਸੱਚ ਕਰਕੇ ਜਾਣੀਂ ਇਸ ਬੰਦੀ ਦਾ ਬੀ ਸਹੁਰਾ ਲੱਗਕੇ ਗਿਆ ਸਾ ਸਲੂੰਘ ਖਾਂਦੀ ਹੀ ਉਸ ਦੇ ਮੂੰਹ ਨੂੰ ਬੁਰਕ ਜਾ ਮਾਰਿਆ। ਹੁਣ ਤਾ ਜੱਟ ਹੋਰਾਂ ਦੇ ਭਾਉ ਨੂੰ ਬਣ ਗਈ। ਹੇਠਾਂ ਪਏ ਅਰੜਾਣ। ਮੀਰ ਵਾਸਤਾ ਹੈ ਨਰੰਕਾਰ ਦਾ ਮੈਂ ਨੂੰ ਛੁਡਾਓ। ਪਰਭਾ ਜਾਂ ਅਸੀਂ ਹੀ ਇਸ ਨੂੰ ਪੁਚਕਾਰਿਆ ਤਾਂ ਬਚਾਰੇ ਜੱਟ ਹੋਰਾਂ ਦੀ ਬੰਦਖਲਾਸੀ ਹੋਈ ਮਹਿਰ, ਜੱਟ ਕੀ ਜਾਣਨ ਸਾਡੀਆਂ ਅਰ ਸਾਡੀਆਂ ਘੋੜੀਆਂ ਦੀਆਂ ਕੀਮਤਾਂ ਏਹ ਤੁਹਾ ਨੂੰ ਹੀ ਅੱਲਾ ਨੇ ਤੁਫੀਕਾਂ ਦਿੱਤੀਆਂ ਹਨ ਜੋ ਮੀਰਜਾਦਿਆਂ ਦੀਆਂ ਕਦਰਾਂ ਪਾਉਂਦੇ, ਅਰ ਮੀਰ ਜੀ ਮੀਰ

ਜੀ ਕਰਦਿਆਂ ਦੇ ਮੂੰਹ ਸੁੱਕਦੇ ਹਨ। ਕਿਉਂ ਨਾ ਹੋਵੇ ਦਰਗਾਹੋਂ ਭਾਗ ਬੀ ਤਦੇ ਲੱਗੇ ਹੋਏ ਹਨ ਨਾ॥

ਪੀਰੂ ਨੇ ਆਖਿਆ ਭਈ ਮੀਰ ਤੁਹਾਡੀ ਕੌਮ ਨੂੰ ਝੂਠ ਬੋਲਕੇ ਅਰ ਆਪਣੇ ਮੂੰਹ ਆਪਣੀ ਵਡਿਆਈ ਕਰਨੇ ਦੀ ਬੜੀ ਬਾਣ ਹੁੰਦੀ ਹੈ ਅੱਲਾ ਜਾਣੇ ਤੁਹਾ ਨੂੰ ਸਰਮ ਕਿਉਂ ਨਹੀਂ ਆਉਂਦੀ?

ਮਰਾਸੀ ਨੇ ਹੋਰ ਗੱਲ ਦਾ ਤਾ ਕੁਛ ਜਵਾਬ ਨਾ ਦਿੱਤਾ ਪਰ ਬਸਰਮੀ ਦੀ ਬਾਬਤ ਇਤਨਾ ਕਿਹਾ ਕਿ ਪਰਭਾ ਜੇ ਸਰਮ ਰੱਖਿਜੇ ਤਾਂ ਖਾਇਜੇ ਕੀਹਦੇ ਘਰ। ਬਸਰਮੀ ਤਾ ਸਾਡੀ ਜਾਤ ਗੋਤ ਠਹਿਰੀ?

ਜਾਂ ਪੱਠਿਆਂ ਦੇ ਕੁੱਨੂ ਕੋਲ ਪਹੁੰਚੇ ਤਾਂ ਪੀਰੂ ਤਾ ਅਜੇ ਕੁਛ ਜਕਾਂਤਕਾਂ ਹੀ ਕਰਦਾ ਸਾ ਉਨਾਂ ਦੋਹਾਂ ਮਰਾਸੀਆਂ ਨੇ ਆਪੇ ਹੀ ਵਡੀਆਂ ਤਕੜੀਆਂ ਦੋ ਚਿੱਲੀਆਂ ਬਨਕੇ ਘੋੜੀ ਉੱਪਰ ਲੱਦਲੀਆਂ ਚਾਹੀਆਂ। ਪੀਰੂ ਨੇ ਵੇਖਕੇ ਕਿਹਾ ਤੋਬਾ ਤੋਬਾ ਓਏ ਮੀਰੋ, ਲੱਖ ਲਾਨ੍ਹਤ ਹੈ ਤੁਹਾਡੀ ਅਕਲ ਨੂੰ ਬੇਸਬਰਿਓ ਆਹ ਚਾਰ ਪੂਲੇ ਹਨ? ਲੈ ਭਈ ਕਿਨੇ ਸੱਚੋ ਆਖਿਆ ਹੈ ਭਈ ( ਡੂਮ ਮੁੰਡੇ ਰੰਨਾਂ ਤਿੰਨੋਂ ਉਜਾੜ ਦਾ ਬੰਨਾ। ) ਛੱਡੋ ਮੈਂ ਨਹੀਂ ਜਾਣ ਦੇਣੇ?

ਮਰਾਸੀ ਬੋਲੇ ਕਿਉਂ ਪਰਭਾ ਤੋਬਾ ਕਾਹਦੀ ਚਾਰ ਪੂਲੀਆਂ ਨਾ ਹੋਣਗੀਆਂ ਇੱਕ ਇੱਕ ਚਿੱਲੀ ਵਿੱਚ ਬੜੀ ਦੌੜ ਸਾਡੇ ਭੁੱਲ ਭੁਲੇਖੇ ਅੱਠ ਅੱਠ ਪੈ ਗਈਆਂ ਹੋਣਗੀਆਂ। ਸੋ ਤੂੰ ਦਰਗਾਹੋਂ ਬਡੇ ਆਦਮੀ ਦਾ ਪੁੱਤ ਪੋਤਾ ਹੋਕੇ ਕੱਖਾਂ ਦੀ ਮੁੱਠ ਦੇ ਮੂੰਹ ਕਿਉ ਲੱਗਦਾ ਹੈਂ! ਆਉ ਕੌਂਫ ਕਰ ਘਰਦਿਆਂ ਮਿਰਾਸੀਆਂ ਦਾ ਪੱਲਾ ਨਹੀਂ ਖਿੱਚੀਦਾ॥

ਪੀਰੂ ਨੇ ਕਿਹਾ ਆਹੋ ਜੀ ਪੱਲਾ ਨਹੀਂ ਖਿੱਚੀਦਾ ਮੀਆਂ ਲੰਬਰ-ਦਾਰ ਤੇ ਪਤ ਕਿਨ ਲਹਾਉਣੀ ਹੈ? ਮੈਂ ਤਾ ਇੱਕ ਤਿਲਖਾ ਜਾਣ ਨਹੀਂ ਦੇਣਾ॥

ਮਰਾਸੀਆਂ ਨੇ ਕਿਹਾ ਓਏ ਮੀਆਂ ਜਿਸ ਦੀ ਪਤ ਅੱਲਾ ਰੱਖੇ

ਉਸ ਦੀ ਕੌਲ ਲਾਹੇ? ਭਲਾ ਜੇ ਤੂੰ ਪਤ ਲਹਿਣੇ ਤੇ ਡਰਦਾ ਹੈਂ ਤਾਂ ਲੈ ਓਹ ਜਾਣੇ ਲਹਿਣੇ ਦੈਣੇ ਵਾਸਤੇ ਸਾਡੀ ਪਤ ਸਹੀ ਤੂੰ ਆਹ ਸਾਡੀ ਪਤ ਆਪਣੇ ਸਿਰ ਪਰ ਲੈ ਜੇ ਲਾਹ ਸਿੱਟੂ ਤਾਂ ਤੂੰ ਸਾਡੀ ਸਮਝ ਛੱਡੀਂ। ਇਹ ਸੁਣਕੇ ਪੀਰੂ ਦਾ ਹਾਸਾ ਨਿੱਕਲ ਗਿਆ ਅਰ ਡੂਮ ਆਪਣੀ ਘੋੜ੍ਹੀ ਲੱਦਕੇ ਰਸਤੇ ਲੱਗੇ। ਜਾਂ ਡੂਮਾਂ ਨੇ ਪੱਠੇ ਘਰ ਛੱਡੇ ਤਾਂ ਸੁਣਿਆ ਭਈ ਔਸ ਸਾਹਮਣੇ ਮਜਾਰੇ ਜੁਲਾਹਿਆਂ ਦੇ ਘਰ ਵਿਆਹੁ ਹੈ। ਹੁਣ ਦੋ ਤਿੰਨ ਮਰਾਸੀ ਕੱਠੇ ਹੋਕੇ ਜੰਞ ਮੰਗਣ ਤੁਰ ਪਏ। ਜਾਂ ਜੰਞ ਦੇ ਬੂਹੇ ਪਹੁੰਚੇ ਤਾਂ ਦੇਖਿਆ ਕਿ ਬਹੁਤਸਾਰਾ ਕੰਗਾਲਵਾਂਧਾ ਅਰ ਪਖੀਰ ਫੁਕਰਾ ਜੰਞ ਦੇ ਬੂਹੇ ਬੈਠਾ ਦੁਆਈਂ ਦੇ ਰਿਹਾ ਹੈ। ਕੋਈ ਪਖੀਰ ਕਹਿੰਦਾ ਹੈ ( ਆਉ ਜੀਓ ਨੌਸੇ ਜੀਓ ਨੌਸੇ ਜਾ ਅਲੀ ਮੱਦਤ ਕੁਛ ਪਖੀਰ ਦਾ ਨਸ਼ਾ ਪਾਣੀ ਕਰਾ ਦੇਓ ) ਕਿਸੇ ਮਲੰਗ ਪਖੀਰ ਨੇ ਅਰੜਾਕੇ ਇਹ ਗੱਲ ਆਖੀ ( ਆ ਜੋੜ੍ਹੀ ਬਰਕਰਾਰ ਦੂਤੀ ਦੁਸਮਣ ਪਾਰ ਲਿਆ ਬੇ ਏਕ ਮੁੱਠਾ ਟਕਿਆਂ ਦਾ ਮਲੰਗਸ਼ਾਹ ਕੀ ਨਜਰ ) ਕੋਈ ਬੋਲਿਆ ( ਦਮ ਮਦਾਰਸਾਹ ਬੇੜਾ ਪਾਰ ਸਖੀ ਕਾ ਮਰਤਬਾ ਬਲੰਦ ਲਿਆ ਨੌਸੇ ਕਾ ਸਿਰ-ਸੱਦਕ ) ਕੋਈ ਬੋਲਿਆ ( ਲਿਆ ਭਈ ਮੀਆਂ ਕਾਸਬੀ ਜੋੜ੍ਹੀ ਕਾ ਸਿਰ-ਸੱਦਕ ਤੁਮ ਬਸਤੇ ਭਲੇ ਪਖੀਰ ਚਲਤਾ ਭਲਾ ) ਇਤਨੇ ਨੂੰ ਉਨਾਂ ਮਰਾਸੀਆਂ ਨੇ ਬੀ ਆਪਣੇ ਢਾਂਗੇ ਆਣ ਖੜ੍ਹੇ ਕੀਤੇ। ਅਰ ਬੋਲੇ ( ਖੈਰ ਹੋਵੇ ਦਰਗਾਹੋਂ ਪੀਰਾਂ ਦੀਆਂ ਰੱਖਾਂ ਲਿਆਉ ਜੋੜ੍ਹੀ ਸਲਾਮਤ ਮਿਰਾਸੀ ਬਹੁਤ ਚਿਰ ਤੇ ਖੜ੍ਹੇ ਹਨ )॥

ਇਹ ਗੱਲਾਂ ਸੁਣਕੇ ਇੱਕ ਬੁੱਢਾ ਜਿਹਾ ਅੰਦਰੋਂ ਨਿੱਕਲਕੇ ਬੋਲਿਆ ਜਾਓ ਤਾ ਭਈ ਤੁਸੀਂ ਕੇਹੀ ਰੌਲ਼ੀ ਪਾਈ ਹੈ ਸੁਣ ਸੁਣਕੇ ਸ਼ਾਡਾ ਸਿਰ ਬੀ ਦੁਖਣ ਲਗ ਗਿਆ। ਮੀਆਂ ਪਖੀਰ ਅਰ ਮਰਾਸੀ ਬੀ ਬਥੇਰੇ ਦੇਖੇ ਹੋਣਗੇ ਪਰ ਕਲਾਮੁਜੀਦ ਦੀ ਸੌਂਹ ਤੁਹਾਡੇ ਜੇਹਾ ਕੋਈ ਨਹੀਂ ਦੇਖਿਆ। ਦੇਖੋਂ ਤਾ ਔਸ ਮਲੰਗ ਨੇ ਜੋ ਰਿੰਗਣੀ ਚੱਕੀ ਹੈ

ਭਲਾ ਇਨੀਂ ਗੱਲੀਂ ਕੁਹੁੰ ਹੱਥ ਆ ਜਾਊ? ਫੇਰ ਆਪਲੇ ਬਡੇ ਪੁੱਤ ਨੂੰ ਆਖਿਆ ਕੰਮਿਆ ਪਰੇ ਐਨ੍ਹਾਂ ਪਖੀਰਾਂ ਫ਼ੁਕਰਿਆਂ ਦੇ ਕੋਈ ਪੈਸਾਪੁਸਾ ਮੱਥੇ ਮਾਰਕੇ ਬਾਹਰ ਕੱਢ ਇਨ੍ਹਾਂ ਨੇ ਤਾ ਕੋਈ ਅਨ੍ਹੇਰ ਗਰਦੀ ਚੱਕੀ ਹੋਈ ਹੈ। ਸੌਂਹ ਰਸੂਲ ਦੀ ਮੀਆਂ ਸਾਡਾ ਸੁਲਕੇ ਸਿਰ ਬੀ ਦੁਖਲ ਲੱਗ ਗਿਆ ਹੈ॥

ਕੰਮੇ ਨੇ ਆਖਿਆ ਮੀਆਂ ਤੂੰ ਜਾਹ ਅੰਦਰ ਜਾਕੇ ਬੈਠ ਮੈਂ ਆਪੇ ਇਨ੍ਹਾਂ ਨੂੰ ਕੁਛ ਦੇ ਲੈਕੇ ਤੋਰ ਦੇਊਂ॥

ਬੁੱਢੇ ਨੇ ਕਿਹਾ ਜਾਓ ਭਈ ਮੀਆਂ ਅਗਲਾ ਪੁੱਤਵਾਲ੍ਹਾ ਏਹੋ ਹੈ ਏਸੇ ਨੂੰ ਤੁਸੀਂ ਜੋ ਆਖਲਾ ਹੋਵੇ ਸੋ ਆਖੋ ਹੋਰ ਕਿਸੀ ਨੇ ਤੁਹਾ ਨੂੰ ਫੁੱਟਾ ਬਦਾਮ ਨਹੀਂ ਦੇਲਾ। ਐਉਂ ਆਖਕੇ ਨਾਈ ਨੂੰ ਬੋਲਿਆ ਲਿਆਉ ਓਏ ਸਹੁਰੀ ਦਿਆ ਇੱਕ ਸੁਲਫਾ ਭਰ ਫੇਰ ਅਸੀਂ ਮਚਿ-ਜਤ ਨੁਆਜ ਪੜ੍ਹਨ ਜਾਲਾ ਹੈ। ਜਾਂ ਨਾਈ ਹੁੱਕੇ ਪੱਤ ਪਾਕੇ ਲਿਆਇਆ ਤਾਂ ਬੁੱਢੇ ਨੇ ਇੱਕ ਹੋਰ ਜੁਲਾਹੇ ਅੱਗੇ ਹੁੱਕਾ ਕਰਕੇ ਆਖਿਆ ਲੈ ਮੀਆਂ ਪੀਉ। ਉਸ ਨੇ ਕਿਹਾ ਨਾ ਮੀਆਂ ਤੂੰ ਹੀ ਪੀਉ। ਉਨ ਆਖਿਆ ਨਾ ਓਏ ਮੀਆਂ ਤੂੰ ਨਸੰਗ ਪੀਉ ਮੈਂ ਰਾਤੀਂ ਜੁੰਮਬ ਦੇ ਨਿਕਾਹ ਤੇ ਪਿੱਛੋਂ ਇੱਕ ਸਾਹਨਕ ਸੱਕਰ ਤਾ ਚਾਉਲ੍ਹਾਂ ਦੀ ਖਾ ਬੈਠਾ ਇਸ ਸਬੱਬ ਮੈਂ ਨੂੰ ਖੰਘ ਬਹੁਤ ਛਿੜਦੀ ਹੈ ਜਦ ਤੂੰ ਚਲਾ ਦੇਸੈਂਗਾ ਤਾਂ ਦੋ ਘੁੱਟ ਮੈਂ ਬੀ ਲੈ ਲਊਂਗਾ॥

ਵਿਆਹ ਤੇ ਪਿੱਛੋਂ ਜਾਂ ਆਪਲੇ ਪਿੰਡ ਆਏ ਤਾਂ ਉਹ ਬੁੱਢਾ ਕਾਸਮ ਸੂਸੀਆਂ ਵੇਚਲ ਫ਼ੁਲੌਰ ਗਿਆ। ਆਪਲੇ ਦਲਾਲ ਦੀ ਹੱਟੀ ਜਾਕੇ ਪਹਿਲਾਂ ਤਾ ਸਾਹਬ ਸਲਾਮਤ ਆਖੀ ਫੇਰ ਖੈਰਸੱਲਾ ਪੁੱਛੀ। ਦਲਾਲ ਨੇ ਕਿਹਾ ਮੁੱਲਾਂ ਕਾਸਮਾ ਬਹੁਤੇ ਦਿਨੀਂ ਦੇਖਿਆ ਹੈਂ ਕਿਤੇ ਗਿਆ ਹੋਇਆ ਸਾ? ਕਾਸਮ ਨੇ ਕਿਹਾ ਨਹੀਂ ਜੀ ਤੁਹਾਡੇ ਕੰਮੇ ਦੇ ਪੁੱਤ ਜੁਮਬ ਦਾ ਨਿਕਾਹ ਸਾ ਇਸ ਸਬੱਬ ਮੇਰਾ ਆਉਲਾ ਨਹੀਂ ਹੋ ਸੱਕਿਆ॥

ਦਲਾਲ ਨੇ ਆਖਿਆ ਭਲਾ ਮੁਬਾਰਖ ਹੋ ਵੇ ਮੁੱਲਾਂ ਸਾ ਨੂੰ ਵਿ-ਆਹ ਦਾ ਕੁਛ ਨਾ ਭੇਜਿਆ ਆਪੇ ਆਪ ਖਾਕੇ ਢਿੱਡ ਭਰਿਆ। ਕੁਛ ਸਾ ਨੂੰ ਬੀ ਦੇਣਾ ਸਾ॥

ਕਾਸਮ ਨੇ ਕਿਹਾ ਤੋਬਾ ਲਾਲਾ ਜੀ ਅਸੀਂ ਗਰੀਬਾਂ ਨੇ ਤੁਹਾ ਨੂੰ ਕੀ ਦੇਣਾ ਸਾ ਸਗੋਂ ਤੁਸੀਂ ਨਿਕਾਹ ਵਿੱਚ ਕੁਛ ਨੇਉਂਦਾ ਘੱਲਦੇ। ਤੁਸੀਂ ਸਾਡੀ ਉਕਾਤ ਜਾਣਦੇ ਹੀ ਹੌਂਨਾ ਅਸੀਂ ਵਿਚਾਰਿਆਂ ਨੇ ਕੇਡਾਕੁ ਵਿਆਹ ਕਰਨਾ ਸਾ ਓਹੋ ਕਰਦੇ ਹੈਂ ਓਹੋ ਖਾ ਛੋਡਦੇ ਹਾਂ। ਨਾਲੇ ਅੱਲਾ ਰੱਖੇ ਟੱਬਰ ਟੀਹਰ ਬੜਾ ਭਾਰੀ ਹੋ ਇਆ ਗੁਜਰਾਨ ਬੀ ਮੁਸਕਲ ਤੁਰਦੀ ਹੈ ਨਿਕਾਹ ਕੀ ਕਰਨਾ ਸਾ। ਤੁਸੀਂ ਉਲਟਾ ਸਾਡੇ ਹੀ ਮੰਗਦੇ ਹੌਂ ਇਹ ਤਾ ਉਹੋ ਹੋਈ ਜਿਹਾਕੁ ਕਹਾਉਤ ਹੈ (ਆਪੇ ਬਾਬੂ ਮੰਗਤੇ ਬਾਹਰ ਖੜੇ ਦਰਵੇਸ) ਦਲਾਲ ਨੇ ਕਿਹਾ ਨਾ ਕਾਸਮਾ ਡਰੀਂ ਨਾ ਅਸੀਂ ਕੁਛ ਨਹੀਂ ਮੰਗਦੇ। ਨਿਰਾ ਹੱਸਣੇ ਵਾਸਤੇ ਤੈਂ ਨੂੰ ਛੇੜਿਆ ਸਾ॥

ਕਾਸਮ ਨੇ ਕਿਹਾ ਤੋਬਾ ਜੀ ਕਾਸਮ ਨਿਆਣਾ ਹੈ? ਲਾਲਾ ਜੀ ਮੈਂ ਅੱਛੀ ਤਰਾਂ ਜਾਣਦਾ ਹਾਂ ਭਈ ਤੁਸੀਂ ਮੈਂ ਨੂੰ ਹੱਸਦੇ ਹੌਂ ਹੋਰ ਤੁਸੀਂ ਮੇ ਤੇ ਮੰਗਣਾ ਕੀ ਸਾ? ਅੱਛਾ ਲਾਲਾ ਜੀ ਹੱਸੋ ਨਸੰਗ ਹੱਸੋ (ਹੱਸਣੇ ਘਰ ਬੱਸਣੇ)॥

ਜਾਂ ਕਾਸਮ ਸੂਸੀਆਂ ਵੇਚਕੇ ਮੁੜਿਆ ਤਾਂ ਪਿੰਡ ਵਿੱਚ ਬੱਡੀ ਰੌਲੀ ਪਈ ਹੋਈ ਦੇਖਕੇ ਇੱਕ ਆਦਮੀ ਤੇ ਪੁੱਛਿਆ ਮੀਆਂ ਆਹ ਰੌਲੀ ਕੇਹੀ ਹੈ?

ਉਸ ਨੇ ਕਿਹਾ ਗੁੱਜਰਾਂ ਦੀਆਂ ਤੀਮੀਆਂ ਆਪਸਵਿੱਚੀਂ ਲੜ ਪਈਆਂ ਹਨ॥

ਕਾਸਮ ਨੇ ਕਿਹਾ ਹਾਇਲੁਹੜਾ ਕਿੱਕੁਰ?

ਉਸ ਨੇ ਕਿਹਾ ਇਹ ਤਾ ਤੂੰ ਪੁੱਛਦਾ ਫਿਰ ਪਰ ਐਤਨਾ ਸੁਣਿਆ ਹੈ ਕਿ ਕਿਨੇ ਜੀਓ ਦੀ ਟੋਕਰੀ ਚੁੱਕ ਲਈ ਸੀ ਇਸ ਕਰਕੇ ਲੜਾਈ ਹੋ ਪਈ॥

ਕਾਸਮ ਸਿੱਧਾ ਹੀ ਗੁੱਜਰਾਂ ਦੇ ਘਰ ਨੂੰ ਆਇਆ ਤਾਂ ਕੀ ਦੇਖਦਾ ਹੈ ਜੀਓ ਤਾ ਕੰਮੀ ਦੀ ਗੇੜੇ ਗੇੜੇ ਲੜਾਈ ਹੋ ਰਹੀ ਹੈ। ਜੀਓ ਕਹਿੰਦੀ ਸੀ ਹੈ ਤੇਰੇ ਖਸਮ ਨੂੰ ਖਾਂਧਾ। ਕੰਮੀ ਕਹਿੰਦੀ ਹੈ ਤੇਰੇ ਜੁਆਈ ਨੂੰ ਦਿਆਂ ਕਬਰ ਦੇ ਥੱਲੇ। ਸਾਈਂ ਪਿੱਟੀ ਸਿਰਮੁੰਨੀ ਪੁੱਤਾਂ ਪਿੱਟੀ ਭਰਾਮਾਂਪਿੱਟੀ ਖਸਮ ਨੂੰ ਖਾਣੀ ਧਰੇਲ। ਜੀਓ ਨੇ ਕਿਹਾ ਧਰੇਲ ਤੇਰੀ ਅੰਮਾ ਧਰੇਲ ਤੇਰੀ ਦਾਦੀ ਕੰਜਰੀ ਬਦਕਾਰ ਹਰਾਮ ਦੇ ਪੁੱਤ ਜਲਕੇ ਹੁਣ ਭਾਈਆਂ ਵਿਚ ਬੈਠਲੇ ਨੂੰ ਮਰਦੀ ਹੈਂ। ਹੈ ਨਕ-ਬੰਢੀਜੇ ਹੈ ਹਰਾਮਜਾਦੀ ਕੁੱਤੀਏ। ਤੇਰੇ ਪੁੱਤਾਂ ਦਾ ਕਾਲ੍ਹਜਾ ਭੁੰਨਿਆ। ਅਜੇ ਤਾ ਕੱਲ ਮੇਰੇ ਘਰ ਦਾ ਪੀਹਣਾ ਪੀਹੰਦੀ ਹੁੰਦੀ ਸੀ ਹਰਾਮੜੇ ਹੁਣ ਤੂੰ ਦੌਲਤ ਦਾ ਗੁਮਾਨ ਕਰਦੀ ਹੈਂ? ਫਿਣੁ ਏਹੋ ਜੇਹੀ ਦੌਲਤ ਨੂੰ ਨੀ ਸਰਮ ਕਰਕੇ ਬੈਠ ਕੁੱਤੀਏ ਧੀਆਂ ਤਾ ਫੁਲੌਰ ਦੇ ਬਜਾਰ ਮੂੜ੍ਹਾ ਡਾਹੀ ਬੈਠੀਆਂ ਹਨ। ਹਰਾਮਦੀਏ ਬਸ਼ਰਮੇ ਫੇਰ ਅਜੇ ਬੋਲਣੇ ਨੂੰ ਮਰਦੀ ਹੈਂ?

ਕੰਮੀ ਨੇ ਕਿਹਾ ਨੀ ਫਿੱਣੁ ਨੀ ਫਿਣੁ ਬਲਲੀਏ ਫਿੱਟੇ ਮੂੰਹ ਤੇਰੇ ਬੋਲਣੇ ਦਾ ਨੀ ਛੱਜ ਤਾ ਬੋਲੇ ਹਜਾਰ ਛੇਕਵਾਲੀ ਛਾਨਣੀ ਕੀ ਬੋਲੇ। ਬਗੈਰਤੀਏ ਤੈ ਨੂੰ ਚੇਤੇ ਨਹੀਂ ਜਦ ਮੇਰਾ ਹੀ ਖਸਮ ਤੈਂ ਨੂੰ ਠਾਣੇ ਤੇ ਛੁਡਾਕੇ ਲਿਆਇਆ ਸਾ॥

ਉਨਾਂ ਦੀਆਂ ਇਸ ਤਰਾਂ ਦੀਆਂ ਕੁਰਾਹਾਤਾਂ ਸੁਣਕੇ ਸਭ ਲੋਕ ਦੰਦਾਂ ਵਿੱਚ ਉਂਗਲੀਆਂ ਪਾਉਂਦੇ ਅਰ ਤੋਬਾ ਤੋਬਾ ਬੋਲਦੇ ਸੇ। ਇਤਨੇ ਨੂੰ ਨਸੀਰੇ ਨੇ ਜਾਕੇ ਆਖਿਆ ਓਏ ਜਾਰੋ ਤੁਸੀਂ ਐਤਨੀ ਰੱਬ ਦੀ ਪਰਿਹਾ ਬੈਠੇ ਸੁਣਦੇ ਹੋਂ ਕੋਈ ਇਨ੍ਹਾਂ ਇੱਕ ਬਾਗੀਆਂ ਨੂੰ ਸਮਝਾਉਂਦਾ ਕਿਉਂ ਨਹੀਂ?

ਉਨ੍ਹਾਂ ਆਖਿਆ ਭਈ ਮੀਆਂ ਇਹ ਕਿਸ ਦੇ ਸਮਝਾਉਣੇ ਦੀਆਂ ਹਨ। ਜੇ ਐਡਾ ਹੀ ਹੈਂ ਤਾਂ ਤੂੰ ਹੀ ਸਮਝਾ ਦੇਖ॥

ਨਸੀਰੇ ਨੇ ਕਿਹਾ ਜੀਓ ਛਿਆਬਸੇ ਤੇਰੀ ਮੱਤ ਨੂੰ ਤੈਂ ਨੂੰ ਤਾ ਮੈਂ

ਬਡੀ ਭਲੀਮਾਲੂਮ ਜਾਲਦਾ ਸਾ। ਫੇਰ ਕਿਹਾ ਪੁੱਤ ਕੰਮੀਏ ਆਉ ਤੂੰ ਹੀ ਛੇਟੋ ਬਲ ਜਾਹ ਲੜਾਈ ਕਰਨੀ ਬਡਾ ਕੈਹਰ ਹੈ॥

ਫੇਰ ਬੇਹੜੇ ਬਿਚਲੀਆਂ ਹੋਰਨਾਂ ਤੀਮੀਆਂ ਨੂੰ ਆਖਿਆ ਤੁਸੀਂ ਹੀ ਇਨਾਂ ਨੂੰ ਚੁੱਪ ਕਰਾਓ। ਇਹ ਮੁਲਕੇ ਸਾ ਬੇ ਬੱਸੇ ਬੇਗੀ ਸਰੀ ਫਜਲੋ ਕੀਮਲ ਔਘੀ ਇਹੋ ਜੇਹੀਆਂ ਪੰਜ ਸੱਤ ਗੁੱਜਰੀਆਂ ਅਰ ਫਾਜੋ ਚੂਹੜੀ ਗੌਂਸੀ ਹਾਫਾਂ ਫਾਤਾਂ ਫੈਜੋ ਖੀਓ ਜੀਮਾਂ ਐਸਾਂ ਮਿੱਨਾਂ ਵਰਗੀਆਂ ਪੰਜ ਚਾਰ ਡੋਗਰੀਆਂ ਘਰੋਂ ਨਿੱਕਲਕੇ ਉਨਾਂ ਦੇ ਪਾਸ ਆਈਆਂ ਅਰ ਬੋਲੀਆਂ ਹੈਹੈ ਨੀ ਤੁਹਾ ਨੂੰ ਪਾੜ ਪੈ ਜਾਵੇ ਤੁਸੀਂ ਤਾ ਪਿੰਡ ਚੁੱਕਲਾ ਲਿਆ ਹੈ। ਰੱਬ ਬੀ ਨੀਮਾ ਹੋਕੇ ਬਰਸਦਾ ਹੈ ਤੁਹਾ ਨੂੰ ਖੁਦਾ ਦੀ ਮਾਰ ਤੁਸੀਂ ਕੋਈ ਜੰਗ ਜਿੱਤਲਾ ਹੈ। ਚੰਦ-ਰੀਆਂ ਜਿਉਂ ਛਾਹਵੇਲੇ ਤੇ ਲੜਨ ਲੱਗੀਆਂ ਹਨ ਉੱਪਰੋਂ ਨਿਮਾਸ਼ਾਮ ਕੌਲ ਵੇਲਾ ਆਇਆ ਮੁੜਕੇ ਚੁੱਪ ਨਹੀਂ ਹੋਈਆਂ। ਐਉਂ ਕਹਿਕੇ ਦੋਹਾਂ ਦੀ ਬਾਂਹ ਫੜਕੇ ਹੇਠ ਲੈ ਆਈਆਂ॥

ਜਾਂ ਦੂਜਾ ਦਿਨ ਹੋਇਆ ਤਾਂ ਪੰਜ ਦਸ ਪਹਾੜੀਏ ਮਨੁੱਖ ਅਰ ਤੀਮੀਆਂ ਗੱਲਾਂ ਵਿੱਚ ਅਸਤਾਂ ਦੀਆਂ ਗੁਥਲੀਆਂ ਪਾਈ ਇਨਾਂ ਦੇ ਪਿੰਡ ਆਕੇ ਪੁੱਛਲ ਲੱਗੇ। ਭਲਿਆ ਅਸਾਂ ਕੀ ਫੁਲੌਰ ਦਾ ਰਾਹ ਦੱਸੀ ਦੇਲਾ ਕਿ ਕੀਹਾਂ ਜਾਂਦਾ ਹੈ?

ਉਨੀਂ ਮੁਸਲਮਾਨੀਂ ਰਾਹ ਦੱਸਕੇ ਪੁੱਛਿਆ ਭਈ ਲੋਕੋ ਤੁਸੀਂ ਕਿਹੜੇ ਮੁਲਖ ਦੇ ਹੋ ਅਰ ਕਿੱਥੇ ਚੱਲੇ ਹੋ?

ਤਿਨੀਂ ਗਲਾਇਆ ਤਾ ਜੀ ਅਸਾਂ ਕਾਂਗੜੇ ਦੇ ਗਿਰਦੇ ਦੇ ਪਹਾ-ੜਿਯੇ ਹਾਂ ਗੰਗਾ ਜੀ ਪਹੁੰਚਲੇ ਦੀ ਖਾਤਰ ਪਹਿਲਾਂ ਅਸਾਂ ਰਾਹੋਂ ਦੇ ਸੈਹਰ ਲੱਥੇ ਸਾਂ ਹੁਣ ਫੁਲੌਰ ਤੇ ਰੇਲਾ ਪੁਰ ਚੜ੍ਹੀਕੇ ਜਾਂਹਗੇ॥

ਜਾਂ ਫੁਲੌਰ ਆਈਕੇ ਸਤਲੁਜੇ ਵਖੀਂ ਪਿੰਡ ਭਰਾਉਲ ਚੱਲੇ ਤਾਂ ਰਾਹੇ ਵਿਚ ਕਿਲਾ ਕੀਂ ਦਿੱਖੀਕੇ ਕੋਈ ਬੋਲਾ ਕਰਦਾ ਸਾ। ਦੇਖਿਆਂ ਵੇ ਬਹਾਦਰੂ ਕਿਲਾ ਮਤਾ ਸੋਹਲਾ ਹੈ। ਕੋਈ ਬੋਲਾ ਕਰਦਾ ਸਾ

ਕਾਸਮ ਸਿੱਧਾ ਹੀ ਗੁੱਜਰਾਂ ਦੇ ਘਰ ਨੂੰ ਆਇਆ ਤਾਂ ਕੀ ਦੇਖਦਾ ਹੈ ਜੀਓ ਤਾ ਕੰਮੀ ਦੀ ਗੇੜੇ ਗੇੜੇ ਲੜਾਈ ਹੋ ਰਹੀ ਹੈ। ਜੀਓ ਕਹਿੰਦੀ ਸੀ ਹੈ ਤੇਰੇ ਖਸਮ ਨੂੰ ਖਾਂਦਾ। ਕੰਮੀ ਕਹਿੰਦੀ ਹੈ ਤੇਰੇ ਜੁਆਈ ਨੂੰ ਦਿਆਂ ਕਬਰ ਦੇ ਥੱਲੇ। ਸਾਈਂ ਪਿੱਟੀ ਸਿਰਮੁੰਨੀ ਪੁੱਤਾਂ ਪਿੱਟੀ ਭਰਾਮਾਂ ਪਿੱਟੀ ਖਸਮ ਨੂੰ ਖਾਲੀ ਧਰੇਲ। ਜੀਓ ਨੇ ਕਿਹਾ ਧਰੇਲ ਤੇਰੀ ਅੰਮਾ ਧਰੇਲ ਤੇਰੀ ਦਾਦੀ ਕੰਜਰੀ ਬਦਕਾਰ ਹਰਾਮ ਦੇ ਪੁੰਤ ਜਲਕੇ ਹੁਨ ਭਾਈਆਂ ਵਿੱਚ ਬੈਠਲੇ ਨੂੰ ਮਰਦੀ ਹੈਂ। ਹੈ ਨਕ-ਬੱਢੀਜੇ ਹੈ ਹਰਾਮਜ਼ਾਦੀ ਕੁੱਤੀਏ। ਤੇਰੇ ਪੁੱਤਾਂ ਦਾ ਕਾਲ੍ਜਾ ਭੁੰਨਿਆ। ਅਜੇ ਤਾ ਕੱਲ ਮੇਰੇ ਘਰ ਦਾ ਪੀਹਣਾ ਪੀਹੰਦੀ ਹੁੰਦੀ ਸੀ ਹਰਾਮਜ਼ੇ ਹੁਨ ਤੂੰ ਦੋਲਤ ਦਾ ਗੁਮਾਨ ਕਰਦੀ ਹੈਂ? ਫਿੱਟੂ ਏਹੋ ਜੇਹੀ ਦੌਲਤ ਨੂੰ ਨੀ ਸ਼ਰਮ ਕਰਕੇ ਬੈਠ ਕੁੱਤੀਏ ਧੀਆਂ ਤਾ ਫੁਲੌਰ ਦੇ ਬਜਾਰ ਮੂੜ੍ਹਾ ਡਾਹੀ ਬੈਠੀਆਂ ਹਨ। ਹਰਾਮਦੀਏ ਬਸ਼ਰਮੇ ਫੇਰ ਅਜੇ ਬੋਲਲੇ ਨੂੰ ਮਰਦੀ ਹੈਂ?

ਕੰਮੀ ਨੇ ਕਿਹਾ ਨੀ ਫਿੱਟੂ ਨੀ ਫਿਟੂ ਬਲਲੀਏ ਫਿੱਟੇ ਮੂੰਹ ਤੇਰੇ ਬੋਲਲੇ ਦਾ ਨੀ ਛੱਜ ਤਾ ਬੋਲੇ ਹਜਾਰ ਛੇਕਵਾਲੀ ਛਾਨਣੀ ਕੀ ਬੋਲੇ। ਬਗੈਰਤੀਏ ਤੈ ਨੂੰ ਚੇਤੇ ਨਹੀਂ ਜਦ ਮੇਰਾ ਹੀ ਖਸਮ ਤੈਂ ਨੂੰ ਠਾਣੇ ਤੇ ਛਡਾਕੇ ਲਿਆਇਆ ਸਾ॥

ਉਨਾਂ ਦੀਆਂ ਇਸ ਤਰਾਂ ਦੀਆਂ ਕੁਰਾਹਾਤਾਂ ਸੁਣਕੇ ਸਭ ਲੋਕ ਦੰਦਾਂ ਵਿੱਚ ਉਂਗਲੀਆਂ ਪਾਉਂਦੇ ਅਰ ਤੋਬਾ ਤੋਬਾ ਬੋਲਦੇ ਸੇ। ਇਤਨੇ ਨੂੰ ਨਸੀਰੇ ਨੇ ਜਾਕੇ ਆਖਿਆ ਓਏ ਜਾਰੋ ਤੁਸੀਂ ਐਤਨੀ ਰੱਬ ਦੀ ਪਰਿਹਾ ਬੈਠੇ ਸੁਣਦੇ ਹੋਂ ਕੋਈ ਇਨਾਂ ਇੱਕ ਬਾਗੀਆਂ ਨੂੰ ਸਮਝਾਉਂਦਾ ਕਿਉਂ ਨਹੀਂ?

ਉਨਾਂ ਆਖਿਆ ਭਈ ਮੀਆਂ ਇਹ ਕਿਸ ਦੇ ਸਮਝਾਉਣੇ ਦੀਆਂ ਹਨ। ਜੇ ਐਡਾ ਹੀ ਹੈਂ ਤਾਂ ਤੂੰ ਹੀ ਸਮਝਾ ਦੇਖ॥

ਨਸੀਰੇ ਨੇ ਕਿਹਾ ਜੀਓ ਛਿਆਬਸੇ ਤੇਰੀ ਮੱਤ ਨੂੰ ਤੈਂ ਨੂੰ ਤਾ ਮੈਂ

ਬਡੀ ਭਲੀਮਾਲਸ ਜਾਲਦਾ ਸਾ। ਫੇਰ ਕਿਹਾ ਪੁੱਤ ਕੰਮੀਏ ਆਉ ਤੂੰ ਹੀ ਛੋਟੀ ਬਲ ਜਾਹ ਲੜਾਈ ਕਰਨੀ ਬੜਾ ਕੈਹਰ ਹੈ॥

ਫੇਰ ਬੇਹੜੇ ਬਿਚਲੀਆਂ ਹੋਰਨਾਂ ਤੀਮੀਆਂ ਨੂੰ ਆਖਿਆ ਤੁਸੀਂ ਹੀ ਇਨਾਂ ਨੂੰ ਚੁੱਪ ਕਰਾਓ। ਇਹ ਸੁਲਕੇ ਸਾ ਬੇ ਬੱਸੇ ਬੇਗੀ ਸਗੀ ਫਜਲੋ ਕੀਮਲ ਐਂਘੀ ਇਹੋ ਜੇਹੀਆਂ ਪੰਜ ਸੱਤ ਗੁੱਜਰੀਆਂ ਅਰ ਫਾਜੇ ਚੂਹੜੀ ਗੈਂਸੀ ਹਾਫਾਂ ਫਾਤਾਂ ਫੈਜੋ ਖੀਓ ਜੀਮਾਂ ਐਸਾਂ ਮਿੰਨਾਂ ਵਰਗੀਆਂ ਪੰਜ ਚਾਰ ਡੋਗਰੀਆਂ ਘਰੋਂ ਨਿਕਲਕੇ ਉਨਾਂ ਦੇ ਪਾਸ ਆਈਆਂ ਅਰ ਬੋਲੀਆਂ ਹੈਹੈ ਨੀ ਤੁਹਾ ਨੂੰ ਪਾੜ ਪੈ ਜਾਵੇ ਤੁਸੀਂ ਤਾ ਪਿੰਡ ਚੁੱਕਲਾ ਲਿਆ ਹੈ। ਰੱਬ ਬੀ ਨੀਮਾ ਹੋਕੇ ਬਰਸਦਾ ਹੈ ਤੁਹਾ ਨੂੰ ਖੁਦਾ ਦੀ ਮਾਰ ਤੁਸੀਂ ਕੋਈ ਜੰਗ ਜਿੱਤਲਾ ਹੈ। ਚੰਦ-ਰੀਆਂ ਜਿਉਂ ਛਾਹਬੇਲੇ ਤੇ ਲੜਨ ਲੱਗੀਆਂ ਹਨ ਉੱਪਰੋਂ ਨਿਮਾਸ਼ਾਮ ਕੋਲ ਬੇਲਾ ਆਇਆ ਮੁੜਕੇ ਚੁੱਪ ਨਹੀਂ ਹੋਈਆਂ। ਐਉਂ ਕਹਿਕੇ ਦੋਹਾਂ ਦੀ ਬਾਂਹ ਫੜਕੇ ਹੇਠ ਲੈ ਆਈਆਂ॥

ਜਾਂ ਦੂਜਾ ਦਿਨ ਹੋਇਆ ਤਾਂ ਪੰਜ ਦਸ ਪਹਾੜੀਏ ਮਨੁੱਖ ਅਰ ਤੀਮੀਆਂ ਗੱਲਾਂ ਵਿੱਚ ਅਸਤਾਂ ਦੀਆਂ ਗੁਥਲੀਆਂ ਪਾਈ ਇਨਾਂ ਦੇ ਪਿੰਡ ਆਕੇ ਪੁੱਛਲ ਲੱਗੇ। ਭਲਿਆ ਅਸਾਂ ਕੀ ਫੁਲੌਰ ਦਾ ਰਾਹ ਦੱਸੀ ਦੇਲਾ ਕਿ ਕੀਹਾਂ ਜਾਂਦਾ ਹੈ?

ਉਨੀਂ ਮੁਸਲਮਾਨੀਂ ਰਾਹ ਦੱਸਕੇ ਪੁੱਛਿਆ ਭਈ ਲੋਕੋ ਤੁਸੀਂ ਕਿਹੜੇ ਮੁਲਖ ਦੇ ਹੋ ਅਰ ਕਿੱਥੇ ਚੱਲੇ ਹੋ?

ਤਿਨੀਂ ਗਲਾਇਆ ਤਾ ਜੀ ਅਸਾਂ ਕਾਂਗੜੇ ਦੇ ਗਿਰਦੇ ਦੇ ਪਹਾ-ੜਿਜੇ ਹਾਂ ਗੰਗਾ ਜੀ ਪਹੁੰਚਲੇ ਦੀ ਖਾਤਰ ਪਹਿਲਾਂ ਅਸਾਂ ਰਾਹੋਂ ਦੇ ਸੈਹਰ ਲੱਥੇ ਸਾਂ ਹੁਲ ਫੁਲੌਰ ਤੇ ਰੇਲਾ ਪੁਰ ਚੜ੍ਹੀਕੇ ਜਾਂਹਗੇ॥

ਜਾਂ ਫੁਲੌਰ ਆਈਕੇ ਸਤਲੁਜੇ ਵਖੀਂ ਪਿੰਡ ਭਰਾਉਲ ਚੱਲੇ ਤਾਂ ਰਾਹੇ ਵਿੱਚ ਕਿਲਾ ਕੀਂ ਦਿੱਖੀਕੇ ਕੋਈ ਬੋਲਾ ਕਰਦਾ ਸਾ। ਦੇਖਿਆਂ ਬੇ ਬਹਾਦਰੂ ਕਿਲਾ ਮਤਾ ਸੋਹਲਾ ਹੈ। ਕੋਈ ਬੋਲਾ ਕਰਦਾ ਸਾ

ਵਿੱਖਿਆ ਚੇ ਗੇਰੂਆ ਕਿਲਾ ਵਖੀਂ। ਕਿਸੇ ਗਲਾਇਆ ਅਚੇ ਤਿੱਖੂਆ ਸੋਆ ਕਿਲਾ ਵਖੀਂ ਨਿਹਾਲ਼ਿਆਂ ਕੇਡਾ ਅੱਛਾ ਬਲਾਇਆ ਹੈ॥

ਤਿਨ੍ਹਾਂ ਵਿੱਚੋਂ ਇੱਕ ਬੋਲਿਆ ਅਚੇ ਤੁਸਾਂ ਕੀਹਾਂ ਗਲਾਂਦੇ ਹੋ ਇਹ ਕਿਲਾ ਤਾ ਮਹਾਰਾਜੇ ਰਣਜੀਤਸਿੰਘਾ ਬਲਵਾਇਆ ਹੈ ਪਹਿਲਾਂ ਤਾ ਸਰਾਇ ਹੁੰਦੀ ਸੀ। ਅਸਾਂ ਕਈ ਵਾਰ ਦਿਖਾ ਕਰਦੇ ਸੇ ਰਣਜੀਤਸਿੰਘਾ ਦੇ ਵੇਲ਼ੇ ਇੱਥੂੰ ਮਤੀ ਛਾਉਲੀ ਹੁੰਦੀ ਸੀ। ਹੁਣ ਤਾ ਇਨ੍ਹਾਂ ਅੰਗਰੇਜਾਂ ਦਾ ਰਾਜ ਹੋਲ਼ੇ ਕਰਕੇ ਛਾਉਲੀ ਜਲੰਧਰਾ ਦੇ ਸੈਹਰ ਰਹਿਆ ਕਰਦੀ ਹੈ ਅਤੇ ਥੁਹੜੇ ਜਿਹੇ ਸਿਪਾਹੀ ਇੱਥੂੰ ਰਹਾ ਕਰਦੇ ਹਨ॥

ਇਕ ਨੇ ਉਨ੍ਹਾਂ ਵਿੱਚੋਂ ਉਸ ਤੇ ਪੁੱਛਿਆ ਅਚੇ ਜੁਆਹਰੂ ਤੁਸਾਂ ਤੇ ਪਲ਼ਤਲਾਂ ਵਿਚ ਮਤੀ ਚਾਕਰੀ ਕੀਤੀ ਹੋਈ ਹੈ ਅਰ ਬਹੁਤ ਗੱਲਾਂ ਉਨ੍ਹਾਂ ਦੀਆਂ ਜਾਲਾ ਕਰਦੇ ਹੋ ਅਸਾਂ ਕੀ ਇਹ ਤੇ ਸਿਖਾਈ ਛੱਡ ਏਹ ਲੋਕ ਕੁਸੂ ਪੀਰ ਪਖੀਰ ਅਰ ਦੇਵੀ ਦੇਉ ਦੀ ਮਾਨਤਾ ਕਿੰਉ ਨਹੀਂ ਕਰਾ ਕਰਦੇ?

ਉਸ ਆਖਿਆ ਅਸਾਂ ਕਜੋ ਉਨ੍ਹਾਂ ਥੀਂ ਇਹ ਗੱਲ ਪੁੱਛੀ ਹੈ ਕਿ ਜੀ ਤੁਸਾਂ ਮਾਨਤਾ ਕਿੰਉ ਨਹੀਂ ਕਰਦੇ।

ਉਸ ਆਖਿਆ ਭਲਿਆ ਜਾਂ ਅਸੀਂ ਇਸ ਫੁਲੋਰਾ ਤੇ ਬਾਹਰ ਨਿੱਕਲ਼ੇ ਤਾਂ ਇੱਕ ਸਿਆਲਾ ਜੇਹਾ ਮਾਹਲੂ ਅਸਾਂ ਕੀ ਮਿਲਿਆ। ਉਸ ਨਾਲ਼ ਜੋ ਕੁਛ ਗੱਲਾਂ ਚੱਲੀਆਂ ਤਾ ਉਸ ਆਖਿਆ ਇਸ ਕਿਲਾ ਵਿੱਚ ਇੱਕ ਪਖੀਰ ਦੀ ਜਾਗਾ ਹੈ ਪਰ ਹੁਣ ਅੰਗਰੇਜਾਂ ਉਸ ਦੀ ਮਾਨਤਾ ਛੁਡਾਈ ਦਿੱਤੀ ਹੈ॥

ਉਸ ਆਖਿਆ ਅਚੇ ਭਲਿਆ ਇਹ ਪਖੀਰ ਤਾ ਕੀ ਜਾਲ਼ਿਜੇ ਕੇਲ ਸਾ ਇਨ੍ਹਾਂ ਕਾਂਗੜੇ ਦੇ ਕਿਲਾ ਵਿੱਚ ਦੇਵੀਮਾਤਾ ਦਾ ਤੇਲ ਬੰਦ ਕਰਾ ਛੱਡਿਆ ਹੈ। ਭਲਿਆ ਇਹ ਰਾਜਾ ਹੈ ਅਤੇ ਰਾਜੇ ਨਿਹ-

ਕਲੰਕ ਹੁੰਦੇ ਹਨ ਦੇਵੀ ਦੇਉ ਸੱਭੇ ਅਸਾਂ ਗਰੀਬਾਂ ਕੀ ਡਰਾਇਆ ਕਰਦੇ ਹਨ॥

ਇੱਕ ਉਨਾਂ ਵਿੱਚੋਂ ਬੋਲਿਆ ਭਾਇਉ ਇਹ ਕਿਲਾ ਤੇ ਮਤਾ ਛੈਲ ਹੈ ਜੇ ਤੁਸਾਂ ਗਲਾਮੇ ਤਾਂ ਅਸੀਂ ਪੰਜ ਸੱਤ ਗੱਭਰੂ ਰਲੀਕੇ ਅੰਦਰ ਤੇ ਦਿੱਖੀ ਆਇਜੇ?

ਭਾਊਏ ਗਲਾਇਆ ਨਾ ਓ ਮੋਇਓ ਤੁਸਾਂ ਅੰਦਰ ਕਜੇ ਜਾਲਾ ਹੈ ਬਾਹਰੀ ਤੇ ਦਿੱਖੀ ਲਵੇ। ਮੋਇਓ ਅੱਖਾਂ ਪੱਟੀਕੇ ਨਿਹਾਲੋ ਤਾ ਅਹੁ ਜੇਹੜਾ ਸਿਪਾਹੀ ਦਰਾ ਪੁਰ ਪਹਿਰਾ ਦਿੱਤਾ ਕਰਦਾ ਹੈ ਤੁਸਾਂ ਕੀ ਅੰਦਰ ਕੀਹਾਂ ਜਾਲੀ ਦੇਹਗਾ?

ਤਿਨੀਂ ਗਲਾਇਆ ਭਾਉ ਤੁਸਾਂ ਹੌਲੂਏ ਹੌਲੂਏ ਜਾਇਆਂ ਅਸਾਂ ਸਿਪਾਹੀਆ ਤੇ ਪੁੱਛੀਕੇ ਅੰਦਰੋਂ ਦਿੱਖੀਕੇ ਆਂਘੜੇ॥

ਇਨੀਂ ਆਕੇ ਸਿਪਾਹੀਆ ਤੇ ਪੁੱਛਿਆ ਤਾਂ ਉਹ ਬੀ ਪਹਾੜੀਆ ਹੀ ਨਿੱਕਲੀ ਪਿਆ। ਉਸ ਦੀ ਬੋਲੀ ਸੁਣੀਕੇ ਜਾਣ ਲਿਆ ਭਈ ਇਹ ਅਸਾਡੇ ਦੇਸੇ ਦਾ ਮਾਹਲੂ ਹੈ। ਉਸ ਇਨਾਂ ਨੂੰ ਆਪਣਾ ਘਰ ਨੂਰਪੁਰਾ ਦੇ ਇਲਾਕੇ ਦੱਸੀਕੇ ਗਲਾਇਆ ਭਾਊ ਤੁਸਾਂ ਤੇ ਸਾਡੇ ਘਰੇ ਦੇ ਨਿੱਕਲੀ ਆਏ ਜਾਓ ਨਸੰਗ ਦਿੱਖੀ ਆਓ। ਫੇਰ ਇੱਕ ਹੋਰ ਸਿਪਾਹੀ ਨੂੰ ਗਲਾਇਆ ਅਬੇ ਬਲਭੱਦਰੂ ਇਨਾਂ ਮਾਹ-ਲੂਆਂ ਜੋ ਅੰਦਰ ਲਜਾਈਕੇ ਕਿਲਾ ਦਿਖਾਲ ਦੇਆਂ ਏਹ ਆਪਣੇ ਪਹਾੜਾ ਤੇ ਆਇਆ ਕਰਦੇ ਹਨ॥

ਅੰਦਰ ਜਾਈਕੇ ਜਾਂ ਕਿਲਾ ਨਿਹਾਲਿਆ ਤਾ ਬੋਲੇ ਭਾਊਆ ਉਨੀਂ ਸਿੱਖੀਂ ਮਾਂਖੁੱਚੀ ਦਿਆਂ ਜੱਟਾਂ ਮਤੀ ਲੂਣ ਹਰਾਮੀ ਕੀਤੀ ਜੋ ਇਸ ਕਿਲੇ ਜੋ ਛੱਡੀਕੇ ਬਾਹਰ ਹੋ ਗਏ। ਕੋਈ ਅਸਾਂ ਬਾਲ ਰਜਪੂਤ-ਬੱਚਾ ਹੁੰਦਾ ਅੰਦਰੇ ਬੱਢੀ ਟੁੱਕੀਕੇ ਮਰੀ ਜਾਂਦਾ ਕਨੇ ਵਿੱਸਖਾਈ ਮਰਦਾ ਪਰ ਬਾਹਰ ਪੈਰ ਨਾ ਪਾਉਂਦਾ! ਭਾਊ ਫੁਲੋਰਾ ਦਾ ਕਿਲਾ ਸੁਣਾ ਕਰਦੇ ਸੇ ਅੱਜ ਗੰਗਾ ਮਾਈ ਦਿਖਾਲ ਬੀ ਛੱਡਿਆ ਹੈ॥

ਬਲਭੱਦਰੂ ਨੇ ਪੁੱਛਿਆ ਤੁਸਾਂ ਕਿਤਨੇਕੁ ਮਾਹਲੂ ਥੀਂਗਾ ਜੋ ਤੁਰੇ ਜਾਂਦੇ ਹੋਂ। ਕੋਈ ਅਸਾੜੇ ਪਲਮਾ ਦੇ ਦੇਸੇ ਤੇ ਬੀ ਤੁਹਾੜੇ ਕਨੇ ਹੈ?

ਉਨੀਂ ਗਲਾਇਆ ਤਾਂ ਜੀ ਮਾਹਲੂ ਤਾ ਅਸਾਂ ਬਾਲ ਪਹਾੜਾ ਤੇ ਮਤੇ ਤੁਰੇ ਸੇ ਪਰ ਮਤੇ ਲੋਕ ਰਾਹੋਂਆਂ ਤੇ ਚਲੇ ਗਏ। ਅਸਾਂ ਜੋ ਰੇਲਾ ਪਰ ਚੜ੍ਹੀਕੇ ਜਾਣਾ ਹੈ ਇਸ ਮਾਰੇ ਇੱਥੁੰ ਆਈ ਨਿੱਕਲੇ ਹੈਂ। ਸੋ ਹੁਣ ਤਾ ਅਸਾਂ ਸਤਲੁਜਾ ਦੇ ਅਸਨਾਨ ਜੋ ਲਗੇ ਜਾਂਦੇ ਹਾਂ ਸੰਝਾ ਜੋ ਰੇਲਾ ਪੁਰ ਚੜ੍ਹਗੇ॥

ਬਲਭੱਦਰੂ ਨੇ ਗਲਾਇਆ ਅੱਛਾ ਅਸਾਂ ਬੀ ਝੀਏ ਪਹਿਰ ਤੁਸਾਂ ਬਾਲ ਆਂਘੜੇ। ਇਹ ਗਲਾਈਕੇ ਬਾਹਰ ਲਈ ਆਈਆ। ਅਰ ਉਸ ਪਹਰੇਵਾਲੇ ਸਿਪਾਹੀਆ ਜੋ ਗਲਾਇਆ ਭਲਿਆ ਏਹ ਤਾ ਆਪਣੇ ਮੁਲਖਾ ਦੇ ਲੋਕ ਹਨ!

ਪਹਿਰੇਵਾਲੇ ਨੇ ਗਲਾਇਆ ਹੋਰ ਦਿੱਖੀ ਲੈਂਦੇ। ਕਨੇ ਨਾਲੇ ਕੋਈ ਅਸਾਂ ਜੋਗ ਟਹਿਲ ਗਲਾਈ ਦਿੰਦੇ। ਸਭੱਵਾਂ ਦੇ ਮੇਲੇ ਹਨ। ਕਦ ਕਦ ਕੋਟ ਗਰਾਈਂ ਆਉਲ।

ਉਨੀਂ ਆਖਿਆ ਤਾਂ ਜੀ ਸਭ ਤੁਹਾੜੀ ਦਯਾ ਹੈ ਇਸ ਤੇ ਪਰੇ ਹੋਰ ਟਹਿਲਟਕੋਰ ਕੀ ਹੁੰਦੀ ਹੈ ਤੁਸਾਂ ਜੋ ਮਿਲੀਕੇ ਅਰ ਦਿੱਖੀਕੇ ਮਨ ਐਹਾ ਹਰਿਆ ਹੋਈ ਗਿਆ ਜਿੱਹੁਰ ਆਪਣਾ ਸਾਰਾ ਦੇਸ ਮਿਲੀ ਪੈਂਦਾ ਹੁੰਦਾ ਹੈ। ਅੱਛਾ ਪੈਰੀਪੈ ਹੁਣ ਅਸਨਾਨ ਜੋ ਜਾਂਘੜੇ।

ਸਿਪਾਹੀਆ ਨੇ ਪੈਰੀਪੈ ਦਾ ਜਵਾਬ ਰਾਜੀਰਹੁ ਦੇਈਕੇ ਜੋ ਵੱਡੇ ਸੇ ਉਨ੍ਹਾਂ ਜੋ ਆਪ ਪੈਰੀਪੈ ਗਲਾਇਆ। ਅਤੇ ਓਹ ਸਭ ਹੱਸਦੇ ਖੇਲਦੇ ਤੁਰੀ ਪਏ। ਨੱਦੀ ਪੁਰ ਜਾਈਕੇ ਸਾਰੀ ਗੱਲਾ ਸੱਥੇ ਦਿਆਂ ਮਾਹਲੂਆਂ ਜੋ ਸੁਣਾਈ ਤਾਂ ਓਹ ਪਹਾੜੀਆਂ ਦਾ ਮਿਲ ਪੈਣਾ ਸੁਣੀਕੇ ਬੋਲੇ ਭਾਊਆ ਆਪਣੇ ਮੁਲਖਾ ਦਾ ਇਹੋ ਚੱਜੁ

ਹੁੰਦਾ ਹੈ ਜਿਥੂੰ ਕੋਈ ਮਿਲੀ ਪਵੇ ਤਿਥੂੰ ਹੀ ਬਿਲਾਉਲ ਹੋ ਜਾਂਦੀ ਹੈ। ਅਰ ਆਪਲੇ ਮੁਲਖਾ ਦੇ ਮਾਹਲੂ ਜੋ ਦਿੱਖੀਕੇ ਮਨ ਰਾਜੀ ਮਤਾ ਹੋ ਜਾਂਦਾ ਹੈ। ਤਦੇ ਕਿਸੇ ਗੁਲ੍ਹੀਏ ਗਲਾਇਆ ਹੈ ਕਿ ਆਪ-ਲੇ ਮੁਲਖਾ ਦਾ ਕੰਡਾ ਅਤੇ ਪਰਾਏ ਮੁਲਖਾ ਦਾ ਫੁੱਲ ਇੱਕ ਬਰਾਬਰ ਹੁੰਦੇ ਹਨ॥

ਜਾਂ ਠਾਉਲ ਲੱਗੇ ਤਾਂ ਕਿਸੇ ਪਖਲੇ ਮਾਹਲੂਏ ਨੇ ਉਨਾਂ ਕੀ ਪੁੱਛਿਆ ਭਾਊਆ ਤੁਹਾਡੇ ਗਲ਼ ਵਿੱਚ ਇਹ ਚਾਂਦੀ ਦੀ ਛੋਟੀ ਜੇਹੀ ਤਾਰ ਕਿਆ ਬਨੀ ਹੋਈ ਹੈ?

ਉਨੀਂ ਆਖਿਆ ਤਾਂ ਜੀ ਇਹ ਸਿੱਧਾ ਦੀ ਸਿੰਙੀ ਹੋਆ ਕਰਦੀ ਅਤੇ ਸਾੜ੍ਹੇ ਮੁਲਖਾ ਦੇ ਸਭੇ ਲੋਕ ਇਸ ਜੋ ਗਲਾ ਵਿੱਚ ਰੱਖਾ ਕਰਦੇ ਹਨ॥

ਉਸ ਪਖਲੇ ਨੇ ਪੁੱਛਿਆ ਉਹ ਸਿੱਧ ਕੌਣ ਥਾ? ਪਹਾੜੀਆਂ ਨੇ ਗਲਾਇਆ ਤਾਂ ਜੀ ਅਸੀਂ ਆਪਣਿਆਂ ਬਡਾਰੂਆਂ ਤੇ ਸੁਣਾ ਕਰਦੇ ਹਾਂ ਉਹ ਸਿੱਧ ਬਾਲਕਨਾਥ ਜੋਗੀ ਥਾ॥

ਤਿਨ ਗਲਾਇਆ ਜੇ ਤੁਸੀਂ ਸਿੰਙੀ ਗਲ਼ ਵਿੱਚ ਨਾ ਪਾਓ ਤਾਂ ਕਿਆ ਹੋਈ ਜਾਵੇ?

ਪਹਾੜ੍ਹਿਏ ਬੋਲੇ ਭਲਿਆ ਨਾ ਕਿੱਹੂਰ ਪਾਇਏ ਅਸਾੜ੍ਹੇ ਜੰਮੇ ਸਿੱਧਾ ਦੀ ਕਾਰ ਜੋ ਠਹਿਰੀ। ਕਨੇ ਜੇ ਨਾ ਪਾਇਏ ਤਾਂ ਚੋਟ ਕਰੇ। ਉਹ ਬਡਾ ਭਾਰੀ ਕਰੜਾ ਸਿੱਧ ਹੈ ਕਨੇ ਸਾਰਾ ਪਹਾੜ ਉਸ ਤੇ ਥਰਥਰ ਕੰਬਾ ਕਰਦਾ ਹੈ। ਗੁੱਗਾ ਅਰ ਸਿੱਧ ਅਰ ਦੇਵੀ ਅਰ ਦੇਊ ਏਹ ਸਾੜ੍ਹੇ ਮੁਲਖਾ ਵਿੱਚ ਮਤੇ ਕਰੜੇ ਦੇਉਤੇ ਹਨ। ਜੋ ਕੋਈ ਇਨ੍ਹਾਂ ਜੋ ਨਹੀਂ ਮੰਨਦਾ ਉਸ ਜੋ ਓਹ ਪੱਟੀ ਸਿੱਟੀਦੇ ਹਨ। ਦੇਖਿਆਂ ਇਸ ਛੋਕਰੂ ਜੋ ਪਰੂੰ ਦੇ ਸਾਲ ਗੁੱਗੇ ਦਾ ਚੋਟ ਹੋਈ ਗਿਆ ਥਾ ਇਸ ਦੇ ਪਿੰਡੇ ਪੁਰ ਸਾਰੇ ਛਾਲੇ ਹੀ ਨਿਕਲੀ ਆਈ ਸੇ। ਅਸਾਂ ਕਈ ਔਖਤੀਂ ਕਰੀ ਗੁਜਰੇ ਜਾਂ ਸਾਕੀਂ ਚੇਲੇ ਗੁੱਗੇ ਦਾ ਚੋਟ ਗਲਾਇਆ ਅਰ ਅਸਾਂ ਇਸ ਮੁੰਡੂ ਜੋ ਗੁੱਗਾ ਦੀ ਮੜ੍ਹੀਆ ਬਾਲ ਲਈ ਗਏ

ਅਰ ਕਈ ਦਿਨ ਨੱਕ ਰਗੜੀਕੇ ਚੋਟ ਬਖਸਾਇਆ ਤਾਂ ਛੋਕਰੂ ਰਾਜੀ ਹੋਇਆ॥

ਉਸ ਨੇ ਹੱਸਕੇ ਕਿਹਾ ਤਦੇ ਲੋਕ ਤੁਹਾ ਨੂੰ ਪਹਾੜੀਆਂ ਨੂੰ ਪਹਾੜੀ ਬਿੱਜੂ ਸੱਦਦੇ ਹੁੰਦੇ ਹਨ ਨਾ ਜੋ ਇਨਾਂ ਅਕਲਾਂ ਦੇ ਖਾਉਂਦ ਹੋਂ। ਭਲਾ ਹੋਰ ਦੱਸੋ ਜੋ ਕੁਛ ਰੋਗ ਕਿਸੇ ਨੂੰ ਤੁਹਾਡੇ ਮੁਲਖ ਹੋ ਜਾਂਦਾ ਹੋਊ ਤੁਸੀਂ ਕਿਸੇ ਹਕੀਮ ਨੂੰ ਤਾਂ ਕਿੱਉ ਵਿਖਾਲਦੇ ਹੁੰਦੇ ਹੋਓਗੇ ਉਸ ਰੋਗੀ ਨੂੰ ਸਿੱਧ ਦੇ ਅਰ ਗੁੱਗੇ ਦੇ ਲੈ ਲੈ ਨੱਠਦੇ ਹੋਵੋਂਗੇ?

ਪਹਾੜੀਆਂ ਨੇ ਗਲਾਇਆ ਰੋਗ ਕੇਹਾ ਅਸਾਂ ਤਾਂ ਜੋ ਕਿਸੀ ਛੋਕਰੂ ਦਾ ਸਿਰ ਦੁੱਖੇ ਤਾ ਇਹੋ ਜਾਣਾ ਕਰਦੇ ਹਾਂ ਭਈ ਕਿਸੀ ਗੁਰ ਪੀਰਾ ਦਾ ਚੋਟ ਹੋਇਆ। ਅਰ ਜਾਂ ਉਸ ਦੀ ਮਾਨਤਾ ਕੀਤੀ ਤਾਂ ਝੱਟ ਸੁਖ ਹੋਇਆ। ਸਾਡੇ ਮੁਲਖਾ ਦੀ ਤਾ ਇਹ ਚਾਲ ਹੈ ਕਿ ਕੋਈ ਬੈਦ ਹਕੀਮਾ ਦਾ ਨਾਉਂ ਬੀ ਨਹੀਂ ਜਾਣਾ ਕਰਦਾ। ਜਾਂ ਕਿਸੇ ਨੂੰ ਕੁਛ ਔਖ ਹੋਇਆ ਚੇਲੇ ਜੋ ਪੁੱਛੀਕੇ ਜਿਸ ਗੁਰਪੀਰਾ ਦਾ ਚੋਟ ਨਿੱਕਲੇ ਉਸੀ ਦੇ ਬੂਹੇ ਮਿੰਨਤ ਜਾ ਕਰੀ॥

ਉਸ ਨੇ ਕਿਹਾ ਧੰਨ ਤੁਹਾਡੇ ਗੁਰਪੀਰ ਅਰ ਧੰਨ ਤੁਹਾਡੇ ਚੇਲੇ ਕਿਸੇ ਨੇ ਸੱਚ ਕਿਹਾ ਹੈ ਭਈ (ਅੰਨ੍ਹੀ ਦੇਵੀ ਤਾ ਨੱਕਬੱਢੇ ਪੁਜਾਰੇ) ਫੇਰ ਬੋਲਿਆ ਭਲਿਓ ਮਾਲੂਮੇ ਤੁਹਾਡੀ ਸਮਝ ਵਿਚ ਇਤਨੀ ਗੱਲ ਬੀ ਨਹੀਂ ਆਉਂਦੀ ਭਈ ਰੋਗ ਸਭੇ ਅੰਦਰਲੇ ਵਿਕਾਰ ਤੇ ਹੁੰਦੇ ਹਨ। ਤੁਹਾਡੇ ਮੁਲਖ ਤਾ ਠੀਕ ਹੀ ਅੰਨ੍ਹੀ ਨੂੰ ਬੋਲ਼ਾ ਧੂਸਦਾ ਹੈ॥

ਪਹਾੜੀਏ ਸੁਣੀਕੇ ਚੁੱਪ ਹੋ ਰਹੇ ਅਰ ਨਾਈ ਧੋਈਕੇ ਆਪਣੇ ਰਾਹ ਪਏ। ਏਹ ਲੋਕ ਤਾ ਗੰਗਾ ਜੀ ਬਲ ਨੂੰ ਗਏ ਅਰ ਦੁਆਬੇ ਦੇ ਲੋਕ ਨੁਰਾਤਿਆਂ ਦੇ ਦਿਨੀਂ ਜੁਆਲਾਮੁਖੀ ਕੋਈ ਚਿੰਤਪੁਰਨੀ ਅਰ ਕੋਈ ਧਰਮਪੁਰ ਦੀ ਪਿੰਡੀ ਅਰ ਕੋਈ ਕੋਈ ਲੋਕ ਨੈਣਾਂ ਦੇਵੀ ਨੂੰ ਤਿਆਰ ਹੋਏ ਕਿ ਜਿੱਥੇ ਪਹਾੜਿਜੇ ਲੋਕ ਮੇਲੇ ਦੇ ਸਬੱਬ ਕਈ ਤਰਾਂ ਦੇ ਗੀਤ ਗਾਉਂਦੇ ਅਰ ਨੱਚਦੇ ਟੱਪਦੇ ਸੇ। ਕਿਸੇ ਦੇ ਹੱਥਾ ਵਿਚ

ਖੂੰਡੂ ਅਰ ਕਿਸੇ ਦੇ ਬੰਝਲੂ ਅਰ ਕਿਸੇ ਦੇ ਪਾਸ ਢੋਲਕੂ ਦਿੱਖੀਕੇ ਜਾਂ ਦੁਆਬੀਆਂ ਨੇ ਤੁਮਾਸ਼ਾ ਦੇਖਣਾ ਚਾਹਿਆ ਤਾਂ ਉਨ੍ਹਾਂ ਜੋ ਗਲਾਇਆ ਅਬੇ ਗਭਰੂਓ ਅਸਾਂ ਪਰਦੇਸੀਆਂ ਜੋ ਬੀ ਦਿਖਾਈ ਜਾਇਆਂ ॥

ਇਹ ਸੁਣੀਕੇ ਸਭੇ ਆ ਖੜ੍ਹੇ ਹੋਏ ਅਰ ਢੋਲਕੂ ਬੱਜਣ ਲੱਗਾ। ਕੁਸੀ ਤਾ ਉਸ ਵੇਲੇ ਇਹ ਭੇਟ ਗਾਮੀਂ ਕਿ ( ਬਸਣਾ ਗਾਵੀ ਦੇ ਕਨਾਰੇ ਬੇ ਭਲਿਆ ਬਸਣਾ ਗਾਵ੍ਹੀ ਦੇ ਕਨਾਰੇ ( ਨੈਣਾਦੇਵੀ ਤੇਰਾ ਬਕਰੂ ਮੈਂ ਦੇਸਾਂ ਜੁਆਲਾਮੁਖੀ ਤੇਰਾ ਛੇਲੂ। ਚਿੰਤਪੁਰਨੀ ਤੇਰੇ ਦਰਸਨ ਆਸਾਂ ਚਰਨਾ ਥੀਂ ਬਲਿਹਾਰੇ। ਬੇ ਭਲਿਆ ਬਸਣਾ ਗਾਵ੍ਹੀ ਦੇ ਕਨਾਰੇ ॥)

ਕੁਸੀ ਨੇ ਕਿਹਾ ਅਬੇ ਤਿਰੂਆ ਅਬੇ ਕੋਈ ਝੰਜੋਟੀ ਗਾਮੀਂਏ। ਹੁਣ ਸਭ ਮਿਲੀਕੇ ਝੰਜੋਟੀਆਂ ਗਾਉਣ ਲੱਗੇ ਜਿਹਾੜ੍ਹ ( ਛੈਲਾ ਮੈਂ ਕੀ ਬਿੰਦਲੂ ਲਈ ਦੇ। ਬਿੰਦਲੂ ਲਈ ਦੇ ਟਿਕਲੂ ਲਈ ਦੇ ਨਾਲੇ ਲਈ ਦੇ ਰੰਗਲਾ ਦਦਾਸੂ। ਗੋਟੇ ਕਨਾਰੀ ਦਾ ਘੱਗਰੂ ਲਈ ਦੇ ਪੀਆ ਮਿਲਨੇ ਦੀ ਆਸੂ। ਛੈਲਾ ਮੈਂ ਕੀ ਬਿੰਦਲੂ ਲਈ ਦੇ ॥ )

ਕੁਸੀ ਗਲਾਇਆ ਅਬੇ ਭਲਿਓ ਤੁਸੀਂ ਕਿਆ ਰੰਡੀ ਰੋਲੇ ਰੌਂਦੇ ਹੌਂ ਆਓ ਤਾ ਕੋਈ ਐਹੀ ਝੰਜੋਟੀ ਗਾਮੀਂਏ ਜੋ ਮਤੀ ਛੈਲ ਹੋਵੇ। ਇਹ ਸੁਣਕੇ ਉੱਧਰ ਤਾ ਢੋਲਕੂ ਬੱਜਣ ਲੱਗਾ ਅਰ ਇੱਧਰ ਬੰਝਲੂ ਅਰ ਪੰਜ ਸੱਤ ਗੱਭਰੂ ਕੰਨਾ ਪੁਰ ਹੱਥ ਰੱਖੀਕੇ ਇਹ ਝੰਜੋਟੀ ਗਾਉਣ ਲੱਗੇ ( ਖੂਹੇ ਪੁਰ ਪਾਣੀ ਭਰੇਂਦੀਏ ਸੁਣ ਨੀ ਗੋਂਦੇ ਇੱਕ ਘੁੱਟ ਪਾਣੀ ਦਾ ਪਲਾਈ ਦੇ। ਅੰਬ ਪਕੇ ਤੇਰੀ ਝੋਲੜੀ ਅਸਾਂ ਕੀ ਸੁਆਦ ਦਿਖਾਈ ਦੇ ॥ )

ਇਸ ਝੰਜੋਟੀਆ ਜੋ ਸੁਣੀਕੇ ਪਹਾੜੀਏ ਤਾ ਟੌਣੇ ਹੋਲੇ ਹੀ ਸੇ ਪਰ ਦੁਆਬੀਆਂ ਬੀ ਰਾਜੀ ਹੋਈਕੇ ਬਹੁਤ ਪੈਸੇ ਦਿੱਤੇ। ਅਰ

ਗਲਾਇਆ ਭਲਿਆ ਤੁਸਾਂ ਅਗੇ ਜਾਈਕੇ ਕੀ ਲੈਣਾ ਹੈ ਇੱਥੂੰ ਹੀ ਰੰਗ ਲਾਈ ਜਾਓ ॥

ਇਹ ਸੁਣੀਕੇ ਫੇਰ ਢੋਲਕੂ ਬੱਜਣ ਲੱਗਾ ਅਰ ਭੇਂਜੇਟੀਆਂ ਗਾਉਣ ਲੱਗੇ । ਕੁਸੋ ਇਹ ਭੇਂਜੇਟੀ ਗਾਸੀ ( ਨੰਦੇ ਮੈਂ ਕੀ ਦਰਸਨ ਦੇਈ ਜਾ ) ਦਰਸਨ ਦੇਈ ਜਾ ਪਰਸਨ ਦੇਈ ਜਾ ਨਾਲੂ ਮਿੱਤਰਾਂ ਦੀਆਂ ਖਬਰਾਂ ਲਈ ਜਾ । ਨੰਦੇ ਮੈਂ ਕੀ ਦਰਸਨ ਦੇਈ ਜਾਹ ॥ )

ਜਾਂ ਸੰਝਾ ਦਾ ਬੇਲਾ ਹੋਇਆ ਤਾਂ ਗਾਉਣਾ ਬਜਾਉਣਾ ਬੰਦ ਕਰਾਈਕੇ ਜਾਂਤ੍ਰ ਲੋਕ ਦੇਵੀ ਦੇ ਦਰਸਨ ਜੋ ਭੌਣਾ ਬਲ ਗਏ ਬਜਾਰ ਤੇ ਫੁੱਲ ਪਤਾਸੇ ਖਰੀਦੀਕੇ ਮਾਤਾ ਜੋ ਭੋਗ ਲੁਆਇਆ ਅਰ ਪੈਸਾ ਕੱਢੀਕੇ ਭੋਜਕੀ ਦੇ ਹੱਥ ਦਿੱਤਾ । ਭੋਜਗੀ ਪੈਸੇ ਜੋ ਹੱਥ ਵਿੱਚ ਫੜ੍ਹੀਕੇ ਨਾਲੇ ਹੱਥਾ ਜੋ ਉੱਪਰ ਨੂੰ ਉਛਾਲੇ ਅਰ ਨਾਲੇ ਮੂੰਹੇ ਇਹ ਅਰਦਾਸ ਪੜ੍ਹੇ । ( ਸੰਤੋ ਪਿਆਰਿਓ ਮਾਤਾ ਦਿਓ ਲਾਲੇ ਸੰਤ ਦੀ ਅਰਦਾਸ ਹੈ ਮਈਆ ਦੇ ਚਰਨਾਂ ਪਾਸ ਹੈ । ਜਿਸ ਭਾਉਨੀ ਅਰਦਾਸ ਕਰਾਉਂਦਾ ਹੈ ਸੋ ਭਾਉਨੀ ਪੂਰੀ ਕਰੀਂ ਮਨ ਦੇ ਮਨੋਰਥ ਸਿੱਧ ਹੋਣ ਬੋਲ ਸਾਚੇ ਦਰਵਾਰ ਕੀ ਜੈ ॥ )

ਇੱਕ ਜਾਤ੍ਰੂ ਜੋ ਅਰਦਾਸ ਕਰਾਕੇ ਪਿੱਛੇ ਜੋ ਹਟਿਆ ਤਾਂ ਉਸ ਦੀ ਦੇਵੀ ਬਾਲ ਪਿੱਠੀ ਹੋ ਗਈ ਭੋਜਕੀ ਨੇ ਅੰਦਰ ਤੇ ਝਿੜਕਕੇ ਉਸ ਨੂੰ ਗਲਾਇਆ ਅਬੇ ਸੰਤਾ ਤੈਂ ਇਹ ਮੱਤ ਕੁਥੂੰ ਤੇ ਸਿੱਖੀ ਹੈ ਪਾਪੀਆ ਮਾਤਾ ਬਾਲ ਪਿੱਠੀ ਨਹੀਂ ਕਰੀਦੀ ! ਫੇਰ ਉਹ ਜਾਤ੍ਰੂ ਪਿਛਲਖੁਰੀ ਬਾਹਰ ਤਕ ਆਇਆ ॥

ਦੂਜੇ ਤੀਜੇ ਦਿਨ ਲੋਕ ਕੜਾਹੀਆਂ ਕਰਾਉਣ ਲੱਗੇ ਤਾਂ ਕੋਈ ਜਾਤ੍ਰੂ ਹੱਟੀਆਵਾਲੇ ਜੋ ਬੋਲਿਆ ਸੰਤਾ ਅੱਟਾ ਘਿੰਪਾ ਚੰਗਾ ਦੇਆਂ ॥

ਹੱਟੀਆਵਾਲੇ ਪਹਾੜਿਜੇ ਗਲਾਇਆ ਤਾਂ ਜੀ ਆਟਾ ਅਸਾਂ ਖਰੀ ਕਲਕਾ ਹੁਲੇ ਘਰਾਟੇ ਤੇ ਲਈਆਏ ਹਾਂ ਮਾਤਾ ਦੇ ਹਜੂਰ

ਬੈਠਕੇ ਬੁਰਾ ਕਿੰਉ ਬੇਚਣਾ ਹੈ। ਕਨੇ ਧਿੰਧਾ ਬੀ ਅਸਾੜ੍ਹੇ ਬਾਲ ਬਹੁਤ ਖਰਾ ਹੈ ਲਈ ਲਖੋ ਅਰ ਮਿਠਾ ਮਤਾ ਅੱਛਾ ਰੱਖਦੇ ਹੈਂ।

ਉਸ ਨੇ ਕਿਹਾ ਤੇਰੀ ਹੱਟੀ ਚਾਉਲ ਬੀ ਹਨ? ਉਸ ਹਟਬਾਣੀਏ ਨੇ ਗਲਾਇਆ ਤਾਂ ਜੀ ਲਈ ਲਖੇ ਚਾਉਲ ਬੀ ਮਤੇ ਅੱਛੇ ਸਾੜ੍ਹੇ ਬਾਲ ਹਨ। ਸੰਤਾ ਚਾਉਲ ਤਾ ਜੇਹੇ ਅਸਾੜ੍ਹੇ ਦੇਸਾ ਵਿੱਚ ਹੁੰਦੇ ਹਨ ਤੇਹੇ ਕਿਤੇ ਨਹੀਂ ਹੁੰਦੇ ਤੁਸੀਂ ਦਿੱਖੀਕੇ ਖੁਸ ਹੋ ਜਾਉਂਗੇ। ਅਸਾੜ੍ਹੇ ਘਰ ਪਲਮਾਂ ਦੇ ਦੇਸ ਵਿੱਚ ਹਨ ਕਿ ਜਿੱਥੇ ਚਾਉਲਾਂ ਦਾ ਘਰ ਹੈ। ਤੁਹਾੜ੍ਹੇ ਦੇਸਾ ਵਿੱਚ ਭੀ ਚਾਉਲ ਇੱਥੂੰ ਤੇ ਹੀ ਜਾਇਆ ਕਰਦੇ ਹਨ॥

ਉਸ ਨੇ ਕਿਹਾ ਏਹ ਗੱਲਾਂ ਤਾ ਸੱਚ ਪਰ ਤੁਸੀਂ ਲੋਕ ਤੋਲ ਵਿੱਚ ਬਹੁਤ ਘੱਟ ਤੋਲਦੇ ਹੋਂ॥

ਹੱਟੀਆਵਾਲੇ ਨੇ ਉੱਤਰ ਦਿੱਤਾ ਤਾਂ ਜੀ ਸਭਨਾਂ ਜੋ ਇੱਕੋ ਰੱਸੇ ਨਾ ਲਟਕਾਉ ਹੱਥਾ ਦੀਆਂ ਪੰਜੇ ਉੰਗਲੀਆਂ ਇੱਕੋ ਜੇਹੀਆਂ ਨਹੀਂ ਹੁੰਦੀਆਂ। ਤਿੱਕੂਰ ਹੀ ਕਿਸੇ ਇੱਕ ਦੀ ਬੇਈਮਾਨੀ ਦਿੱਖੀਕੇ ਸਾਰੇ ਮੁਲਖਾ ਜੋ ਨਹੀਂ ਨਿੰਦਣਾ ਚਾਹਿਜੇ। ਅਸਾਂ ਜੋ ਤਾ ਆਪਣੇ ਪਰਮੇ ਦੀ ਦ੍ਰੋਹੀ ਹੈ ਜੇ ਕਦੀ ਘੱਟ ਤੋਲਾ ਕਰਦੇ ਹਾਂ। ਸੰਤਾ ਪਰਮੇਸੁਰ ਦੇ ਦਿੱਤੇ ਸਭ ਕੋਈ ਰੱਜਦਾ ਹੈ ਬੇਈਮਾਨੀ ਕੀਤਿਆਂ ਕੁਛ ਨਹੀਂ ਬਣਾ ਕਰਦਾ। ਕਨੇ ਸਾੜ੍ਹੇ ਇਸ ਸਹਿਰਾ ਦੀ ਤਾ ਇਹ ਬੀ ਚਾਲ ਹੈ ਕਿ ਜੇ ਕੋਈ ਸੌਦਾ ਘੱਟ ਤੋਲੀ ਦੇਵੇ ਕੇ ਰਲੇ ਦੀ ਚੀਜਾ ਬੇਚਾ ਕਰੇ ਤਾਂ ਸਹਿਰਾ ਜੋ ਮਾਤਾ ਅੱਗ ਲਾਈ ਦਿੰਦੀ ਹੁੰਦੀ ਹੈ॥

ਗਾਹਕ ਨੇ ਕਿਹਾ ਓਏ ਸੰਤਾ ਪੱਥਰ ਨਹੀਂ ਤੋਲੀਦੇ ਚਲ ਤਾ ਮੈਂ ਸਭ ਲੋਕ ਇੱਥੇ ਤੈਂ ਨੂੰ ਘੱਟ ਤੋਲਦੇ ਅਰ ਰਲੇ ਦੀਆਂ ਚੀਜਾਂ ਬੇਚਦੇ ਦਿਖਾਲ ਦੇਮਾਂ!

ਹੱਟੀਆਵਾਲੇ ਨੇ ਗਲਾਇਆ ਤਾਂ ਜੀ ਤੁਸਾਂ ਗਲਾਂਦੇ ਤਾ ਸੱਚ ਹੋ ਪਰ ਅਸੀਂ ਤਾ ਆਪਣੇ ਮਨੇ ਦੀ ਗੱਲਾ ਤੁਸਾਂ ਜੋ ਗਲਾਂਦੇ ਹਾਂ।

ਕਨੇ ਜੇ ਤੁਸੋਂ ਕਿਸੇ ਜੋ ਘੱਟ ਤੋਲਦਾ ਦਿੱਖਿਆ ਹੋਊਗੜਾ ਤਾਂ ਇਹ ਗੱਲਾ ਭੀ ਜਰੂਰ ਸੁਲ਼ੀ ਹੋਊਗੜੀ ਕੀ ਪਰੂੰ ਦੇ ਮੇਲੇ ਵਿੱਚ ਇੱਥੂੰ ਬਜਾਰ ਜਲ਼ੀ ਗਿਆ ਸਾ। ਲੋਕ ਦਿੱਖਾ ਕਰਦੇ ਹਨ ਕਿ ਮਾਤਾ ਛਲ਼ੀਆਂ ਦੇ ਛਲ਼ਾਂ ਜੋ ਕਦੀ ਨਹੀਂ ਸਹਾਰਾ ਕਰਦੀ ਪਰ ਮਾਂ ਖੁੱਚੀਦੇ ਬੇਈਮਾਨ ਭੀ ਨਹੀਂ ਟਲਦੇ। ਅੱਛਾ ਮੰਦਾ ਤੇ ਜੇਹੀ ਕੋਈ ਕਰੇਗਾ ਤੇ ਤੇਹੀ ਪਾਇਗਾ। ਮਤੀ ਗੱਲਾ ਦਾ ਕੀ ਕਰਨਾ ਲਵੇ ਜੋ ਕੁਛ ਤੁਸੀਂ ਲੈਣਾ ਹੋਵੇ ਸੋ ਦੱਸੀ ਦੇਓ॥

ਉਸ ਨੇ ਕਿਹਾ ਇੱਕ ਰੁਪੈਜੇ ਦਾ ਘੇਉ ਅਰ ਇੱਕ ਦੀ ਖੰਡ ਅਰ ਅੱਠਾਂ ਆਨਿਆਂ ਦਾ ਖਰਾ ਜੇਹਾ ਆਟਾ ਤੋਲ। ਅਰ ਆਹ ਲੈ ਇੱਕ ਰੁਪੈਜੇ ਦੇ ਟਕੇ ਗਿਲ਼ ਦਿਹ। ਹੋਰ ਜੋ ਕੁਛ ਚਾਹੀਦਾ ਹੋਊ ਸੋ ਫੇਰ ਲੈ ਜਾਸਾਂਗੇ॥

ਜਾਂ ਹੱਟੀਆਵਾਲੇ ਨੇ ਸਭ ਚੀਜਾਂ ਤੋਲੀ ਜੋਖੀਕੇ ਪੱਲੇ ਪਾਈਆਂ ਤਾਂ ਆਖਿਆ, ਤਾਂ ਜੀ ਟਕੇ ਤਾ ਮੇਰੇ ਕਨੇ ਹਿੰਨ ਨਹੀਂ ਜੇ ਤੁਸਾਂ ਗਲਾਓਂ ਤਾਂ ਰੁਪੈਜੇ ਦੀ ਭਾਨ ਤੁਸਾਂ ਜੋ ਪੂਰੀ ਕਰੀ ਦੇਸਾਂ?

ਉਸ ਨੇ ਕਿਹਾ ਅੱਛਾ ਕਰ ਦਿਹ ਹੱਟੀਆਵਾਲੇ ਨੇ ਦੋ ਪਾਉਲੀ-ਆਂ ਤਾ ਪਾਉਲੇ ਦੇ ਨਾਨਕਸ਼ਾਹੀ ਟਕੇ ਅਰ ਇੱਕ ਪਾਉਲੇ ਦੇ ਅੱਠ ਢਊਏ ਗਿਲ਼ੀਕੇ ਉਸ ਦੇ ਹੱਥ ਦਿੱਤੇ ਅਰ ਗਲਾਇਆ ਤਾਂ ਜੀ ਖਰੀ ਕਰੀ ਲਓ॥

ਉਸ ਜਾੜੂ ਨੇ ਓਹ ਭਾਰੇ ਭਾਰੇ ਡਲੇ ਜੇਹੇ ਪੈਸੇ ਕੱਢਕੇ ਆਖਿ-ਆ ਮੰਦਾ ਆਹ ਤੈਂ ਮੈਂ ਨੂੰ ਕੀ ਫੜਾ ਦਿੱਤਾ?

ਹੱਟੀਆਵਾਲੇ ਹੱਸੀਕੇ ਗਲਾਇਆ ਭਲਿਆ ਏਹ ਢਊਏ ਹਿੰਨ ਸਾਡ੍ਹੇ ਮੁਲਖਾ ਵਿੱਚ ਏਹੋ ਚੱਲਾ ਕਰਦੇ ਹਿੰਨ। ਕਨੇ ਜਦ ਤਾ ਸਿੱਖਾਂ ਦਾ ਰਾਜ ਸਾ ਤਦ ਤਾ ਇਨ੍ਹਾਂ ਥੀਂ ਬਿਨਾ ਹੋਰ ਕੋਈ ਪੈਸਾ ਲੋਕ ਹੱਥਾ ਵਿੱਚ ਨਹੀਂ ਫੜਾ ਕਰਦੇ ਸੇ ਪਰ ਹੁਲ਼ ਨਿਰੇ ਪਹਾੜ ਵਿੱਚ ਹੀ

ਇਨਾਂ ਦੀ ਚਾਲ ਹੈ। ਅਰ ਇਹ ਇੱਕ ਪੈਸਾ ਅੱਧੇ ਆਨੇ ਕਨੇ ਚਲਾ ਕਰਦਾ ਹੈ॥

ਗਾਹਕ ਨੇ ਕਿਹਾ ਆਹ ਛਿਆਬਸੇ ਏਹ ਓਈ ਤਾ ਨਹੀਂ ਜਿਨਾਂ ਨੂੰ ਪੱਕੇ ਪੈਸੇ ਸੱਦੀਦਾ ਹੈ?

ਹੱਟੀਆਵਾਲੇ ਨੇ ਗਲਾਇਆ ਹਾਂ ਜੀ ਹਾਂ ਇਹ ਤੁਸਾਂ ਠੀਕ ਗਲਾਇਆ ਇਨਾਂ ਛਊਆਂ ਜੋ ਪੱਕੇ ਪੈਸੇ ਭੀ ਸੱਦਾ ਕਰਦੇ ਹਿੰਨ॥

ਜਾਂ ਉਹ ਜਾਤ੍ਰੂ ਰਸਤ ਲੈਕੇ ਤੁਰਨ ਲੱਗਾ ਤਾ ਇੱਕ ਬਾਂਦਰ ਨੇ ਝਪਟ ਮਾਰਕੇ ਘੇੜੂ ਡੋਲ੍ਹ ਦਿੱਤਾ ਅਰ ਖੰਡ ਦੀ ਗੱਠ ਬੀ ਖੁ੍ਲ੍ਹ ਗਈ। ਇਤਨੇ ਨੂੰ ਕਈ ਪਹਾੜ੍ਹਿਏ ਕੱਠੇ ਹੋਕੇ ਕੋਈ ਬੋਲਿਆ ਸੰਤਾ ਇੱਥੂੰ ਮਾਤਾ ਦੇ ਨੱਗਰਾ ਵਿੱਚ ਕਪਟ ਨਹੀਂ ਪੁੱਗਾ ਕਰਦਾ ਕੋਈ ਕਪਟ ਦਿਲਾ ਵਿੱਚ ਰੱਖੀਕੇ ਸੌਦਾ ਲਿਆ ਹੋਇਗਾ। ਕਿਸੀ ਨੇ ਗਲਾਇਆ ਸੰਤਾ ਚਿੰਤਾਂ ਮਤੀ ਕਰਿਆਂ ਏਹ ਬਾਂਦਰ ਇੱਥੂੰ ਮਾਤਾ ਦੇ ਦੂਤ ਛੱਡੇ ਹੋਏ ਹਿੰਨ ਜਾਤ੍ਰੂ ਲੋਕਾਂ ਦੇ ਮਨਾ ਦੀ ਪਰੀਛਿਆ ਲੈਂਦੇ ਫਿਰਾ ਕਰਦੇ ਹਿੰਨ। ਕਿਸੇ ਨੇ ਗਲਾਇਆ ਸੰਤਾ ਦੇਵੀ ਜੋ ਭੋਗ ਲੱਗੇ ਗਿਆ ਜਾਹ ਹੁਣ ਸੋਚ ਮਤ ਕਰੀਆਂ। ਉਸ ਨੇ ਆਪਣੀ ਚੀਜ ਆਪੇ ਲੈ ਲਈ। ਕੁਸੀ ਗਲਾਇਆ ਇੱਥੂੰ ਸੱਚਾ ਖੰਡ ਦਰਬਾਰ ਹੈ ਜੋ ਕੋਈ ਕਿਸੇ ਬਾਲ ਖੋਟੀ ਨਜਰ ਨਿਹਾਲੇ ਉਸ ਪੁਰ ਭਗਵਤੀ ਕੋਪ ਹੋ ਜਾਇਆ ਕਰਦੀ ਹੈ ਸੋ ਤੁਸੀਂ ਕੁਸੀ ਜੋ ਖੋਟੀ ਨਜਰੇ ਤਾ ਨਹੀਂ ਨਿਹਾਲ ਬੈਠੇ?

ਇੱਥੂੰ ਏਹ ਗੱਲਾਂ ਹੋਇਆ ਕਰਦੀਆਂ ਸੀਆਂ ਕਿ ਇਤਨੇ ਨੂੰ ਦਸ ਬੀਹ ਤੀਮੀਆਂ ਟਿੱਕਲੂ ਬਿੰਦਲੂ ਲਗਾਈਕੇ ਇੱਕ ਢੋਲਕੂਵਾਲੇ ਦੇ ਪਿੱਛੇ ਗਾਂਦੀਆਂ ਬਜਾਂਦੀਆਂ ਨਿੱਕਲੀਆਂ। ਤਿਸ ਜਾਤ੍ਰੂ ਹੱਟੀਵਾਲਿਆਂ ਤੇ ਪੁੱਛਿਆ ਕਿ ਇਹ ਮੰਡਲੀ ਕਿੱਧਰ ਚੱਲੀ ਹੈ! ਲੋਕਾਂ ਨੇ ਗਲਾਇਆ ਤਾਂ ਜੀ ਇੱਥੂੰ ਤੇ ਚਾਰ ਕੋਹ ਉੱਤੇ ਇੱਕ ਮੇਲਾ ਹੈ ਉਸ ਬਾਲ ਜਾਂਦੀਆਂ ਹਿੰਨ। ਤੁਸਾਂ ਬੀ ਮੇਲਾ ਦਿੱਖੀ ਆਵੋ॥

ਜਾਂ ਓਹ ਤੀਮੀਆਂ ਬਜਾਰ ਤੇ ਬਾਹਰ ਨਿੱਕਲੀਆਂ ਤਾਂ ਇੱਕ

ਢੋਲੀ ਅਖੇ ਨਾਗਰੂ ਆਓ ਇੱਥੂੰ ਥਾਂਇ ਉੱਤੇ ਬਹੀਕੇ ਬੱਬਰੂ ਖਾਈ ਲਈਜੇ ਮੇਲਾ ਵਿੱਚ ਕੁਸੂ ਨੀਚ ਊਚ ਕਨੇ ਛੇਹੀ ਜਾਲਗੇ ॥

ਇਹ ਸੁਣੀਕੇ ਨਾਗਰੂ ਅਰ ਪੂਰਨਾ ਅਰ ਗੁਪਾਲੂਆ ਅਰ ਅੱਛਰੇ ਅਰ ਦਿਆਲੀ ਤਾਂ ਇੱਕ ਕਨਾਰੇ ਬਹੀਕੇ ਖਾਲ ਪੀਲ ਲੱਗੀ ਪਈ-ਆਂ ਅਰ ਸੁੰਦਰੂ ਮੋਹਲੀ ਅਰ ਸੁਰੂਪੁ ਇੱਕ ਬਾਲ ਬੈਠੀ ਗਈਆਂ ਕੁਸੀ ਮਿੱਠੇ ਬੱਬਰੂ ਅਰ ਕੁਸੀ ਖੱਟੀ ਭਟੂਰੂ ਕੱਢੀਕੇ ਖਾਲੇ ਚਾਹੇ। ਕੁਸੀ ਗਲਾਇਆ ਭਲੀਓ ਅਸਾਂ ਬਾਲ ਐਹ ਸਭੇ ਨਿਹਾਲਾ ਕਰ-ਦੀਆਂ ਹਿਨ ਆਖੇ ਇੱਕ ਇੱਕ ਬੱਬਰੂ ਅਰ ਭਟੂਰੂ ਤਿਨ੍ਹਾਂ ਜੋ ਭੀ ਪਕੜਾਈ ਦੇਇਜੇ। ਕਿਉਂ ਜੋ ਏਹ ਦੂਰਾ ਤੇ ਹਿਨ ਅਰ ਨਾਲੇ ਇਨ੍ਹਾਂ ਬਾਲ ਖਾਉਲ ਪੀਉਲ ਜੌ ਕੁਛ ਨਹੀਂ ਦਿੱਖਾ ਕਰਦਾ ॥

ਵਿੱਚੋਂ ਇੱਕ ਨੇ ਗਲਾਇਆ ਮੋਈਓ ਇਨ੍ਹਾਂ ਜੋ ਦੇਈਕੇ ਅਸਾਂ ਬਾਲ ਕੀ ਰਹੀਗਾ ਏਹ ਮੋਈਆਂ ਘਰਾਂ ਤੇ ਮੇਲਾ ਦਿੱਖਣ ਨਿਕਲੀ-ਆਂ ਸੀਆਂ ਤਾਂ ਆਪਣੇ ਘਰਾ ਤੇ ਕਿਉਂ ਨਾ ਲਿਆਈਆਂ ਕੀ ਇਨ੍ਹਾਂ ਜੋ ਮਲੂਮ ਨਹੀਂ ਸਾ ਕਿ ਮੇਲੇ ਵਿੱਚ ਸਾੜਾ ਕੁਲ ਬੱਬੁ ਬੈਠਾ ਹੋਗੜਾ? ਸੋ ਭਲੀਏ ਮਿੰਜੋ ਤਾ ਕੋਈ ਗਰਜ ਨਹੀਂ ਤਿੰਜੋ ਇਨ੍ਹਾਂ ਪੁਰ ਕਾਲਜਾ ਪੱਘਰਦਾ ਹੈ ਤਾਂ ਕੋਈ ਬੱਬਰੂ ਭਟੂਰੂ ਦੇਈਦੇ ॥

ਤਿਸ ਗਲਾਇਆ ਅਖੋ ਚੰਦਰੀਏ ਘਰਾ ਤੇ ਤਾਲਈ ਤੁਰੀਆਂ ਸੀਆਂ ਪਰ ਇਥੇ ਦੂਏ ਦਿਨ ਪਹੁੰਚਣੇ ਕਰਕੇ ਰਾਹਾ ਵਿੱਚ ਖਾਈ ਬੈਠੀਆਂ। ਸਾੜਾ ਕਾਲਜਾ ਤੁਸਾਂ ਨਾਲੋਂ ਵਧੀਕ ਕਜੋ ਪੱਘਰਨਾ ਸਾ ਪਰ ਅਸਾੜੇ ਨਾਲ ਗਾਂਦੀਆਂ ਰਲੀ ਪਈਆਂ ਇਨ੍ਹਾਂ ਕੀ ਦੇਈ ਦੇਸੇਂਗੀਆਂ ਤਾਂ ਤੁਸਾੜੇ ਬਾਲ ਬਜਾਦੀਆਂ ਕੇਹੜੀ ਟੋਟ ਆਈ ਜਾਘੜੀ?

ਇਹ ਸੁਣੀਕੇ ਦੋ ਤ੍ਰੈ ਵਿੱਚੋਂ ਢੋਲੀ ਉੱਠੀਆਂ ਅਖੇ ਲਾੜੀਓ ਤੁਸਾ-ੜੀ ਜਾਤ ਕੁਲ ਹੈ? ਤੁਸੀਂ ਅਸਾੜੇ ਬੱਬਰੂ ਖਾਈ ਲਓਂਗੀਆਂ?

ਉਨੀਂ ਉੱਤਰ ਦਿੱਤਾ ਤਾਂ ਜੀ ਰਜਪੂਤਾ ਅਰ ਬਾਹਮਣਾਂ ਦੇ ਘਰਾ

ਦੇ ਬੱਬਰੂ ਤਾ ਅਸਾਂ ਘਿਰਤਲੀਆਂ ਅਰ ਕਲੈਤਲੀਆਂ ਰਾਜੂ ਰਾਜੂ ਖਾਈ ਲੈਂਹਗੀਆਂ ਮਤ ਹੋਰ ਕੁਸੀ ਦੇ ਹੱਥਾ ਤੇ ਖੁਲ੍ਹਾਈ ਦਿੰਦੀਆਂ ਹੋਸੋਂ।

ਇਹ ਸੁਣਕੇ ਕੁਸੀ ਨੇ ਕੋਈ ਬੱਬਰੂ ਅਰ ਕੁਸੀ ਕੋਈ ਭਟੂਰੂ ਤਿਨਾਂ ਕੀ ਦੇਈਕੇ ਗਲਾਇਆ ਮੋਈਓ ਬੇਗਾਂ ਖਾਈ ਲਵੋ ਭੀ ਮੇਲਾ ਖਿੜ੍ਹੀ ਜਾਈਗਾ ॥

ਜਾਂ ਸਭ ਖਾ ਪੀ ਚੁੱਕੀਆਂ ਅਰ ਉਸ ਬਾਇ ਤੇ ਪਾਣੀ ਪੀ ਲਿਆ ਤਾਂ ਸਭਨੀ ਗਿਲ੍ਹਤੀਆਂ ਬੱਨੀਕੇ ਗਲਾਇਆ ਕਿ ਸੁਣ ਵੇ ਢੋਲਕੂ-ਵਾਲਿਆ ਭਲਿਆ ਤੂੰ ਢੋਲਕੂ ਬਜਾਈ ਜਾਇਆਂ ਅਸਾਂ ਸਭੇ ਲੁੱਡੀ ਅਰ ਫੁਹਮਣੀਆਂ ਪਾਂਦੀਆਂ ਚੱਲਗੀਆਂ ॥

ਜਾਂ ਢੋਲਕੂ ਵੱਜਣ ਲੱਗਾ ਤਾਂ ਇੱਕ ਬੇਲੀ ਅਖੇ ਮਾਣਕੂਏ ਸਾਕੀਂ ਦੇਵੀਏ ਦਾ ਗੀਤ ਸੁਣਾਈ ਦੇ। ਭਲੀਏ ਇੱਕ ਵਾਰ ਜੋ ਤੈਂ ਘਰਾ ਦੀ ਛੰਨਾ ਉੱਪਰ ਚੜ੍ਹੀਕੇ ਗਾਮਿਆ ਸਾ ਸਾੜ੍ਹੇ ਮਨਾ ਜੋ ਮਤਾ ਸੁਹਣਾ ਲੱਗਾ ॥

ਮਾਣਕੂ ਗਲਾਇਆ ਮੋਈਏ ਦੇਵੀਏ ਦਾ ਗੀਤ ਮਿੱਕੀਂ ਅੱਛਾ ਨਹੀਂ ਲੱਗਾ ਕਰਦਾ ਸੁਣ ਮੈਂ ਤੂੱਜੇ ਹੋਰ ਗੀਤ ਸੁਣਾਂਗੀ। ਪੁਣ ਮਾਣਕੂ ਢੋਲਕੂ ਦੇ ਅਵਾਜੇ ਮੂਜਬ ਲੁੱਡੀ ਪਾਉਣ ਲੱਗੀ। ਜਿਉਂ ਜਿਉਂ ਢੋਲਕੂ ਅਰ ਘੰਝਲੂ ਵੱਜਾ ਕਰਦਾ ਸਾ ਤਿਉਂ ਤਿਉਂ ਅਜਿਹੇ ਗੀਤ ਮਾਣਕੂ ਉੱਚੀ ਹੇਕ ਨਾਲ ਸੁਣਾਂਦੀ ਸੀ। ਜਿਹਾਕੁ ( ਸੱਜਣਾ ਮੈਂ ਕੀ ਛਾਤੀ ਕੀ ਲਾਈ ਲੈ। ਛਾਤੀਆ ਕੀ ਲਾਈ ਲੈ ਪਾਸ ਬਹਾਈ ਲੈ ਅਸਾਂ ਤੇਰੇ ਕੁਰਬਾਨੇ। ਲਟਪਟੀ ਪੱਗ ਲਪੇਟ ਲਿਆ ਮਨ ਕੋਈ ਨਾ ਪੀੜ੍ਹ ਪਛਾਨੇ। ਛੈਲਾ ਮੈਂ ਕੀ ਛਾਤੀਆ ਕੀ ਲਾਈ ਲੈ। )

ਫੇਰ ਇੱਕ ਲਾੜ੍ਹੀਆ ਗਲਾਇਆ ਭਲੀਓ ਤੁਸਾਂ ਕੀਹਾਂ ਸੁਣਾਂਦੀਆਂ ਹੋਂ ਪਰਸੋ ਦੀ ਲਾੜ੍ਹੀ ਅਤਰੂੰ ਐਹੇ ਸੁਹਲੇ ਗੀਤ ਜਾਣਾ ਕਰਦੀ ਏ ਤੁਸਾਂ ਤਿਸ ਜੋ ਛੇੜ੍ਹੋ ਸੈਹ ਸਭਨਾਂ ਜੋ ਅਨੰਦ ਕਰ ਦੇਹਗੜ੍ਹੋ ॥

ਇਹ ਸੁਣਕੇ ਸਭੇ ਅਤਰੂ ਜੋ ਗਲਾਈਆਂ ਅਖੇ ਅਤਰੂ ਤੂੰ ਗੁਲਾਂ ਦੀ ਗੁਥਲੀ ਸਾਡੇ ਬਾਲ ਚਲੀ ਜਾਂਦੀ ਹੈਂ ਮੋਈਏ ਸੁਣਾਂਦੀ ਕਜੋ ਨਹੀਂ ? ਤੁੱਧ ਮੇਲੇ ਵਿੱਚ ਮੁੱਲ ਖੱਟਲਾ ਹੈ ?

ਅਤਰੂ ਜੇਤੇਹੀ ਸੁਰਮਾ ਮੋਸਾ ਕੰਘੀ ਪੱਟੀ ਖਿੰਦਲੂ ਟਿੱਕੜੂ ਕਰੀ ਛੈਲ ਬਲੀ ਚਲੀ ਜਾਇਆ ਕਰਦੀ ਸੀ ਹੋਰਨਾਂ ਲਾੜੀਆਂ ਦਾ ਗਲਾਇਆ ਸਿਰਾ ਪੁਰ ਧਰੀਕੇ ਪਿੜਾ ਦੇ ਵਿੱਚ ਖੜੀ ਹੋਈ ਗਈ। ਉਸ ਸਮੇ ਜੋ ਅਤਰੂ ਆਪਣੇ ਮਾਲਕਾ ਤੇ ਬਿੱਛੁੜੀ ਹੋਈ ਸੀ ਐਹੇ ਬਿਛੋੜੇ ਅਰ ਵਿਰਾਗ ਦੇ ਗੀਤ ਗਾਮੇਂ ਕਿ ਸਭੇ ਲਾੜੀਆਂ ਚੁੱਪ ਹੋਈ ਗਈਆਂ ਜਿਹਾਕੁ (ਬੁਰੇ ਬਿਛੋੜੇ ਦੇ ਤੀਰ) ਜਿਸ ਤਨ ਲੱਗੇ ਸੋਈ ਤਨ ਜਾਣੇ ਹੋਰ ਕਿਆ ਜਾਣੇ ਸਰੀਰ। ( ਬੁਰੇ ਬਿਛੋੜੇ ਦੇ ਤੀਰ। ) ਫੇਰ ਗਾਮਿਆ ( ਸੱਜਣ ਮੇਰਾ ਪਰਦੇਸ ਪਰਦੇਸੀਆਂ ਨੂੰ ਰੱਬ ਮੇਲੇ ) ਫੇਰ ਇਹ ਗੀਤ ਗਾਮਿਆ ( ਸੱਸੂ ਮੇਰੀ ਬੁਰਿਆਰ ਜਾਂਦਿਆਂ ਨੂੰ ਫੁਲ ਮੋੜੇ ॥ )

ਇੱਕ ਲਾੜੀਆ ਨੇ ਅੱਗੇ ਬਧੀਕੇ ਗਲਾਇਆ ਅਖੇ ਅਤਰੂ ਸਾਕੀਂ ਸੈਹ ਗੀਤ ਸੁਣਾਈਦੇ ਜਿਸ ਵਿੱਚ ਕੁਸੰਭੇ ਚੁਗਣੇ ਦੀ ਗੱਲ ਆਂਦੀ ਹੈ॥

ਅਤਰੂ ਨੇ ਲੰਮੀ ਹੇਕ ਨਾਲ ਗਾਮਿਆ ( ਕੁਸੰਭੜਾ ਚੁਗਦੀ ਦੇ ਚੁਗਦੀ ਦੇ ਲੜੀ ਗਿਆ ਕਾਲੜਾ ਨਾਗ ਕੁਸੰਭੜਾ ਚੁਗਦੀ ਦੇ। ਨਾਗੁ ਲੜੇਂ ਤਾਂ ਗਾਰੜੂ ਬੁਲਾਮਾਂ ਇਹ ਇਸਕਾ ਦੀ ਲਾਗ। ਕੁਸੰਭੜਾ ਚੁਗਦੀ ਦੇ॥ )

ਮੈਂ ਤਾ ਜਾਣਿਆ ਇਸਕ ਸੁਖਾਲਾ ਇਸਕਾਂ ਦੇ ਪੰਥ ਨਿਰਾਲੇ। ਸਭੇ ਛੈਲਾ ਮਿੱਜੋ ਦਰਸਨ ਦੇਈ ਜਾ ਮੈਂ ਚੱਲਗੀ ਤੇਰੜੇ ਨਾਲੇ। ਕੁਸੰਭੜਾ ਚੁਗਦੀ ਦੇ॥ )

ਇਹ ਸੁਣਕੇ ਦੋਹੁੰ ਚੋਹੁੰ ਲਾੜੀਆ ਨੇ ਇਹ ਗਲਾਇਆ ਭਲੀਓ ਇਹ ਗੀਤ ਤਾ ਸਭੇ ਇਸਕਾਂ ਦਾ ਹੈ ਅਰ ਇਸ ਦੇ ਸੁਣਨੇ ਤੇ ਮਨ

ਉੱਛਲਾ ਕਰਦਾ ਹੈ ਪਰ ਲੰਮਾ ਬਹੁਤ ਹੈ ਆਵੇ ਕੋਈ ਛੋਟਾ ਗੀਤ ਕੱਢੀਏ ॥

ਇੱਕ ਬੋਲੀ ਏਹਾ ਤਾ ਜੁਆਹਰੂ ਅਰ ਸਿੱਬੀਆ ਦੇ ਜਾਦ ਹੈ ਸੋ ਇਨ੍ਹਾਂ ਜੋ ਪੁੱਛੀ ਲਵੇ ਗਾਉਲਗੀਆਂ ਕੇ ਨਹੀਂ?

ਕਈਆਂ ਲਾੜੀਆਂ ਤਿਨ੍ਹਾਂ ਦੂਹਾਂ ਕੀ ਗਲਾਇਆ ਕਿਉ ਬੋ ਜੁਆਹਰੂ ਕਨੇ ਤੁਸਾਂ ਦਿੱਖਾ ਬਰਦੀਆਂ ਹੋਂ ਏਹ ਸਭੇ ਸਹੇਲੀਆਂ ਤੁਸਾਂ ਜੋ ਕਿਆ ਗਲਾਂਦੀਆਂ ਹਨ?

ਜੁਆਹਰੂ ਬੋਲੀ ਮੋਈਓ ਤੁਸਾਂ ਕੀ ਗਾਲਾ ਬਜਾਲਾ ਸੁੱਝਾ ਕਰਦਾ ਹੈ ਸਾੜਾ ਤਾ ਇੱਕ ਗੱਭਰੂ ਕਾਲਜਾ ਕੱਢੀਕੇ ਲਈ ਗਿਆ। ਜਾਂ ਮੇਲੇ ਵਿਚ ਤਿਸ ਜੋ ਇੱਕ ਵਾਰ ਦਿੱਖੀ ਲਭਾਂਗੀ ਤਾਂ ਕੁਛ ਸੁੱਝੀਗਾ ॥

ਤਿਨ੍ਹੀਂ ਪੁੱਛਿਆ ਅਬੇ ਚੰਦਰੀਏ ਸੈਹ ਐਹਾ ਗੱਭਰੂ ਛੈਲ ਕੁਲ ਸਾ ਜਿਸ ਤੇਰਾ ਕਾਲਜਾ ਕੱਢੀ ਲਿਆ। ਤੂੰ ਤਾ ਸਾਰੇ ਮੁਲਖਾ ਜੋ ਲੁੱਟਾ ਕਰਦੀ ਸੀ?

ਜੁਆਹਰੂ ਨੇ ਗਲਾਇਆ ਭਲੀਓ ਤੁਸਾਂ ਜੋ ਕਿਆ ਗਲਾਮਾਂ ਮਤ ਮੇਰੇ ਮਾਂ ਬੱਬ ਨੂੰ ਖਬਰ ਕਰੀ ਦੇਮੋਂ ਪਰ ਸੈਹ ਸਾੜੇ ਹੀ ਪਿੰਡਾ ਦਾ ਰਾਜਪੂਤ ਹੈ। ਮੋਈਓ ਮਿੰਜੋ ਕੀਹਾਂ ਸਾਰ ਸੀ ਇਨ੍ਹਾਂ ਗੱਲਾਂ ਦੀ ਪਾਪਲ ਸਿੱਬੀਆ ਮਿੱਜੋ ਇੱਕ ਦਿਨ ਬੋਲੀ ਜੁਆਹਰੂਆ ਤਿੱਜੋ ਇੱਕ ਗੱਲਾ ਸੁਣਾਮਾਂ ਜੇ ਮੰਨੀ ਲਮੇਂ। ਮੈਂ ਗਲਾਇਆ ਸੁਣਾ ਮੰਨਲੇ ਦੀ ਹੋਊਗੜੀ ਤਾਂ ਮੰਨੀ ਲਮਾਂਗੀ। ਇਸ ਆਖਿਆ ਤਿੱਜੋ ਫੁਲਾਨਾ ਮੂੰਡੂ ਬੁਲਾਂਦਾ ਹੈ। ਮੈਂ ਜੋ ਤਿਸ ਬਾਲ ਗਈ ਮਿੱਜੋ ਕਨੇ ਬਠਾਈਕੇ ਐਹੀਆਂ ਮਿੱਠੀਆਂ ਮਿੱਠੀਆਂ ਗੱਲਾਂ ਸੁਣਾਈਆਂ ਕਿ ਉਸੀ ਵੇਲੇ ਮੇਰਾ ਮਨ ਲੁੱਟੀ ਲਿਆ ॥

ਇੱਕ ਬੋਲੀ ਅਬੇ ਜੁਆਹਰੂ ਸੈਹ ਹੀ ਹੈਨਾ ਜਿਸ ਦੀਆਂ ਅੱਖੀਆਂ ਕੁਛ ਛੋਟੀਆਂ ਅਤੇ ਗਲ੍ਹਾ ਕੁਛ ਮੋਟਾ ਜੇਹਾ ਅਰ ਆਪ ਮਧਰਾ ਜੇਹਾ ਹੈ?

ਜੁਆਹਰੂ ਨੇ ਗਲਾਇਆ ਨਾ ਨੀ ਮੋਈਏ ਤਿਸ ਦੀਆਂ ਅੱਖੀਆਂ ਛੋਟੀਆਂ ਕਜੋ ਪਾਊ ਪਾਊ ਦੀ ਇੱਕਾ ਅੱਖੀਂ ਹਰਨਾਂ ਜੋ ਮਾਤ ਕਰਦੀ ਹੈ। ਅਰ ਗਰਦਨ ਭਾਰੀ ਕਜੋ ਹੋਲੀ ਸੀ ਸੋਹਣੀ ਕੂੰਜ ਵਰਗੀ ਤਿਸ ਦੀ ਗਰਦਨ ਅਤੇ ਪੰਜਾਂ ਹੱਥਾਂ ਦਾ ਲੰਮਾ ਗੱਭਰੂ ਹੈ। ਮੋਈਏ ਇੱਕ ਵਾਰ ਦਿੱਖੀ ਲਮੇਂ ਤਾਂ ਗਸੀ ਖਾ ਜਾਮੇਂ॥

ਇਹ ਗੱਲਾਂ ਸੁਣੀਕੇ ਤਿਸ ਢੋਲਕੂਵਾਲੇ ਨੇ ਤਿਸ ਬੰਝਲੂਵਾਲੇ ਜੋ ਗਲਾਇਆ ਮੋਇਆ ਸੁਣਾ ਕਰਦਾ ਹੈਂ ਉਸ ਜੁਵਾਹਰੂਆ ਕਿਆ ਗੱਲਾ ਗਲਾਈ ਹੈ। ਭਾਊ ਭਦੇ ਪਹਾੜ ਦੇਸ ਬਦਨਾਮ ਹੋਈ ਗਿਆ ਹੈਨਾ ਜਿੱਥੂੰ ਐਹੀਆਂ ਜੇਹੀਆਂ ਬਦਕਾਰਾਂ ਛੀਉ-ੜੀਆਂ ਰਹੀਂ ਗਈਆਂ ਹਿੰਨ ਭਾਊ ਮਿੰਜੇ ਇੱਕ ਦਿਨ ਭੋਲ ਜਾਲੇ ਦਾ ਕੰਮ ਬਣੀ ਗਿਆ ਉੱਥੂੰ ਤਸੀਲਾ ਤੇ ਨਿਕਲੀਕੇ ਮੁਨਸੀ ਲੋਕ ਇਹ ਗੱਲਾਂ ਕਰਾ ਕਰਦੇ ਸੇ ਕਿ ਪਹਾੜ ਦੇ ਮੁਲਖਾ ਵਿੱਚ ਜਿਤਨੇ ਮੁਕੱਦਮੇ ਝਗੜੇਂ ਲਾੜੀਆਂ ਦੇ ਕਚੈਹਰੀਆਂ ਵਿਚ ਆਉਂਦੇ ਹਿੰਨ ਤਿਤਨੇ ਔਰ ਕਿਸਾ ਗੱਲਾ ਦੇ ਨਹੀਂ ਆਇਆ ਕਰਦੇ ਮੋਇਆ ਇਸ ਗੱਲਾ ਕਰਕੇ ਤਾ ਅੰਗਰੇਜ ਲੋਕ ਭੀ ਪਹਾੜ ਦੇ ਮੁਲਖਾ ਜੋ ਗੰਦਾ ਲਿਖਾ ਕਰਦੇ ਹਿੰਨ। ਵਿੱਖਿਆਂ ਜੁਆਹਰੂ ਦੀਆਂ ਗੱਲਾਂ ਵਖੀਂ ਜਣੀ ਆਪਣੇ ਜਾਰਾਂ ਮਿੱਤਰਾਂ ਦੇ ਰੋਣੇ ਰੋਆ ਕਰਦੀ ਹੈ॥

ਬੰਝਲੂਵਾਲੇ ਨੇ ਗਲਾਇਆ ਭਾਊ ਤੁੱਜੋ ਕੀਹਾਂ ਚਿੰਤਾ ਪਈ ਜਿਨਾਂ ਮਾਂ ਖੁੰਚੀ ਦਿਆਂ ਇਸ ਜੋ ਵਿਆਹਿਆ ਸੋਈ ਪੱਛੋਂਤਾ-ਉਲਗੇ। ਸਾੜੀ ਪਜਾਰ ਜਾਲੇ ਸਾਕੀਂ ਇਨ੍ਹਾਂ ਘੋਖਾਂ ਤੇ ਕੀ ਲੈਣਾ ਹੈ?

ਤਿਸ ਉੱਤਰ ਦਿੱਤਾ ਨਹੀਂ ਭਲਿਆ ਸਾੜੀ ਜੁੱਤੀ ਜਾਲੇ ਅਸਾਂ ਤੇ ਤਿੱਜੋ ਇੱਕ ਗੱਲਾ ਸੁਣਾਈ ਹੈ॥

ਹੁਣ ਸਭ ਮੇਲੇ ਵਿਚ ਪਹੁੰਚੇ। ਤਿੱਥੂੰ ਇਨਾਂ ਲਾੜੀਆਂ ਜੋ ਦਿੱਖੀਕੇ ਮਤੇ ਗੱਭਰੂ ਤਿਨਾਂ ਬਾਲ ਕੱਠੇ ਹੋਈ ਗਏ ਕੋਈ ਬੋਲਾ ਕਰਦਾ ਸਾ ਭਾਊਆ ਮਿੱਜੋ ਤਾ ਔਹ ਲਾੜੀਆ ਸੁਹਣੀ ਲੱਗਾ ਕਰਦੀ ਹੈ ਜਿਸ

ਦੇ ਘੱਗਰੂ ਜੋ ਫੂਢ ਗਿੱਠਾ ਦੀ ਉੱਦੀ ਮੰਜਾਫ਼ ਲੱਗੀ ਹੋਈ ਹੈ। ਕੋਈ ਬੋਲਿਆ ਅੱਖੇ ਦਿੱਖਿਆਂ ਥੇ ਮੌਜੂਆ ਔਹ ਜਿਸ ਦੇ ਮੱਥੇ ਨੀਲਾ ਬਿੰਦਲੂ ਚਮਕਾ ਕਰਦਾ ਹੈ ਕੁਸੀ ਕੇਹੇ ਭਾਗਵਾਨਾ ਦੀ ਲਾੜ੍ਹੀ ਹੈ ਭਲਿਆ ਜਿਸ ਘਰ ਸੈਹ ਲਾੜ੍ਹੀ ਹੋਊਗੜੀ ਉਹ ਦੀਵਾ ਕਜੇ ਜਾਲਾ ਕਰਦੇ ਹੋਲਗੇ। ਇਸ ਦੇ ਰੂਪਾ ਦੀ ਹੀ ਚਾਨਣੀ ਮਤੀ ਹੈ। ਕੋਈ ਬੋਲਾ ਕਰਦਾ ਸਾ ਭਾਊਆ ਅਸਾ ਤੇ ਇਸ ਜੋ ਧਿਆਇਆ ਕਰਦੇ ਹੈਂ ਕਿ ਜਿਸ ਦੇ ਨੱਥਾ ਦੇ ਬੁਲਾਕੇ ਬਾਲ ਦੇ ਮੋਤੀ ਲਟਕਾ ਕਰਦੇ ਹਿੰਨ। ਕੁਸੀ ਨੇ ਗਲਾਇਆ ਹਾਇ ਕਨਾਰੀਵਾਲੀਏ। ਅਸਾਂ ਗਰੀਬਾਂ ਬਾਲ ਭੀ ਨਜਰ ਕਰਿਆਂ। ਅਸਾਂ ਹੋਰ ਕੁਛ ਨਹੀਂ ਮੰਗਾ ਕਰਦੇ ਇੱਕ ਦਿਦਾਰ ਦੇ ਭੁਖੇ ਹੈਂ। ਇੱਕ ਗੱਭਰੂ ਨੇ ਆਈਕੇ ਇੱਕ ਲਾੜ੍ਹੀਆ ਦਾ ਤੇਛਨੂੰ ਫੜ੍ਹੀਕੇ ਗਲਾਇਆ ਕਿੰਉ ਥੇ ਤੁਸਾਂ ਮੇਲੇ ਦਾ ਤਕਰਾਰ ਕੀਤਾ ਸਾ ਕਨੇ ਆਪਣੇ ਮਾਲਕਾ ਜੋ ਛੱਡੀਕੇ ਤੇਰੇ ਘਰ ਚਲੀ ਰਹਾਂਗੀ ਸੋ ਹੁਣ ਕੀ ਸਲਾਹ ਹੈ ?

ਤਿਸ ਗਲਾਇਆ ਮੈਂ ਤਾ ਤਿਜੋ ਕੁਣ ਵੇਲਾ ਤੇ ਮੇਲੇ ਵਿਚ ਨਿਹਾਲ ਥੱਕੀ ਤੂੰ ਨਜਰ ਨਹੀਂ ਪਿਆ। ਮੈਂ ਤੇ ਹੁਣੇ ਤਿਆਰ ਹਾਂ ਪਰ ਮੇਰੇ ਪਹਿਲੇ ਮਾਲਕਾ ਜੋ ਪਜਾਹ ਰੁਪੈਜੇ ਕੁਝੂੰ ਤੇ ਕਢਾਈ ਦੇਹ ਕਿ ਜਿਸ ਨੇ ਮੇਰੇ ਪੁਰ ਖਰਚੇ ਥੇ।

ਤਿਸ ਨੇ ਗਲਾਇਆ ਭਲੀਏ ਰੁਪੈਜੇ ਮਤੇ ਕਢਾਈ ਦੇਂਗੜੇ ਬੀਹ ਰੁਪਜੇ ਤੇ ਮੇਰੇ ਬਾਲ ਤਿਆਰ ਹਿੰਨ ਜਦ ਚਾਹੇ ਦੁਆਈ ਦੇਹ। ਅਰ ਬੀਹਾਂ ਦੇ ਛੱਲੀਆਂ ਦੇ ਦਾਲੇ ਦੇਈ ਦੇਂਹਗੜਾ ਰਹੇ ਦਸ ਸੋ ਦਸ ਉਧਾਰ ਸੁਧਾਰ ਕਢਾਈ ਲੈਂਹਗਾ। ਪਰ ਤੁੱਜੋ ਛੱਡੀਕੇ ਜਾਣਾ ਧਰਮ ਨਹੀਂ ॥

ਤਿਸ ਗਲਾਇਆ ਮਿੱਜੋ ਤਾ ਹੁਣ ਤੂੰ ਆਪਣੇ ਬਾਲ ਹੀ ਜਾਣ ਹੈਂ ਭੀ ਹੁਣ ਤੁੱਕੀਂ ਛੱਡੀਕੇ ਹੋਰ ਬਾਲ ਨਹੀਂ ਜਾਣਾ ਚਾਹੰਦੀ। ਜਾਹ ਜਾਈਕੇ ਰੁਪੈਜੇ ਲਈ ਆ। ਮੈਂ ਇੱਥੂੰ ਮੇਲੇ ਵਿੱਚ ਉਸ ਨੈਣਾ ਬਾਲ ਬੈਠਗੀ॥

ਸੈਹ ਗੱਭਰੂ ਤਾ ਉੱਪਰ ਗਿਆ ਅਰ ਸੈਹ ਤੀਮੀ ਲਾੜੀਆਂ ਕਨੇ ਮਿਲੀਕੇ ਮੇਲੇ ਵਿੱਚ ਜਾਈ ਬੜੀ। ਇੱਕ ਗੌਰਾਂ ਨਾਮੇ ਲਾੜੀਆ ਜੋ ਤਿਨ੍ਹਾਂ ਤੇ ਪਿੱਛੇ ਕੱਲੀ ਰਹੀ ਗਈ ਥੀ ਤਿਨ੍ਹੀਂ ਤਿਸ ਜੋ ਹਾਕ ਮਾਰਕੇ ਗਲਾਇਆ ਅਖੋ ਗੌਰਾਂ ਤਿੱਜੋ ਕਿਆ ਹੋਈ ਗਿਆ ਜੋ ਐਡੀ ਮੁਟਿਆਰ ਜਹਾਨ ਬਲੀਕੇ ਸਾੜ੍ਹੇ ਕਨੇ ਨਹੀਂ ਰਲ਼ੀ ਸਕਦੀ? ਜਲ਼ੀਏ ਬੇਗਾਂ ਆਇਆਂ॥

ਤਿਸ ਕਨੇ ਜਾਈਕੇ ਗਲਾਇਆ ਮੋਈਓ ਮਿੱਕੀਂ ਗਰਮੀਆਂ ਦੀ ਬੁਮਾਰੀ ਹੋਈ ਰਹੀ ਹੈ ਇਸ ਕਰਕੇ ਤੁਸਾੜ੍ਹੇ ਕਨੇ ਕੀਹਾਂ ਰਲ਼ੀ ਸਕੀ?

ਇੱਕ ਨੇ ਗਲਾਇਆ ਤੁੱਜੋ ਇਹ ਗਰਮੀ ਕੁਖੂੰ ਤੇ ਹੋਈ?

ਗੌਰਾਂ ਨੇ ਉੱਤਰ ਦਿੱਤਾ ਭਲੀਏ ਕੁਖੂੰ ਤੇ ਗਲਾਮਾਂ ਮਿੱਜੋ ਤਾ ਜਨ-ਮਾਂਦਰੂੰ ਰੋਗ ਹੈ। ਹੌਂ ਸੁਣਾ ਕਰਦੀ ਹੈਂ ਕਿ ਮੇਰੀ ਮਾਂ ਅਰ ਬੱਬ ਜੋ ਇਹ ਰੋਗ ਸਾ ਸੋ ਜਿਤਨੇ ਮੇਰੇ ਭੈਲ਼ ਭਾਊ ਜੰਮੇ ਜਾਂ ਪੰਦਰਾਂ ਬਰਸਾਂ ਦੇ ਹੋਏ ਸੈਹ ਸਾਰੇ ਹੀ ਇਸ ਮਰਜ਼ਾ ਨੇ ਘੇਰੀ ਲਏ॥

ਤਿਨ੍ਹਾਂ ਵਿੱਚੋਂ ਇੱਕ ਬੋਲੀ ਗੌਰਾਂ ਇਸ ਮੁਲਖਾ ਵਿੱਚ ਐਹਾ ਜਿਹਾ ਕੋਈ ਮਾਹਣੂ ਨਹੀਂ ਜਿਸ ਦੇ ਅੰਦਰ ਇਹ ਮਰਜ ਨਾ ਹੋਵੇ ਪਰ ਤਾਂ ਬੀ ਜਦ ਤਾਈਂ ਕੁਸੀ ਗਰਮੀਵਾਲ਼ੇ ਦਾ ਮੇਲਾ ਨਾ ਹੋਵੇ ਇਹ ਮਰਜਾ ਜੋਰ ਨਹੀਂ ਪਾਇਆ ਕਰਦੀ॥

ਗੌਰਾਂ ਨੇ ਗਲਾਇਆ ਇਹ ਤੈਂ ਸੱਚ ਗਲਾਇਆ ਕਿ ਪਹਾੜ੍ਹਾ ਵਿੱਚ ਚਾਹੇ ਕੁਸੇ ਦਾ ਸਿਰ ਭੀ ਦੁੱਖੇ ਪਰ ਔਖਤ ਬਾਦਫਰੰਗਾ ਦੀ ਕਰਾ ਕਰਦੇ ਹਨ। ਪਰ ਮਿੱਜੋ ਤਾ ਬਹੁਤਾ ਮੇਰੇ ਮਾਲਕ ਝੁਲਸਿਆ। ਭਲੀਏ ਪਹਿਲੇ ਤਿੱਸੇ ਨੇ ਕੁਸੀ ਘਿਰਤਲ਼ ਬਾਲ਼ ਤੇ ਇਹ ਘੱਟੀ ਘੱਟੀ ਸੀ ਪਰ ਫੇਰ ਮੇਰੇ ਨਸੀਬ ਬੀ ਤਿਸ ਨਾਲ਼ ਜੁੜੀਕੇ ਫੁੱਟੀ ਗਏ॥

ਸੈਹ ਬੋਲੀ ਨਾ ਨੀਂ ਭਲੀਏ ਰਾਮ ਇਹ ਰੋਗ ਤਾ ਵੈਰੀ ਜੋ ਬੀ ਨਾ ਲਾਵੇ। ਪਰ ਜਲ਼ਿਆ ਸਾੜ੍ਹਾ ਦੇਸ ਤਾ ਇਸ ਰੋਗ ਕਨੇ ਭਰਿਆ

ਪਿਆ ਹੈ ਅੱਛਾ ਤੂੰ ਅੱਜੁ ਤਾ ਦੱਬੀ ਘੁੱਟੀਕੇ ਚੁੱਪ ਹੋਈ ਰਹੁ ਪਰ ਆਪਲੇ ਪਿੰਡਾ ਵਿੱਚ ਚੱਲੀਕੇ ਮੈਂ ਤੁੱਜੇ ਗੋਲ਼ੀਆਂ ਦੇਹਗੜੀ ਉਸ ਤੇ ਹਟੀ ਜਾਇਗੜਾ ॥

ਗੌਰਾਂ ਨੇ ਗਲਾਇਆ ਮੋਈਏ ਮਿੱਜੇ ਤਾ ਚੈਨ ਨਹੀਂ ਪੈਂਦੀ ਅੱਗ ਬਲ਼ ਬਲ਼ ਉੱਠਾ ਕਰਦੀ ਹੈ ਕਦ ਘਰ ਚਲ਼ਗੇ ਅਰ ਕਦ ਚੈਨ ਪਊਗੜੋ। ਭਲੀਏ ਜੇ ਮੇਰੀ ਪਿਆਰੀ ਹੈਂ ਤਾਂ ਮਿੱਕੀ ਹੁਲ਼ ਕੁਛ ਦੱਸੀ ਦੇਹ ॥

ਤਿਸ ਨੇ ਗਲਾਇਆ ਗੌਰਾਂ ਤੂੰ ਤਾਂ ਹਾਂਥੀ ਕੁੱਜੇ ਪਾਇਆ ਲੋੜਾ ਕਰਦੀ ਹੈਂ। ਭਲੀਏ ਹੁਲ਼ ਇੱਥੂੰ ਤਾ ਇਹਾ ਅਲਾਜ ਹੈ ਕਿ ਉਸ ਨੇਲ਼ ਦੇ ਕੰਢੇ ਛਾਮੇਂ ਜਾਏ ਬੈਠ ਧੀਰੇ ਧੀਰੇ ਠੰਡ ਪਈ ਜਾਹਗੜੀ। ਹੌਂ ਇੱਕ ਗੱਲ ਤਿੰਜੇ ਹੋਰ ਪੁੱਛਦੀ ਹਾਂ ਜੇ ਤੂੰ ਐਹੀਜੇਹੀ ਔਖੀ ਸੀ ਤਾਂ ਘਰਾ ਤੇ ਕਜੋ ਚੱਲ ਪਈ ਸੀ? ਜਲ਼ੀਏ ਤੂੰ ਨਹੀਂ ਜਾਲ਼ਦੀ ਸੀ ਮੇਲੇ ਵਿੱਚ ਇੱਕ ਤਾ ਸੂਰਜਾ ਦੀ ਗਰਮੀ ਅਰ ਦੂਈ ਤੁਰਨੇ ਦੀ ਗਰਮੀ?

ਗੌਰਾਂ ਨੇ ਗਲਾਇਆ ਅੜੀਏ ਭਾਮੇਂ ਮਰੀ ਜਾਮਾਂ ਪਰ ਸਾੜੇ ਮਨਾ ਤੇ ਮੇਲਾ ਨਹੀਂ ਛੱਡਿਆ ਜਾਂਦਾ। ਮੋਈਏ ਦਿੱਖ ਤਾ ਸਾੜੀ ਛੰਨਾ ਬਾਲ ਜੋ ਕਲੈਤ ਰਹਾ ਕਰਦੇ ਸੇ ਤਿਨਾਂ ਦੀ ਮੁਟਿਆਰ ਕੁੜੀ ਜੋ ਪਰਸੋਂ ਰਾਜ਼ੀ ਬਾਜ਼ੀ ਅੱਜੁ ਤ੍ਰਿਆਗਾਂ ਮਰੀ ਗਈ। ਸੋ ਹੁਲ਼ ਦੱਸ ਤਾ ਤਿਸ ਜੋ ਕਿਆ ਲੱਭਾ। ਜੇ ਸਾਂਗ ਤੁਮਾਸੇ ਮੇਲੇ ਅੱਛੀ ਤਰਾਂ ਦਿੱਖੀਕੇ ਮਰਦੀ ਤਾਂ ਜੰਮਲਾ ਸੁਫਲਾ ਹੁੰਦਾ ਹੁਲ਼ ਸਭੋ ਕੁਛ ਛੱਡੀਕੇ ਰਾਹ ਪਈ। ਸੋ ਭੈਣੇ ਅਸਾਂ ਤਾ ਇਹੋ ਸਮਝ ਛੱਡਿਆ ਹੈ ਭਈ ਜਗਤੇ ਦਾ ਸਭੋ ਕੁਛ ਦਿੱਖੀ ਜਾਲਾ ਹੈ। ਸਾੜੀ ਸੱਸੂ ਗਲਾਇਆ ਕਰਦੀ ਹੈ (ਮਰੀ ਜਾਲਾ ਦੁਨੀਆਂ ਟੰਗੀ ਜਾਲੀ) ॥

ਉਸ ਲਾੜੀਆ ਨੇ ਗਲਾਇਆ ਆਸਕੇ ਨੀ ਗੌਰਾਂ ਅਜੇ ਹੁਲ਼ ਮਰੀ ਗਈ ਮਰੀ ਗਈ ਗਲਾਂਦੀ ਸੀ ਹੁਲ਼ ਕਰੜਾਈ ਦੀਆਂ ਗੱਲਾਂ ਤੀ

ਮਤੀਆਂ ਚੋਖੀਆਂ ਕੀਤੀਆਂ। ਤੈਲ ਪੰਨ ਤੇਰੀ ਕਰੜਾਈ ਸਾੜਾ ਤਾ ਬੁਹੜੇਂ ਜਿਹੇ ਦੁੱਖ ਵਿੱਚ ਸਾਰਾ ਗਿਆਨ ਭੁਲੀ ਜਾਇਆ ਕਰਦਾ ਹੈ॥

ਏਹ ਗੱਲਾਂ ਕਰਕੇ ਹੁਲ ਸਤੇ ਥੇਲੀਆਂ ਜੁਲੀਓ ਮੇਲਾ ਤਾ ਛਿੜੀ ਗਿਆ ਚਲੋ ਹੁਲ ਘਰਾ ਕੀ ਚਲਿਜੇ। ਇਹ ਸੁਲੀਕੇ ਸਭ ਆਪੋ ਆਪਲੇ ਘਰਾ ਕੀ ਹਟੀਆਂ॥

ਜਾਂ ਇੱਕ ਸਹਿਰ ਬਾਲ ਆਈਆਂ ਤਾਂ ਪੜਾਉ ਉੱਪਰ ਦੋ ਗੱਡੇ ਖੜੇਂ ਦਿੱਖੀਕੇ ਤਿਨੀਂ ਪੁੱਛਿਆ ਭਾਊ ਤੁਸਾਂ ਕੁਸ ਮੁਲਖਾ ਤੇ ਆਏ ਅਰ ਏਹ ਗੱਡੇ ਪਹਾੜਾ ਪੁਰੋਂ ਕਿੱਕੁਰ ਲੰਘਾਏ ਹਿੰਨ?

ਉਨਾਂ ਗੱਡਿਆਂਵਾਲਿਆਂ ਨੇ ਕਿਹਾ ਆਂਹਾਂ ਓਹ ਜੇਹੜਾ ਲੁਦ-ਹਾਲਾ ਕਦੀ ਸੁਲੀਆ ਹੋਵੇ ਉਸ ਤੇ ਪਰੇ ਮਾਲਵੇ ਦੇਸ ਤੇ ਆਪਾਂ ਆਏ ਹਾਂ ਅਰ ਗੱਡੇ ਪਹਾੜ ਪੁਰ ਚੜ੍ਹਨੇ ਦੀ ਹੁਲ ਕਾਈ ਅਟਕ ਨਹੀਂ। ਸਿੱਧੀ ਛੜਕ ਚਲੀ ਆਉਂਦੀ ਏ ਅਰ ਗੱਡੇ ਬੀ ਗਰਨ ਗਰਨ ਪਹਾੜ ਪੁਰ ਚੜ੍ਹਦੇ ਆਉਂਦੇ ਹਨ।

ਇੱਕ ਪਹਾੜਿਜੇ ਨੇ ਪੁੱਛਿਆ ਤਾਂ ਜੀ ਤੁਹਾੜੇਂ ਸਿਰਾ ਪੁਰ ਅਸੀਂ ਕੇਸ ਰੱਖੇ ਹੋਏ ਦਿੱਖਾ ਕਰਦੇ ਹੈਂ ਤੀ ਤੁਸੀਂ ਹੁੱਕਾ ਪੀਆ ਕਰਦੇ ਹੋਂ ਇਹ ਕੀ ਸਬੱਬ? ਗੁਰੂ ਕਾ ਸਿੱਖਾ ਤਾ ਕੋਈ ਤਮਾਖੂ ਨਹੀਂ ਪੀਤਾ ਕਰਦਾ?

ਉਨੀਂ ਆਖਿਆ ਭਾਈ ਆਪਾਂ ਗੁਰੂ ਗਰੂ ਦੇ ਸਿੱਖ ਕਾਈ ਨਹੀਂ। ਏਹ ਕੇਸ ਤੇ ਆਪਾਂ ਦੇ ਦੇਸ ਸਭ ਲੋਕ ਰੱਖਦੇ ਹਨ ਪਰ ਪਾਹੁਲ ਪੁਹਲ ਨੂੰ ਕੋਈ ਕੂੰਹ ਨਹੀਂ ਜਾਲਦਾ॥

ਪਹਾੜਿਜੇ ਪੁੱਛਿਆ ਤੁਸਾੜਾ ਨਾਉਂ ਕੀ ਹੈ ਉਸ ਜੱਟ ਨੇ ਕਿਹਾ ਮੇਰਾ ਨਾਉਂ ਤਾ ਘੁੱਲੂ ਹੈ ਅਰ ਔਹੁਨਾ ਤੇਹਾਂ ਵਿੱਚੋਂ ਇੱਕ ਦਾ ਨਾਉਂ ਧੂਮਸਿੰਹੁ ਅਰ ਦੂਏ ਦਾ ਫੂਲਾਸਿੰਹੁ ਅਰ ਤੀਏ ਦਾ ਲਾਹਤਾ ਹੈ॥

ਪਹਾੜੀਏ ਪੁੱਛਿਆ ਹੁੱਕਾ ਤਾ ਧੂਮਸਿੰਹੁ ਅਰ ਫੂਲਾਸਿੰਹੁ ਬੀ ਪੀਆ ਕਰਦੇ ਹਨ ਫਿਰੀ ਏਹ ਸਿੱਖ ਕਜੋ ਗਲਾਲੇ ਚਾਹਿਜੇ?

ਜੱਟ ਨੇ ਆਖਿਆ ਫੇਰ ਤੈ ਨੂੰ ਅਕੇਰਾਂ ਜੇ ਦੱਸਿਆ ਕਿ ਆਪਾਂ ਦੇ ਦੇਸ ਕੇਸ ਸਭ ਲੁਕਾਈ ਰੱਖਦੀ ਅਰ ਪਾਹੁਲ ਕੋਈ ਵਿਰਲੇ ਲੈਂਦੇ ਹਨ॥

ਧੂਮਸਿੰਹੁ ਨੇ ਆਖਿਆ ਓਏ ਘੁੱਲੂ ਚਲ ਜਾਹਾਂ ਆਪਣਾ ਕੰਮ ਕਰ ਇਨਾਂ ਭੇਤੋ ਪਹਾੜੀਆਂ ਨਾਲ਼ ਹੱਛਾ ਗੱਲੀਂ ਛਿੜਿਆ ਹੈਂ। ਗੱਲਾਂ ਛੱਡਕੇ ਜਾਹ ਜਾਕੇ ਬੋਲਦਾਂ ਨੂੰ ਪਾਣੀ ਪਿਆਲ਼ ਫੇਰ ਤੜਕੇ ਆਪਾਂ ਤੁਰਨਾ ਹੋਊ ਜਾਹ ਦੱਬਕੇ ਪੱਠੇ ਪਾ ਛੋਡੀਂ।

ਘੁੱਲੂ ਨੇ ਆਖਿਆ ਨਾ ਓਏ ਧੂਮਸਿੰਹਾਂ ਇਨਾਂ ਨੇ ਕਦ ਕਦ ਮਿਲਣਾ ਹੈ ਦੇ ਗੱਲਾਂ ਕਰ ਲੈਣ ਦੇ ਸਿੱਖਾ ( ਕਦ ਕਦ ਕੋਣ ਗਰਾਈਂ ਆਉਣ ॥)

ਧੂਮਸਿੰਹੁ ਨੇ ਆਖਿਆ ਵੇਹਖਾਂ ਕਿੱਡਾ ਪਰਚੌਂ ਪਾਊਣ ਆਇ-ਆ ਹੈ ਮਖਾਂ ਆਪਣਾ ਕੰਮ ਕਰ ਭਲਕੇ ਤੜਕੇ ਹੀ ਤੁਰਨਾ ਹੋਊ॥

ਘੁੱਲੂ ਨੇ ਆਖਿਆ ਧੂਮਸਿੰਹਾਂ ਹੈਂ ਕਿਸੇ ਕੁਮੂਤ ਦੀ ਮਾਰ, ਗੱਲ ਨਹੀਂ ਕਰਨ ਦਿੰਦਾ। ਕਿੱਡੀ ਤੜਕੇ ਤੁਰਨਾ ਤੜਕੇ ਤੁਰਨਾ ਲਾਈ ਹੈ ਜਾਹ ਫੇਰ ਆਪਾਂ ਆਪੇ ਆ ਜਾਮਾਂਗੇ ਤੂੰ ਸਾਡੇ ਨਾਲ਼ ਨਾ ਤੁਰੀਂ!

ਧੂਮਸਿੰਹੁ ਨੇ ਕਿਹਾ ਲੈ ਓਏ ਫੂਲਾਸਿੰਹਾਂ ਹੈ ਭਲੇ ਦਾ ਸਮਾ? ਆਪਾਂ ਮੱਤ ਦੀ ਗੱਲ ਕੀਤੀ ਇਹ ਗੁਸੇ ਹੀ ਹੋ ਖੜਾ ਹੋਇਆ ਹੈ। ਨਾ ਸਾਡਾ ਕੀ ਵਿਗੜਦਾ ਹੈ ਭਾਮੇਂ ਸਾਰੀ ਰਾਤ ਗੱਲਾਂ ਕਰਦਾ ਰਹੇ ਸਾਡਾ ਜਾਣੇ ਮੁੰਨਾ। ਆਪਾਂ ਭੜੂਏ ਸੇ ਜੋ ਤੈ ਨੂੰ ਕੂੰਹ ਆਖ ਬੈਠੇ ਨਾ ਓਏ ਮੁਲਖਾ ਭਲੇ ਦਾ ਸਮਾ ਨਹੀਂ। ਜਾਹ ਪਊ ਖੂਹ, ਆਪਾਂ ਨੂੰ ਕੀ ਪਈ ਹੈ ਸਿਰ ਫਾਵਾ ਹੋਊ ਤੇਰਾ॥

ਘੁੱਲੂ ਨੇ ਆਖਿਆ ਜਾਹ ਫੇਰ ਤੈ ਨੂੰ ਕੀ ਤੂੰ ਲਾਇਆ ਲੱਗਦਾ ਹੈਂ ਸਾਡਾ ਹੀ ਸਿਰ ਫਾਵਾ ਹੋਊ ਨਾ ਕੂੰਹ ਤੇਰਾ ਤਾ ਨਹੀਂ ਤੋਏਤਿਹਾਕ ਹੋ ਚੱਲਿਆ? ਲਓ ਓਏ ਮੁਲਖਾ ( ਸੱਦੀ ਨਾ ਬੁਲਾਈ ਮੈਂ ਲਾੜੇ

ਦੀ ਭੂਆ) ਸਾ ਨੂੰ ਨਹੀਓਂ ਕਿਸੇ ਨੇ ਕੁੰਹ ਆਖਣਾ ਅਸੀਂ ਕਿਸੇ ਨੂੰ ਕਦੀ ਕੁੰਹ ਛੇੜਦੇ ਹੈਂ?

ਏਹ ਗੱਲਾਂ ਕਰਕੇ ਉੱਦਲ ਤਾ ਚੁੱਪ ਹੋ ਰਹੇ ਜਾਂ ਦੂਜਾ ਦਿਨ ਹੋਇਆ ਤਾਂ ਤੜਕੇ ਹੀ ਆਪਣੇ ਗੱਡੇ ਜੋੜਕੇ ਤੁਰਨ ਲੱਗੇ। ਉਸ ਵੇਲੇ ਘੁੱਲੂ ਦੇ ਗੱਡੇ ਦਾ ਜੂਲ਼ਾ ਕੁਛ ਹਿੱਲਦਾ ਸਾ ਇਸ ਸਬੱਬ ਉਠਕੇ ਨਾਲ਼ ਨਾ ਤੁਰਿਆ॥

ਧੂਮਸਿੰਹ ਨੇ ਆਖਿਆ ਘੁੱਲੂ ਤੁਰਦਾ ਕਿਉਂ ਨਹੀਂ ਕਿਤੇ ਰਾਤ ਦੀਆਂ ਗੱਲਾਂ ਤੋਂ ਆੱਫਰਿਆ ਹੋਇਆ ਤਾ ਨਹੀਂ ਓਹ ਤਾ ਸੌਹੁੰ ਗੁਰੂ ਦੀ ਮੈਂ ਐਮੇਂ ਹੱਸਦਾ ਸਾ? ਭਈਆ ਸਾਲ਼ਾ ਹੋਊ ਜੇਹੜਾ ਤੈ ਨੂੰ ਛੱਡਕੇ ਜਾਊ। ਆਪਾਂ ਤਾ ਜਿੱਕੂੰ ਪਿੰਡ ਤੇ ਤੁਰੇ ਸੇ ਤਿਕੂੰ ਕੱਠੇ ਵੜਨਾ ਹੈ॥

ਘੁੱਲੂ ਨੇ ਆਖਿਆ ਨਹੀਂ ਗੁੱਸਾ ਕਾਹਦਾ ਹੈ ਚਲੋ ਤੁਸੀਂ ਸਹਿਜੇ ਸਹਿਜੇ ਹੱਕੀ ਚੱਲੋ ਮੈਂ ਬੀ ਆ ਰਲ਼ਦਾ ਹੈਂ॥

ਓਹ ਦੋਨੋਂ ਬੋਲੇ ਫੇਰ ਤੂੰ ਕੌਣ ਵੇਲੇ ਦਾ ਇਸ ਜੂਲ਼ੇ ਨੂੰ ਕਿਉਂ ਡੈਹਾ ਹੋਇਆ ਹੈਂ? ਤੂੰ ਸਾਨੂੰ ਵਿਖਾਲ਼ ਤਾ ਇਸ ਦੀ ਕਿੱਧਰੋਂ ਚੂਲ਼ ਥਿੰਗੀ ਹੋਈ ਹੈ। ਛੱਡ ਕਰ ਦੇਖਾਂ ਇਹ ਦੀ ਕੇਹੜੀ ਗੱਲ ਬਿਗੜੀ ਹੋਈ ਹੈ? ਜਾਂ ਉਨੀਂ ਡਿਠਾ ਤਾਂ ਬੋਲੇ ਓਏ ਇਹ ਤਾ ਹਿੱਲੂੰ ਹਿੱਲੂੰ ਕਰਦਾ ਨਾਲੇ ਇਸ ਦੀਆਂ ਅਰਲੀਆਂ ਦੋਨੋਂ ਮੁਚਕੀਆਂ ਹੋਈਆਂ ਹਨ। ਦੇਖੋ ਤਾ ਸਾਲ਼ੇ ਗੱਡੇ ਬਾਹੁਲ ਨੂੰ ਮਰਦੇ ਹਨ ਤੈਂ ਕਲ਼ ਕਿਉਂ ਨਾ ਦੇਖਿਆ ਹੁਣ ਪੈਰ ਉੱਪਰ ਚੌਲ਼ਦਾਂ ਦੇ ਗਲ਼ ਪਚਾਮੇਂਗਾ? ਲੈ ਚਲਾ ਲੈ ਗੱਡਾ, ਹੁਣ ਕਿੱਕੁਰ ਚਲਾਵੇਂਗਾ॥

ਘੁੱਲੂ ਨੇ ਆਖਿਆ ਸੁਣ ਓਏ ਧੂਮਿਆ ਆਹਾਂ ਭੁਲਿਆਂਮਾਲਸਾਂ ਦਾ ਜਲਿਆ ਬਲ, ਜਾਹ ਬਹੁਤੀਆਂ ਗਾਲ਼ਾਂ ਨਾ ਦੇਹ। ਆਹਾਂ ਸੌਹੁੰ ਚਾਚੇ ਦੀ ਮੈਂ ਮਾਰਕੇ ਪਰੈਣ ਤੇਰੇ ਦੋ ਦੰਦ ਸਿੱਟੂੰਗਾ ਭੰਨ!

ਧੂਮਸਿੰਹੁ ਨੇ ਕਿਹਾ ਲੈ ਕਹੁ, ਕਿਉਂ ਭਈ ਫੂਲਿਆ ਕੇਹੀਕੁ ਹੋਈ ਤੂੰ ਜਾਲ ਭੇਰੀ ਦੇਵੀ ਸੱਚ ਆਖੀਂ ਮੈਂ ਇਸ ਨੂੰ ਕਾਈ ਗਾਲ਼ ਕੱਢੀ ਹੈ। ਸਗੋਂ ਆਪਾਂ ਦੋਨੋਂ ਤੜਕੇ ਦੇ ਉੱਠਕੇ ਗੱਡੇ ਦੇ ਮਗਰ ਹੈਂ ਭਈ ਕਦ ਤਿਆਰ ਹੋਵੇ ਤਾ ਆਪਣੇ ਰਾਹ ਪਇਜੇ ॥

ਫੂਲਾਸਿੰਹੁ ਨੇ ਆਖਿਆ ਨਾ ਭਈ ਝੂਠ ਨਹੀਂ ਨਾ ਬਕਣਾ ਗਾਲ਼-ਬਾਲ਼ ਤਾ ਅੜਿਆ ਕੋਈ ਨਹੀਂ ਸੁਣੀ। ਅਰ ਹੋਊ ਜੇ ਕੋਈ ਮੂੰਹੋਂ ਨਿਕਲ਼ ਬੀ ਗਈ ਹੋਊ ਤਾ ਇੱਕੋਜਿਹਾਂ ਦਾ ਕੀ ਡਰ ਹੈ ਤੂੰ ਆਪਾਂ ਨੂੰ ਚਾਰ ਕਹਿ ਲੈ। ਨਾਲੇ ਗਾਲ਼ਬਾਲ਼ ਦਾ ਕੀ ਹੈ ਐਧਰੋਂ ਆਈ ਐਧਰੋਂ ਉਡ ਗਈ। ਚਲੋ ਆਪਣਾ ਕੰਮ ਤੋਰੋ। ਫੇਰ ਆਖਿਆ ਲਓ ਮੇਰੇ ਪਾਸ ਇੱਕ ਬੱਧੂ ਪਰੈਣੀ ਹੈ ਉਸ ਨੂੰ ਬਿਚਕਾਲਿਓਂ ਤੋੜਕੇ ਤਾ ਦੋ ਅਰਲੀਆਂ ਬਣਾ ਦਿੰਦਾ ਹਾਂ ਅਰ ਰੱਸਾ ਬੰਨ ਲਓ ਕੱਸਕੇ, ਫੇਰ ਇਹ ਜੂਲ਼ਾ ਤਾ ਕੀ ਇਹ ਦੀ ਨਾਨੀ ਬੀ ਤੁਰ ਪਊ।

ਜਾਂ ਸਭ ਕੁੰਹ ਸੁਆਰਕੇ ਤੁਰਨ ਲੱਗੇ ਤਾ ਕੰਧ ਨਾਲ਼ ਵੱਜਕੇ ਧੂਮਸਿੰਹੁ ਦਾ ਊਟਣਾ ਟੁੱਟ ਗਿਆ। ਉਸ ਵੇਲੇ ਉਨ ਆਖਿਆ ਮਰੋ ਓਏ ਧੁਣ ਤਾ ਰਹੇ ਇੱਥੇ ਹੀ ॥

ਫੂਲਾਸਿੰਹੁ ਨੇ ਆਖਿਆ ਆਪਾਂ ਜੋ ਤੁਹਾ ਨੂੰ ਪਿੱਟਚੁਕੇ ਸੇ ਭਈ ਤੜਕੇ ਹੀ ਤੜਕੇ ਅੰਮ੍ਰਤਵੇਲੇ ਕੋਈ ਹੱਛਾ ਨਾਉਂ ਲਓ ਤੁਸੀਂ ਸਰੰਦ, ਅਰ ਸੰਘੋਲ਼, ਅਰ ਘੁੜਾਮ, ਇਨਾਂ ਸਭਨਾਂ ਥਾਮਾਂ ਦਾ ਨਾਉਂ ਲੈ ਲਿਆ ਸਾ। ਫੇਰ ਹੁਣ ਪਿੱਟਣਾ ਨਾ ਸੀ ਪੈਣਾ ਤਾ ਹੋਰ ਕੀ ਪੈਣਾ ਸੀ। ਜਿਹਾ ਇਹ ਘੁੱਲੂ ਅਹਿਮਕ ਹੈ ਕਿ ਜਿਨ ਤੜਕੇ ਹੀ ਬਾਂਦਰ ਦਾ ਨਾਉਂ ਲੈ ਦਿੱਤਾ ਸੀ !

ਘੁੱਲੂ ਨੇ ਕਿਹਾ ਆਹੋ ਓਏ ਨਾਉਂ ਲੈਲੇ ਤੇ ਕੀ ਹੋ ਜਾਂਦਾ ਹੈ ਏਹ ਤਾ ਰੰਨਾਂਵਾਲੇ ਭਰਮ ਹਨ। ਸੋਹੁੰ ਬਾਪੂ ਦੀ ਆਪਾਂ ਤਾ ਕਦੀ ਇਨਾਂ ਭਰਮਾਂ ਵਿੱਚ ਪਏ ਨਹੀਂ। ਤੁਸੀਂ ਭਗਾ ਲੱਗਦੇ ਹੋਂ ਸੂਰ ਦੀ ਮਾਰ ਹੋਵੇ ਜੇਹੜਾ ਕਦੀ ਛਿੱਕ ਤੇ ਬੀ ਡਰਿਆ ਹੈ। ਅਰ ਨਾ ਕਦੀ

ਆਪਾਂ ਕੁੱਤੇ ਦੇ ਕੰਨ ਫਟਕਲੇ ਦਾ ਡਹਿਲ ਮਨ ਵਿੱਚ ਰੱਖਿਆ ਹੈ। ਭਰਾਵੋ ਆਪਾਂ ਤਾਂ ਸਉ ਦੀ ਗੱਲ ਇੱਕੋ ਫੜੀ ਹੋਈ ਹੈ ( ਭੋਲੇ ਭਾਇ ਨਾ ਪਛੋਤਾਉ ॥)

ਫੂਲਾਸਿੰਹੁ ਨੇ ਆਖਿਆ ਨਾ ਓਏ ਘੁਲੂ ਛਿੱਕ ਤਾ ਬੜੀ ਸੱਚੀ ਹੈ ਬਰਹਿਮਲ ਦੀ ਸੌਹੁੰ ਮੈਂ ਤਾ ਕਈ ਬਾਰੀ ਪਰਤਾਈ ਹੈ ਜੋ ਛਿੱਕੇ ਤੇ ਕਿਸੇ ਕੰਮ ਨੂੰ ਤੁਰਿਜੇ ਤਾ ਆਹਣੀ ਲੜਾਈ ਹੁੰਦੀ ਹੈ॥

ਧੂਮਸਿੰਹੁ ਨੇ ਆਖਿਆ ਫੂਲਿਆ ਨਹੀਂ ਛਿੱਕਲੇ ਅਰ ਨਾਉਂ ਲੈਲੇ ਨੂੰ ਕੀ ਆਖਲਾ ਹੈ ਜੇਹੜੀ ਚੀਜ ਬਿਗੜਨੀ ਹੁੰਦੀ ਹੈ ਸੋ ਐਵੇਂ ਹੀ ਬਿਗੜ ਜਾਂਦੀ ਹੈ। ਆਪਾਂ ਅੱਗੇ ਕਤਾਨ ਸੌ ਬੇਰੀ ਨਾਉਂ ਲੈ ਚੁੱਕੇ ਹੋਵਾਂਗੇ ਅੱਗੇ ਕਦੀ ਊਂਟਲਾ ਕਿਉ ਨਾ ਟੁੱਟ ਗਿਆ? ਬਾਂ-ਦਰ ਦੀ ਮਾਂ ਦਾ ਐਥੇ ਕੀ ਸਾ ਇਹ ਲੱਕੜੀ ਹੀ ਘੁਲ ਦੀ ਖਾਂਧੀ ਹੋਈ ਅੰਦਰੋਂ ਖੱਦੀ ਹੋ ਗਈ ਸੀ। ਸੋ ਰੀਲਕੂ ਪੱਕਾ ਬੱਜਲ ਵਿੱਚ ਪਾਰ ਬੋਲੀ। ਤੁਸੀਂ ਕੁੰਹ ਧੋਰੇ ਹੋਵੋ ਹੈਥੇ ਗੱਡੇ ਘੜਿਆਓ ਜੇ ਥਿਆ ਜਾਂਦਾ ਹੈ ਤਾਂ ਮੈਂ ਕਿਸੇ ਤਖਲੇਟੇ ਨੂੰ ਲਿਆਉਂਦਾ ਹਾਂ। ਨਾਲੇ ਊਂਟਲਾ ਸੁਰਵਾ ਲਊਂ ਨਾਲੇ ਪਿੰਜਲੀ ਨੂੰ ਸੱਟ ਲੁਆ ਲਊਂ ਕਿਉਂ ਜੋ ਇਹ ਬੀ ਚੀਹਕੂੰ ਚੀਹਕੂੰ ਕਰਦੀ ਰਹਿੰਦੀ ਹੈ॥

ਜਾਂ ਤਖਾਲ ਨੂੰ ਲਿਆਕੇ ਊਂਟਲਾ ਨਮਾ ਚੜ੍ਹਾਇਆ ਤਾਂ ਥੋੜਾ ਜੇਹਾ ਅੱਗੇ ਤੁਰਕੇ ਗੱਲਾਂ ਕਰਨ ਲੱਗੇ ਭਈ ਧੂਮਿਆ ਤੇਰਾ ਗੱਡਾ ਤਾ ਲੜੀ ਨੂੰ ਪਿੱਛਾਂ ਸਿੱਟਦਾ ਅਰ ਸਾਰਾ ਨਮਾ ਹੀ ਹੈ ਪਰ ਆਹਾਂ ਖਸਮ ਨੂੰ ਖਾਲੇ ਇਹ ਦੇ ਪਹਿਜੇ ਬਹੁਤ ਥੋਦੇ ਹੋ ਗਏ ਅਰ ਪਿੰਜਲੀ ਬਹੁਤ ਪੁਰਾਲੀ ਅਰ ਪਹੀਆਂ ਦੀ ਨਾਭ ਵਿਚਲੀ ਕੌਲੀ ਬਹੁਤ ਘਸੀ ਹੋਈ ਕਰਕੇ ਨਿੱਤ ਸਿਆਪਾ ਹੀ ਰਹਿੰਦਾ ਹੈ ਭਈ ਐਤਕੀ ਪਿੰਡ ਚੱਲਕੇ ਜਰੂਰ ਨਮਾ ਸਾਜ ਬਲਾ ਲਮੇਂਗਾ ਤਾਂ ਇਸ ਰੋਜ ਦੇ ਪੁਆੜੇ ਅਰ ਕਜਿਜੇ ਤੇ ਛੁੱਟ ਜਾਮੇਂਗਾ॥

ਇਉਂ ਗੱਲਾਂ ਕਰਦੇ ਜਾਂਦੇ ਸੇ ਕਿ ਅੱਗੇ ਰਾਹ ਵਿੱਚ ਜਾਕੇ ਆ-

ਪਸਵਿੱਚੀਂ ਆਖਣ ਲੱਗੇ ਆਪਾਂ ਤੜਕੇ ਦੇ ਤੁਰੇ ਹੋਏ ਹਾਂ ਐਸ ਖੱਡੀ ਛਾਮੇਂ ਬੈਠਕੇ ਟੁੱਕ ਟੇਰਾ ਪਕਾ ਲਇਏ ਭੁੱਖਲਭਾਲੇ ਤੁਰਨੇ ਤੇ ਤਾ ਮੌਤ ਬੀ ਚੰਗੀ ਹੈ। ਉਸੇ ਵੇਲੇ ਹੱਟੀ ਤੇ ਆਟਾਕੋਟਾ ਖਰੀਦਕੇ ਅੱਠ ਅੱਠ ਮੰਨੀਆਂ ਗੇੜ ਲਈਆਂ। ਜਾਂ ਖਾਣ ਲੱਗੇ ਤਾਂ ਪ੍ਰਮਸਿੰਹੁ ਨੇ ਆਖਿ-ਆ ਐਪਰ ਪਹਾੜ ਕੰਨੀ ਘਰਾਟਾਂ ਦਾ ਪੀਠਾ ਹੋਇਆ ਆਟਾ ਬਾਹਲਾ ਬਰੀਕ ਹੁੰਦਾ ਹੈ। ਘੁੱਲੂ ਅਰ ਫੂਲੇ ਨੇ ਆਖਿਆ ਕੀ ਆਖਣਾ ਹੈ ਜੇ ਬਰੀਕ ਹੁੰਦਾ ਹੈ ਪਰ ਓਹ ਤਾ ਕਿਰਕਲਵਾਲਾ ਹੁੰਦਾ ਹੈਨਾ। ਦੇਵੀਦੀ ਸੌਂਹੁੰ ਆਹਾਂ ਘੁੱਲੂ ਜਿੱਦਣ ਦਾ ਇਹ ਆਟਾ ਆਪਾਂ ਖਾਣ ਲੱਗੇ ਹੈਂ ਕੇਹੜੇ ਸਾਲੇ ਨੂੰ ਰੱਜਕੇ ਭੁੱਖ ਲੱਗਦੀ ਹੈ। ਆਹਾਂ ਅੱਗੇ ਮੈਂ ਜਦ ਘਰ ਹੁੰਦਾ ਸਾ ਰੱਜਕੇ ਅੱਛੀ ਰੋਟੀ ਖਾ ਲੈਂਦਾ ਹੁੰਦਾ ਸਾ ਹੁਣ ਇਹ ਪਹਾੜ ਦਾ ਪਾਣੀ ਐਹਾ ਬੁਰਾ ਹੈ ਕਿ ਮੈਂ ਅੱਠ ਟਾਪਾਂ ਬੀ ਜੋ ਨਿਰੇ ਚਹੁੰਕੁ ਸੇਰਾਂ ਦੀਆਂ ਹੋਣਗੀਆਂ ਮਰਕੇ ਛੱਕੁ ਹੁੰਦੀਆਂ ਹਨ। ਘੁੱਲੂ ਨੇ ਆਖਿਆ ਅੜਿਆ ਘਰਾਂ ਦੀਆਂ ਕੇਹੜੀਆਂ ਗੱਲਾਂ ਹਨ ਪੇਲਵਾਂ ਘਰੀਂ ਹੋਣਾ ਛਾਹ ਪਾਣੀ ਦੀ ਲੈਹਰ ਅਰ ਦੁੱਧ ਦਹੀਂ ਦੀ ਬਹਾਰ ਹੋਣੀ। ਸੌਂਹੁੰ ਚਾਚੇ ਦੀ ਐਤ ਵੇਲੇ ਨੂੰ ਪੰਜ ਸੱਤ ਵਾਰ ਟੁੱਕੁ ਖਾ ਲੈਂਦੇ ਅਰ ਛਾਹ ਪਾਣੀ ਦੀਆਂ ਦੋ ਤਿੰਨ ਬਾਟੀਆਂ ਅੱਡ ਪੀ ਲੈਂਦੇ ਅਰ ਦਾਲੇ ਫੱਕੇ ਅਰ ਛੱਲੀ ਤੁੱਕੇ ਦੀ ਕਾਈ ਗਿਣਤੀ ਨਹੀਂ ਸੀ। ਹੁਣ ਤੜਕੇ ਤੇ ਲੈਕੇ ਐਨਾਂ ਫੁਲਕੀਆਂ ਤੇ ਬਾਝ ਠੋਸਾ ਬੀ ਨਹੀਂ ਖਾੱਧਾ।

ਜਾਂ ਟੁੱਕੁ ਟੇਰਾ ਖਾ ਚੁੱਕੇ ਤਾਂ ਦੋਹੁੰ ਚਹੁੰ ਦਿਨੀਂ ਛਿਆਰਪੁਰੇ ਪਹੁੰਚੇ। ਗੱਡਿਆਂ ਨੂੰ ਪੜਾਉ ਉੱਤੇ ਘੜਿਆਕੇ ਦੋ ਆਦਮੀ ਸਹਿਰ ਵਿੱਚ ਵੜੇ। ਅੱਗੇ ਇੱਕ ਹਲਵਾਈ ਦੀ ਹੱਟੀ ਪੁਰ ਸੈਦਾ ਦੇਖਕੇ ਪੁੱਛਣ ਲੱਗੇ ਕੀ ਭਾਉ ਦੇਂਹਗਾ ਲਾਲਾ ਰੇਉੜੀਆਂ? ਉਸ ਨੇ ਕਿਹਾ ਲੈ ਲੈ ਚੌਧਰੀ ਰੇਉੜੀਆਂ ਪੈਸੇ ਦੀਆਂ ਅੱਧਸੇਰ ਮਿਲਣਗੀਆਂ। ਜੱਟੀਂ

ਆਖਿਆ ਆਹੋ ਓਏ ਦਸੇਰ ਨਾ ਦਸੇਰ ਗਾਹਾਂ ਵੇਚਣੀਆਂ ਹਨ ਤਾਂ ਸੇਰ ਦੇਹ ਪੜੇ ॥

ਹਲਵਾਈ ਨੇ ਆਖਿਆ ਚੋਧਰੀ ਖੰਡਦੀਆਂ ਹਨ ਅਧਸੇਰ ਹੀ ਆਉਣਗੀਆਂ ॥

ਜੱਟਾਂ ਨੇ ਆਖਿਆ ਵੇਖਾਂ ਖੱਤਰੀਆਂ ਨੂੰ ਝੂਠ ਕੇਡਾ ਆਉਂਦਾ ਹੈ। ਚੱਲ ਓਏ ਘੁੱਲੂ ਆਪਾਂ ਇਹਥੋਂ ਨਾ ਲਇਜੇ ਖੰਡਦੀਆਂ ਨਾ ਟਾਇਰ ਦੀਆਂ ਹਨ! ਅਸੀਂ ਜਾਣੀਦੇ ਨਿਆਣੇ ਹਾਂ ਗੱਚਲ਼ ਦੀਆਂ ਰੇਉੜੀਆਂ ਹਨ ਤਾ ਸਾ ਨੂੰ ਖੰਡਦੀਆਂ ਦੱਸਦਾ ਹੈ ॥

ਜਾਂ ਸਹਿਰ ਦਾ ਸੈਲ ਕਰ ਚੁੱਕੇ ਤਾਂ ਇੱਕ ਜਗਾ ਤੇ ਆਕੇ ਦੋ ਜੋੜੀਆਂ ਲਗੇਜਿਆਂ ਦੀਆਂ ਅਰ ਦੋ ਸਾਰੰਗੇ ਅਰ ਦੋ ਖਰੋਟ ਦੀ ਲੱਕੜੀ ਦੀਆਂ ਬਣੀਆਂ ਹੋਈਆਂ ਢੱਡਾਂ ਅਰ ਸਾਰੰਗੇ ਦੇ ਗਜਾਂ ਨਾਲ਼ ਬਨਲੇ ਲਈ ਪਾਉ ਪਾਉ ਘੁੰਗਰੂ ਖਰੀਦ ਲਏ। ਅਰ ਆਉਂਦਿਆਂ ਹੀ ਆਪਣੇ ਗੱਡੇ ਹੱਕ ਦਿੱਤੇ ॥

ਜਾਂ ਰਾਹ ਵਿੱਚ ਚੋਆਂ ਦੀ ਰੇਤ ਬਹੁਤ ਆਈ ਤਾਂ ਬੌਲਦਾਂ ਦੀ ਚਾਲ ਮੱਠੀ ਵੇਖਕੇ ਇਨਾਂ ਬੇਲੀਆਂ ਨਾਲ਼ ਪਰੈਲਾਂ ਮਾਰਨ ਲੱਗੇ। ਕੋਈ ਆਖਦਾ (ਤੱਤੱਤੱਤ ਹੱਾ ਤੇਰੇ ਖਸਮ ਦਾ ਨਾਸ ਹੋ ਜਾਵੇ ਧਾੜ ਦੇ ਜਾਣਿਆ ਗੇਰਿਆ ਤੁਰਦਾ ਕਿਉ ਨਹੀਂ ?) ਕੋਈ ਆਖਦਾ (ਹਾ ਤੇਰੇ ਖਸਮ ਦਾ ਭਲਾ ਹੋ ਜਾਏ) ਕੋਈ ਜੀਭ ਦੀ ਚਿਟਕਾਰੀ ਮਾਰਕੇ ਆਖਦਾ (ਬੌਲ਼ਦਾ ਤੈਂ ਨੂੰ ਦੇਆਂ ਧਾੜ ਦੇ ਤੁਰਦਾ ਕਿਉ ਨਹੀਂ ?) ਕੋਈ ਮੀਣੇ ਨੂੰ ਕੋਈ ਸਾਵੇ ਨੂੰ ਅਰ ਕੋਈ ਨੈਹਰੇ ਨੂੰ ਕੋਈ ਲੰਡੇ ਨੂੰ ਪਰੈਲਾਂ ਬਰਸਾਕੇ ਗਾਲ਼ਾਂ ਕੱਢਦਾ ਸਾ। ਕੋਈ ਆਖਦਾ ਸਾ) ਚੱਪਿਆ ਤੈ ਨੂੰ ਚੋਰ ਲੈ ਜਾਣ ॥)

ਜਾਂ ਰੇਤ ਨੰਘੇ ਤਾਂ ਆਖਣ ਲੱਗੇ ਮਰੋ ਓਏ ਆਹ ਰੇਤ ਤਾ ਕਿਨਾਂ ਮੁਲਖਾਂ ਦੀ ਐਥੇ ਆ ਪਈ ਹੈ ਰੌਂਦੇ ਦੇਸ ਬਲਾਉਣੇ ਨੂੰ। ਭਾਮੇਂ ਸਾ ਨੂੰ ਕੋਈ ਕੁਹੁੰ ਆਖ ਲਵੇ ਪਰ ਐਤ ਗੱਲੋ ਤਾ ਫਰੰਗੀ ਦਾ ਰਾਜ

ਬਹੁਤ ਚੰਗਾ ਹੈ ਜਿਨ ਪੱਕੀਆਂ ਸੜਕਾਂ ਬਣਾ ਦਿੱਤੀਆਂ। ਗੁਰੂ ਸਾਨੂੰ ਤਾ ਜੀਉਂਦਿਆਂ ਨੂੰ ਫੇਰ ਇਸ ਦੇਸ ਕਦੀ ਨਾ ਲਿਆਵੇ॥

ਹੁਣ ਕਈਆਂ ਦਿਨਾਂ ਤੇ ਬਾਦ ਓਹ ਜੱਟ ਲੁਦੇਹਾਲੇ ਹੋਕੇ ਆਪਣੇ ਪਿੰਡ ਪਹੁੰਚੇ। ਜਾਂ ਘਰ ਆਏ ਤਾਂ ਸੁਣਿਆ ਭਈ ਅੱਜੂ ਤੇ ਪੰਜਮੇਂ ਦਿਂਹ ਨੂੰ ਛਪਾਰ ਦਾ ਮੇਲਾ ਹੈ। ਇੱਕ ਜੱਟ ਨੇ ਕਿਸੇ ਦੂਜੇ ਜੱਟ ਨੂੰ ਆਖਿਆ ਕਿਂਉ ਓਏ ਗਭਰੂਆ ਮੇਲੇ ਚਲਣਾ ਈ? ਉਸ ਨੇ ਆਖਿਆ ਇਨਾਂ ਮੇਲਿਆਂ ਦਾ ਕੀ ਦੇਖਣਾ। ਮੇਲਾ ਮੁਕਤਸਰ ਜੀ ਦਾ ਅਰ ਮੇਲਾ ਦਮਦਮੇ ਜੀ ਦਾ ਜਾਂ ਮੇਲਾ ਥੋੜਾ ਬਾਹਲਾ ਲੁਦੇਹਾਲੇ ਰੋਸਨੀ ਦਾ!

ਉਹ ਨੇ ਆਖਿਆ ਓਏ ਇਹ ਤਾ ਸੱਚ ਹੈ ਪਰ ਦੇਖੇਂਗਾ ਨਾ ਏਥੇ ਬੀ ਜੱਟ ਕੀ ਕੀ ਲੁਹੜੇਂ ਕਰਦੇ ਹਨ। ਮੈਂਹੂੰ ਦੇਵੀ ਦੀ ਭਈ ਜੇਹੜੀਆਂ ਰੰਨਾਂ ਬੀ ਆਉਂਦੀਆਂ ਹਨ ਨਾ ਹੀ ਪੁੱਛ। ਨਾਲੇ ਉੱਥੇ ਭਾਵੇਂ ਕੋਈ ਕੇਡਾ ਖਰੂਦ ਕਰੇ ਸੁੱਤੇ ਕੰਨ ਨਹੀਂ ਉਘਾੜਦਾ। ਅਰ ਨਾ ਕੋਈ ਛੁਪਾਹੀ ਛਪ੍ਰਹੀਹੀ ਉੱਥੇ ਕਿਸੇ ਨੂੰ ਕੁਹੁੰ ਆਖਦਾ ਹੈ॥

ਉਸ ਨੇ ਆਖਿਆ ਨੇਸਾ ਓਏ ਤੇਰੇ ਮੂੰਹ ਵਿੱਚ ਕੇਡਾ ਸਾਹਨ ਆਇਆ ਹੈ, ਛੁਪਾਹੀ ਤਾ ਕਹਿੰਦੇ ਕਹਾਉਂਦੇ ਦਾ ਮੂੰਹ ਫੇਰ ਦਿੰਦੇ ਹਨ। ਪਰੂੰ ਦੇ ਸਾਲ ਅਸੀਂ ਸੁਣਿਆਂ ਸਾ ਭਈ ਬਘਲਸਿੰਹ ਚੌਧਰੀ ਦੇ ਪੁੱਤ ਨੇ ਕਿਸੇ ਜਣੀ ਨੂੰ ਹੱਥ ਪਾਇਆ ਸਾ ਠਾਣੇ ਦੇ ਛੁਪਾਹਿਆਂ ਨੇ ਉਹ ਦਾ ਐਹਾ ਲਾਜ ਕੀਤਾ ਕਿ ਭਾਈ ਭਾਈ ਕਰਕੇ ਅਰ ਧਰਤ ਨਿਸਕਾਰਕੇ ਛੁੱਟਾ॥

ਉਸ ਜੱਟ ਨੇ ਆਖਿਆ ਓਏ ਕਿਹਨਾਂ ਗਦੂਤਾਂ ਦਾ ਨਾਉਂ ਲੈਂਦਾ ਹੈ ਭਈਆ ਉਨਾਂ ਦੀਆਂ ਕੀ ਗੱਲਾਂ ਹਨ ਕਿ ਜਿਨਾਂ ਨੇ ਘੜੇ ਘੜੇ ਸਰਾਬ ਦੀਆਂ ਦੇ ਦੇ ਬੋਤਲਾਂ ਨਿਘਾਰ ਜਾਣੀਆਂ। ਆਪਾਂ ਤਾਂ ਐਤਕੀ ਵਾਰ ਗਏ ਹਾਂ ਕਦੀ ਕਿਸੇ ਛੁਪਾਹੀ ਨੇ ਨਹੀਂ ਬੁਲਾਏ ਸੋ ਚੱਲ ਪਰੇ ਚਾਰ ਦਿਨ ਮੌਜ ਵੇਖ ਆਇਏ॥

ਹੁਣ ਪੰਜ ਸੱਤ ਗੱਭਰੂ ਮਿਲਕੇ ਛੁਪਾਰ ਦੇ ਮੇਲੇ ਨੂੰ ਤਿਆਰ ਹੋਏ। ਕਿਸੇ ਨੇ ਡੱਬਾਖੇਸ ਅਰ ਕਿਨੇ ਤੇਲੇ ਸੂਤ ਦੇ ਡੋਰੇਵਾਲੀ ਚੁਤੈਹੀ ਕੱਢਕੇ ਉਪਰ ਲਈ। ਭਾਵੇਂ ਮਹੀਨਾ ਤਾ ਭਾਦੋਂ ਦਾ ਅਰ ਅੱਤ ਤੌਂਦੀ ਪੈਂਦੀ ਸੀ ਪਰ ਕਿਨੇ ਲਾਲ ਲੋਈ ਕੱਢਕੇ ਹੀ ਉੱਪਰ ਲਈ। ਕਿਨੇ ਐਹਾ ਸਾਂਗ ਬਣਾਇਆ ਕਿ ਤੇੜ ਤਾ ਹਰੇ ਗੁਲਬਦਨ ਦੀ ਸੁੱਥਣ ਅਰ ਗਲ੍ਹ ਵਿੱਚ ਖਾਸੇ ਦਾ ਕੁੜਤਾ ਅਰ ਉੱਪਰ ਮਾਸੜ ਤੇ ਮੰਗਕੇ ਬੰਦਰੀ ਛੀਂਟ ਦਾ ਰੂੰ ਭਰਿਆਂ ਕਾਦਰਾ ਫਰਗਲ੍ਹ ਚੋਗੇ ਦੇ ਥਾਂ ਲੈ ਲਿਆ। ਭਾਵੇਂ ਦਿਨ ਤਾ ਰੋਹੀ ਦੇ ਸੇ ਪਰ ਮੇਲੇ ਦੇ ਚਾਉ ਅਰ ਢੱਡ ਸਾਰੰਗੀ ਦੀ ਅਵਾਜ ਨੇ ਗਰਮੀ ਤੌਂਦੀ ਕੌਂਹ ਨਾ ਸੁੱਝਣ ਦਿੱਤੀ॥

ਹੁਣ ਮੇਲੇ ਵਿੱਚ ਵੜਦੇ ਹੀ ਭੂਹੇ ਚੜ੍ਹ ਗਏ ਕਿਨੇ ਤਾ ਕਿਸੇ ਜੱਟੀ ਦੇ ਗਿਰਦੇ ਘੇਰਾ ਪਾ ਲਿਆ ਅਰ ਕੋਈ ਪਘੂੜੇ ਝੂਟਣ ਜਾ ਲੱਗਾ। ਕਿਨੇ ਆਖਿਆ ਆਉ ਓਏ ਦੇਖਿਆ ਤੈ ਨੂੰ ਲੰਗੋਜੇ ਵੱਜਦੇ ਸੁਣਾ-ਇਜੇ। ਇੱਕ ਜਗਾ ਜਾਕੇ ਕੀ ਦੇਖਿਆ ਕਿ ਪੰਜ ਸੱਤ ਸੌ ਮਨੁੱਖ ਦੀ ਪ੍ਰੰਬਲ੍ਹੀ ਲੱਗੀ ਹੋਈ ਅਰ ਵਿੱਚ ਦੂਰ ਦੂਰ ਦੇ ਜੱਟ ਆਪੋ ਆਪਣੇ ਰਾਗ ਸੁਣਾਉਂਦੇ ਹਨ। ਕੋਈ ਤਾ ਉਨ੍ਹਾਂ ਵਿੱਚ ਕਲੀਆਂ ਲਾਉਂਦਾ ਅਰ ਕੋਈ ਕਿਸੇ ਦੀਆਂ ਬੈਤਾਂ ਗਾਉਂਦਾ ਅਰ ਕੋਈ ਕਾਹਨ ਗੁਜਰੀ ਦਾ ਝੇੜਾ ਅਰ ਕੋਈ ਰਾਜੇ ਰਸਾਲੂ ਦੀ ਵਾਰ ਗਾਉਂਦਾ ਸਾ। ਕੋਈ ਬੋਲਿਆ ਭਈ ਆਓ ਹੁਣ ਹੀਰ ਰਾਂਝਾ ਅਰ ਸੱਸੀ ਪੁੰਨੂੰ ਗਾਸਿਜੇ। ਕਿਨੇ ਕਿਹਾ ਨਾ ਭਈ ਅਸੀਂ ਤਾ ਰਾਜਾ ਭਰਥਰੀ ਅਰ ਗੋਪੀਚੰਦ ਗਾਉਣਾ ਹੈ॥

ਇੱਕ ਜੱਟ ਬੋਲਿਆ ਭਈ ਏਹ ਸੱਭੇ ਗਾਉਂਦੇ ਤਾ ਠੀਕ ਹਨ ਪਰ ਕੱਕੜਵਾਲ੍ਹਿਜੇ ਬਾਹਮਣ ਨਾਲੋਂ ਘੱਟ!

ਇੱਕ ਹੋਰ ਬੋਲਿਆ ਆਹੋ ਓਏ ਕੱਕੜਵਾਲ੍ਹਿਜੇ ਨੂੰ ਸਾਡੇ ਪਿੰਡ ਦੇ ਰਾਗੀਆਂ ਨੇ ਕਈ ਵਾਰੀ ਟੰਗ ਹੇਠ ਦੀ ਲੰਘਾਇਆ ਹੋਇਆ ਹੈ॥

ਏਹ ਗੱਲਾਂ ਕਰਦੇ ਹੀ ਸੇ ਕਿ ਐਤਨੇ ਚਿਰ ਨੂੰ ਕੱਕੜਵਾਲੀਆ ਬਾਹਮਣ ਬੀ ਮੁੰਡੇ ਜੇਡਾ ਸਾਰੰਗਾ ਕੱਛ ਵਿੱਚ ਦੇਈ ਆ ਨਿੱਕਲਿ-ਆ। ਜਾਂ ਉਸ ਦੇ ਨਾਲ਼ ਢੱਡ ਬੱਜਨ ਲੱਗੀ ਤਾਂ ਨਾ ਪੁੱਛ ਭਈ ਕੇਡੀਕੁ ਮੌਜ ਬੱਣੀ। ਜਾਂ ਉਸ ਨੇ ਲੰਮੀ ਹੇਕ ਨਾਲ਼ ਗੀਤ ਗਾਮੇਂ ਤਾਂ ਮਾਲਵੇ ਦੇ ਜੱਟ ਲੱਗੇ ਰੁਪੈਜੇ ਪੈਸੇ ਸਿੱਟਨ। ਗੱਲ ਕਾਹਦੀ ਦੋਹੁੰ ਘੜੀਆਂ ਵਿੱਚ ਤਿੰਨ ਚਾਰ ਸਉ ਟਕਾ ਪੰਜ ਦਸ ਰੁਪੈਜੇ ਅਰ ਚੁਆਨੀਆਂ ਅਠਿਆਨੀਆਂ ਦੀ ਕਾਈ ਗਿਣਤੀ ਨਾ ਰਹੀ।

ਇੱਕ ਜੱਟ ਨੇ ਕਿਹਾ ਜੀ ਮਿੱਛਰ ਜੀ ਕੋਈ ਧੇਤੇ ਦਾ ਟੱਪਾ ਬੀ ਸੁਣਾਉਗਾ ਮਿਹਰਬਾਨਗੀ ਕਰਕੇ?

ਮਿੱਛਰ ਨੇ ਸਾਰੰਗੇ ਨੂੰ ਲੰਮੀਆਂ ਘੀਆਂ ਦੇਕੇ ਇਸ ਤਰਾਂ ਨਾਲ਼ ਧੇਤੇ ਦੇ ਟੱਪੇ ਗਾਮੇਂ। ਜਿਹੇਕੁ (ਚੂਚਕ ਬੱਚੀਏ ਨੀ ਤੈਂ ਮਰ ਜਾਣਾ ਨੀ ਕੋਈ ਦਮ ਮਾਣ ਲੈ ਨੀ ਵਖਤੁ ਨਾ ਧਿਆਉਣਾ) ਫੇਰ ਕਦੀ ਤਾ ਵਿੱਚ ਕੋਈ ਸੱਸੀ ਦੀ ਬੈਂਤ ਪੜ੍ਹ ਦਿੰਦਾ ਅਰ ਕਦੀ ਕੋਈ ਹਨੂਨਾਟਕ ਅਰ ਸੁੰਦਰਦਾਸ ਦਾ ਕਬਿਤ ਸਵੈਯਾ ਪੜ੍ਹ ਦਿੰਦਾ ਸਾ। ਪਰ ਉੱਪਰ ਜਾਕੇ ਇਤਨਾ ਲੰਮੀ ਅਵਾਜ ਨਾਲ਼ ਜਰੂਰ ਗਾਉ ਦਿੰਦਾ ਸਾ ਕਿ (ਚੂਚਕ ਬੱਚੀਏ) ਕਦੀ ਕਹਿ ਦਿੰਦਾ (ਹੈ ਨੀ ਮਰ ਜਾਣਾ) ਕਦੀ ਕਹਿ ਦਿੰਦਾ ਸਾ (ਆਖੇ ਮੇਰੇ ਲੱਗ ਜਾ ਨੀ ਲੱਗ ਜਾ ਨੀ ਹੀਰ ਸਲੇ-ਟੀਜੇ ਕੋਈ ਦਮ ਮਾਣ ਲੈ ਨੀ ਵਖਤੁ ਨਾ ਧਿਆਉਣਾ)॥

ਫੇਰ ਉਸ ਨੇ ਪੰਜਾਂ ਸੱਤਾਂ ਸਾਧਾਂ ਨੂੰ ਬੈਠੇ ਦੇਖਕੇ ਐਹੇ ਜੇਹੇ ਬਰਾਗ ਦੇ ਗੀਤ ਬੀ ਗਾਮੇਂ ਕਿ ਜਿਨਾਂ ਪੁਰ ਸਾਧ ਬੀ ਕੱਪੜੇ ਲਾਹ ਲਾਹ ਪਿੜ ਵਿੱਚ ਸਿੱਟਨ ਲੱਗ ਗਏ (ਸੁਣ ਨੀ ਜਿੰਦੜੀਏ ਰਾਮ ਸੁਮ੍ਹਾਲੀਂ) ਕੱਬਿਤ। ਸੁਣ ਸੁਣ ਮੇਰੇ ਮਨਾ ਭਜਲੇ ਦਾ ਏਹੀ ਸਮਾ ਰਾਮ ਭਜ ਰਾਮ ਭਜ ਕਾਮ ਤੇਰੇ ਆਇਗਾ। ਪਾਈ ਹੈ ਮਨੁੱਖ ਦੇਹ ਸੋ ਤਾ ਤੇਰੀ ਹੋਊ ਖੇਹ ਰਾਮ ਜੀ ਦਾ ਨਾਮ ਲੇਹ ਸਾਗਰ ਲੰਘਾਇਗਾ। ਮਾਤ ਪਿਤਾ ਭਾਈ ਬੰਧ ਹੋਰ ਸਰਬੰਧ ਸਾਰੇ ਸਭੀ ਝੂਠੇ ਜਾਣ ਕੁਛ ਹੱਥ ਨਹੀਂ

ਆਇਗਾ। ਕਹੇ ਹੈ ਪਖੀਰ ਭਾਈ ਤਰੁ ਭਾਵਾਂ ਡੁੱਬ ਇਹੋ ਸਮਾਦੂਰ-ਲੱਭ ਫੇਰ ਮਨੁ ਪਛਤਾਇਗਾ। (ਸੁਲ ਨੀ ਜਿੰਦੜੀਏ ਰਾਮ ਸਮ੍ਹਾਲੀਂ)।

ਫੇਰ ਉਸ ਨੇ ਐਹੇ ਜੇਹੇ ਗੀਤ ਗਾਏ (ਸੁਲ ਓਏ ਕਾਗਾ ਜਾਈਂ ਪਰਦੇਸੇ, ਮੇਰੇ ਪੀਆ ਨੂੰ ਦੇਈਂ ਸੰਦੇਸੇ। ਤੇਰੀ ਨਾਰ ਬਰਾਗਨ ਹੋਈ, ਉਹ ਦੀ ਪੀੜ ਨਾ ਜਾਣੇ ਕੋਈ। ਉਹ ਦਾ ਹਾਲ ਬੜਾ ਦੁਖਿਆਰਾ, ਤੈਂ ਬਿਨ ਕਾਈ ਨਾ ਪੁੱਛਣਹਾਰਾ। ਤੁਧ ਬਿਨ ਕਿਸ ਨੂੰ ਹਾਲ ਸੁਣਾਵੇ, ਪਾਵੇ ਔਸੀਆਂ ਕਾਗ ਉਡਾਵੇ। ਸੁਣੀ ਮਨਾ ਮੇਰਿਆ ਕੋਈ ਦਮ ਮਾਲ ਲੈ ਮੈਂ ਬੰਦੀ ਤੇਰੀ ਹੋ ਗਈ ਅੱਜ ਦੀ ਪਰਾਹੁਣੀ ਨੂੰ ਮੂੰਹ ਤੇ ਬੁਲਾਇ ਲੈ॥ )

ਏਹ ਗੀਤ ਗਾਕੇ ਜਾਂ ਕੱਕੜਵਾਲੀਆ ਉੱਥੋਂ ਪੈਸੇ ਰੁਪੈਜੇ ਸਮੇਟਕੇ ਤੁਰਿਆ ਤਾਂ ਜੱਟ ਆਪਸਵਿੱਚੀਂ ਆਖਣ ਲੱਗੇ ਭਈ ਨਹੀਂ ਰੀਸਾਂ ਇਸ ਮਿੱਛਰ ਦੀਆਂ। ਭਈਆ ਇਸ ਦੇ ਤਾ ਸੁਰੱਸੁਤੀ ਜੀਭੇ ਚੜ੍ਹੀ ਹੋਈ ਹੈ। ਵੇਖਿਆ ਜਦੋਂ ਦਾ ਪਿੜ ਵਿੱਚ ਬੜਿਆ ਕਿਸੇ ਦੂਜੇ ਨੂੰ ਬੋਲਣ ਦਿੱਤਾ ਹੈ? ਵੇਹਖਾਂ ਇਸ ਦੇ ਆਉਣੇ ਤੇ ਪਹਿਲਾਂ ਕਿੰਨੇ ਰਾਗੀ ਬੜ੍ਹਕਾਂ ਮਾਰਦੇ ਸੇ ਜਾਂ ਇਹ ਆਇਆ ਸਭਨਾਂ ਨੂੰ ਮਰਗੜੀ ਅਰ ਫੰਦਲ ਪੈ ਗਈ ਸੀ। ਦੋ ਤਿੰਨ ਜੱਟ ਬੋਲੇ ਵੀਰਾ ਇਹ ਦੇ ਸਾਹਮਣੇ ਬੋਲਣੇ ਦੀ ਕਿਹ ਨੂੰ ਪਾਉਂ ਹੈ? ਕਿਹ ਦੀ ਮਾਂ ਨੇ ਧੌਂਸਾ ਜਾਇਆ ਹੈ ਜੋ ਇਹ ਦੇ ਨਾਲ ਨੌਂਹ ਲਵੇ ਕਿਨੇ ਸੱਚ ਆਖਿਆ ਹੈ ਭਈ ( ਸੱਪ ਦੇ ਸਾਹਮਣੇ ਦੀਵਾ ਨਹੀਂ ਬਲਦਾ) ਭਈਆ ਇੱਕ ਵਾਰ ਅਸੀਂ ਇਸ ਨੂੰ ਲੁਦੇਹਾਣੇ ਦੀ ਰੋਸਨੀ ਵਿੱਚ ਗਾਉਂਦੇ ਵੇਖਿਆ ਗਊ ਦੀ ਸੌਂਹੁੰ ਕੋਈ ਇਹ ਦੇ ਸਾਹਮਣੇ ਨਹੀਂ ਬੋਲਿਆ। ਇਹ ਦੇ ਪਿੜ ਗੁਰੂ ਨੇ ਬਰਕਤ ਪਾਈ ਹੋਈ ਹੈ ਜਿੱਥੇ ਬੰਦਾ ਜਾ ਖੜਾ ਹੁੰਦਾ ਹੈ ਠਲ ਪਾ ਦਿੰਦਾ ਹੈ। ਮੈਂ ਨੂੰ ਦੇਹ ਦੀ ਸੌਂਹੁੰ, ਜੇ ਝੂਠ ਬੋਲਾਂ ਤਾਂ ਬਾਹਮਣ ਦੀ ਮਾਰ ਵਗੇ ਇਹ ਦੇ ਸਾਨੀ ਹੋਰ ਦੂਜਾ ਅੱਜ ਕੋਈ ਨਹੀਂ। ਭਈਆ ਸੱਚ ਕਿਹਾ ਹੈ ਕਿ

(ਸਾਹਬ ਹੱਥ ਵਡਿਆਈਆਂ ਜਿਸ ਭਾਵੇ ਤਿਸ ਦੇਇ) ਦੂਜੀ ਵਲੋਂ ਇੱਕ ਆਦਮੀ ਬੋਲਿਆ ਇਹ ਮਿਛਰ ਇੱਕ ਵਾਰ ਸਾਡੇ ਪਿੰਡ ਗਿਆ ਸਾ ਆਲਕੇ ਜੋ ਗਾਉਣ ਲੱਗਾ ਤਿੰਨ ਦਿਹ ਅਰ ਤਿੰਨ ਰਾਤੀਂ ਗਾਉਂਦਾ ਹੀ ਰਿਹਾ। ਗੁਰੂ ਝੂਠ ਨਾ ਬੁਲਾਵੇ ਅਲਣੋਣੀ ਮਿੱਟੀ ਪੁਰ ਖੜਾ ਅਰ ਤੁਸੀਂ ਪਰਮੇਸੁਰ ਦੀ ਪਰਿਆ ਸੁਣਦੇ ਹੋਂ ਤਿੰਹੁ ਦਿਨਾਂ ਵਿੱਚ ਇਨ ਝੋਲੀ ਭਰਕੇ ਟਕਿਆਂ ਦੀ ਲਿਆਂਦੀ। ਚੋਧਰੀਓ ਗੁਣੀ ਤਾ ਭਾਮਾਂ ਕੇਡਾ ਹੈ ਪਰ ਇੱਕ ਗੱਲ ਏਸ ਦੀ ਬੁਰੀ ਹੈ ਚੰਦਰਾ ਆਪਣੇ ਹੱਥ ਨਾਲ ਕਿਸੇ ਨੂੰ ਕੌਡੀ ਨਹੀਂ ਦਿੰਦਾ। ਸਾਡੇ ਪਿੰਡ ਐਤਨੇ ਟਕੇ ਬਰਸੇ ਪਰ ਇਹ ਦੀ ਮਾਂ ਪੁਰ ਤਲਾਕ ਹੈ ਜੇ ਏਨ ਕਿਸੇ ਪਖੀਰ ਫੁਕਰੇ ਦੇ ਹੱਥ ਕੋਡੀ ਧਰੀ ਹੋਵੇ। ਨਾ ਅੜਿਆ ਕਿਸੇ ਨੂੰ ਆਪ ਭੀ ਵਰਾਸਾਉਣਾ ਚਾਹੇਂਦਾ ਹੈ॥

ਇਹ ਸੁਣਕੇ ਕੋਈ ਖੱਤਰੀ ਜੇਹਾ ਬੋਲਿਆ ਭਈ ਚੋਧਰੀਓ ਪਹਿਲਾਂ ਤਾਂ ਤੁਸੀਂ ਉਸ ਬਾਹਮਣ ਦੀ ਬਡਿਆਈ ਕਰਦੇ ਨਹੀਂ ਥਕਦੇ ਸੇ ਅਰ ਹੁਣ ਗਾਲ੍ਹਾਂ ਕੱਢਣੇ ਉੱਤੇ ਲੱਕ ਬੰਨ ਲਿਆ ਇਹ ਤੁਹਾ ਨੂੰ ਕੀ ਬਾਣ ਹੈ?

ਉਨ੍ਹੀਂ ਆਖਿਆ ਭਈ ਲਾਲਾ ਜਹਾਨ ਆਰਸੀ ਹੈ ਜੇਹਾ ਦੇਖੂ ਤੇਹਾ ਆਖੂ ਸੋ ਜੋ ਕੁਛ ਦੇਖਿਆ ਸਾ ਆਖ ਦਿੱਤਾ ਦੇਹ ਦੀ ਸੌਂਹੁੰ ਮੈਂ ਝੂਠ ਤਾ ਨਹੀਂ ਆਹੰਦਾ ਮੈਂ ਨੂੰ ਤਾ ਰਿਜਕ ਦੀ ਸੌਂਹੁੰ!

ਉਨ ਹੱਸਕੇ ਆਖਿਆ ਫਿੱਟ ਤੁਹਾਡੀ ਮੱਤ ਨੂੰ ਤੁਸੀਂ ਕਿਹੇ ਜੇਹੇ ਚੰਦਰੇ ਦੇਸ ਦੇ ਹੋਂ ਜੇਹੜੇ ਗੀਣਕੂ ਗੱਲ ਵਿੱਚ ਸੌ ਸੌ ਗਾਲ੍ਹੀ ਨਾਲੇ ਹਜਾਰ ਹਜਾਰ ਸੌਂਹੁੰ ਖਾਣ ਲੱਗ ਜਾਂਦੇ ਹੋਂ?

ਜੱਟਾਂ ਨੇ ਆਖਿਆ ਭਈ ਆਹੰਦਾ ਤਾਂ ਸੱਚੁ ਹੈਂ ਜੱਟ ਦੇ ਮੂੰਹ ਗਾਲ੍ਹੀ ਬਡੀ ਚੜ੍ਹੀ ਰਹਿੰਦੀ ਹੈ ਲੈ ਭਈ ਸੌਂਹੁੰ ਗੁਰੂ ਦੀ ਨਾ ਤਾ ਅੱਜੁ ਤੇ ਲੈਕੇ ਕਦੇ ਕਿਸੇ ਦੀ ਸੌਂਹੁੰ ਖਾਧੀ ਹੈ। ਅਰ ਨਾ ਕਦੀ ਕਿਸੇ ਨੂੰ ਗਾਲ੍ਹੀ ਦੇਣੀ ਹੈ!

ਉਸ ਨੇ ਆਖਿਆ ਵਾਹ ਜੀ ਵਾਹ ਨਾਲੇ ਤਾ ਸੌਹੁੰ ਖਾ ਬੀ ਲਈ ਅਰ ਦੋ ਗਾਲ੍ਹਾਂ ਬੀ ਕੱਢ ਲਈਆਂ ਅਰ ਨਾਲੇ ਨੇਮ ਬੀ ਕਰਦਾ ਹੈ॥

ਜੱਟ ਬੋਲਿਆ ਓਹੇ ਲੁਹੜ੍ਹਾ ਨਾ ਤੂੰ ਸਿੱਧੀ ਗੱਲ ਨੂੰ ਬੀ ਗਾਲ੍ਹੀ ਅਰ ਸੁਗੰਦ ਹੀ ਸਮਝਦਾ ਹੈਂ ਨਾ ਵੀਰਾ ਐਡਾ ਨੇਮ ਸਾਡੇ ਜੱਟਾਂ ਤੇ ਕਦ ਪੁੱਗਦਾ ਹੈ ਏਹੋ ਜਿਹੀਆਂ ਗੱਲਾਂ ਤਾ ਸਾਡੇ ਮੂੰਹ ਨਿੱਤ ਚੜ੍ਹੀ-ਆਂ ਰਹਿੰਦੀਆਂ ਹਨ। ਨਾ ਭਈਆ ਸੌਹੁੰ ਗੁਰੂ ਦੀ ਸਾ ਤੇ ਐਡੀ-ਆਂ ਰੇਖਾਂ ਕਦ ਝੱਲ ਹੋਈਆਂ ਪੁੱਛ ਲੈ ਭਾਵਾਂ ਭਲਾ ਕਿੱਉ ਭਈ ਨੈਲਾਸਿੰਹਾਂ ਤੈਂ ਨੂੰ ਆਪਣੀ ਜੁਆਨੀ ਦੀ ਸੌਹੁੰ ਦੱਸ ਤਾ ਜੱਟ ਦੀ ਜੀਭ ਤੇ ਗਾਲ੍ਹੀ ਅਰ ਸੌਹੁੰ ਛੁੱਟ ਸੱਕਦੀ ਹੈ?

ਨੈਲਾਸਿੰਹ ਨੇ ਕਿਹਾ ਨਾ ਭਈ ਝੂਠ ਕਿੱਉ ਆਖਿਜੇ ਤੇਰੇ ਪਿੰਡੇ ਦੀ ਸੌਹੁੰ ਗਾਲ੍ਹੀ ਤਾ ਜੱਟਾਂ ਦੇ ਮੂੰਹ ਐਮੇਂ ਬੀ ਸਾਰਾ ਦਿਨ ਚੜ੍ਹੀ ਰਹਿੰਦੀ ਹੈ। ਤਦੇ ਸਿਆਣੇ ਆਖਦੇ ਹਨ ਨਾ ਭਈ ਜੱਟ ਦਾ ਮੂੰਹ ਭਗਵਾਨ ਨੇ ਖੁਆੜ੍ਹੇ ਨਾਲ ਪਾੜਿਆ ਸਾ।

ਹੁਲ ਮੇਲੇ ਤੇ ਪਿੱਛੋਂ ਸਭ ਲੋਕ ਘਰੀਂ ਆਏ ਇੱਕ ਜੱਟ ਆਪਣੇ ਘਰ ਆਕੇ ਤੀਮੀਂ ਨੂੰ ਬੋਲਿਆ ਲਿਆਉ ਤਾ ਨੀ ਜੇ ਚਾਟੀ ਵਿੱਚ ਥੋੜ੍ਹੀ ਬਾਹਲ੍ਹੀ ਛਾਹ ਹੋਵੇ ਤਾ ਛੰਨੇ ਵਿੱਚ ਪਾ ਦੇਹ!

ਤੀਮੀਂ ਨੇ ਅਖਿਆ ਹਾਇ ਲੁਹੜ੍ਹਾ ਛਾਹ ਤਾ ਹੁਲ ਮੈਂ ਭਰਾਈਆਂ ਦੀ ਧੀ ਨੂੰ ਸਾਰੀ ਦੇ ਦਿੱਤੀ ਸੌਹੁੰ ਚਾਚੇ ਦੀ ਇਹ ਤਾ ਬੁਰੀ ਹੋਈ!

ਜੱਟ ਨੇ ਆਖਿਆ ਜਾਣਦੀ ਨਾ ਸੇ ਭਈ ਪਤੰਦਰ ਨੇ ਆਉਣਾ ਹੈ ਛਾਹ ਮੰਗ ਬੈਠੂਗਾ ਤਾ ਕੀ ਦੇਊਂਗੀ?

ਤੀਮੀਂ ਨੇ ਆਖਿਆ ਗੋਲਾ ਅਸੀਂ ਜਾਣਦੇ ਸੇ ਭਈ ਤੈਂ ਕਦ ਆਉਣਾ ਹੈ ਬੱਸ ਪਤੰਦਰ ਪਤੰਦਰ ਨਹੀਂ ਆਖੀਦਾ ਪਤੰਦਰ ਹੋ ਪਰੇ ਆਪਣਾ॥

ਜੱਟ ਨੇ ਆਖਿਆ ਬਹੁਤੀ ਚਿੜ ਚਿੜ ਨਾ ਕਰ ਕਿਤੋਂ ਥੋੜ੍ਹੀ ਬਾ-ਲ੍ਹੀ ਛਾਹ ਲਿਆਕੇ ਦੇਹ ਨਹੀਂ ਤਾ ਦੂਆ ਦਾਉ ਕਰਾਕੇ ਰਹੇਂਗੀ॥

ਡੀਮੀਂ ਨੇ ਆਖਿਆ ਆਹੋ ਜੀ ਦੂਆ ਦਾਉ ਦੂਆ ਦਾਉ ਲਈ ਫਿਰਦਾ ਜਾਹ ਜਾਕੇ ਮੰਗਦਾ ਫਿਰ, ਮੈਂ ਕਿਸ ਬੱਚਾਪਿੱਟੀ ਦੇ ਛਾਹ ਮੰਗਲ ਜਾਮਾਂ !

ਜੱਟ ਨੇ ਕਿਹਾ ਭਲੀਮਾਲਸ ਹੈਂ ਤਾਂ ਕਿਤੋਂ ਲਿਆਕੇ ਦੇਹ ਨਹੀਂ ਤਾ ਮੇਰੇ ਮੂੰਹੋਂ ਲੈਕੇ ਰਹੇਂਗੀ। ਫੇਰ ਆਪਣੀ ਧੀ ਨੂੰ ਕਹਿਣ ਲੱਗਾ ਜਾਹ ਮਾਨੋ ਆਪਣੀ ਮਾਸੀ ਦੇ ਘਰੋਂ ਛਾਹ ਲਿਆ ਦੇਹ॥

ਮਾਨੋ ਨੇ ਆਖਿਆ ਆਹੋ ਜੀ ਲਿਆ ਦੇ, ਕਿਉ ਨਾ ਲਿਆ ਦੇਊਂਗੀ। ਜਾਹ ਤਾ ਤੂੰ ਲਿਆਉ, ਅਸੀਂ ਕੋਈ ਨਹੀਂ ਮਾਸੀ ਮੂਸੀ ਜਾਣਦੇ। ਸਾਡੀ ਮਾਂ ਆਖੂ ਤਾਂ ਜਾਮਾਂਗੇ॥

ਜੱਟ ਨੇ ਆਖਿਆ, ਜੇਹੀ ਮਾਂ ਅਰ ਤੇਹੀ ਧੀ, ਦੋਨੋਂ ਇੱਕੇ ਰੱਸੇ ਫਾਹੇ ਦੇਣੇ ਜੋਗੀਆਂ ਹਨ, ਕਿਨੇ ਸੱਚ ਆਖਿਆ ਹੈ ( ਉਂਟ ਚਾਲ੍ਹੀ ਅਰ ਬੋਤਾ ਪੈਂਤਾਲ੍ਹੀ ) ਜੇਹੀ ਚੰਦਰੀ ਆਪ ਸੀ ਤੇਹੀ ਹੋ ਧੀ ਜਣੀ ਹੈ ਸੱਚ ਹੈ ਕਿ। ਚੰਦਰੇ ਨੂੰ ਹੱਤਿਆਰਾ ਬਾਰਾਂ ਕੋਹਾਂ ਦਾ ਫੇਰ ਪਾਕੇ ਬੀ ਆਣ ਮਿਲਦਾ ਹੈ॥

ਇਨ੍ਹਾਂ ਦੀਆਂ ਏਹ ਗੱਲਾਂ ਹੋ ਹੀ ਰਹੀਆਂ ਸੀਆਂ ਕਿ ਇਤਨੇ ਚਿਰ ਨੂੰ ਬਾਹਰ ਇੱਕ ਗੱਦੋਂ ਹੀਂਗਿਆ। ਇਸ ਜੱਟ ਦੇ ਮੁੰਡੇ ਨੇ ਆਖਿ-ਆ ਓ ਚਾਚਾ ਵੇਖੇਂ ਨਾ ਬਾਹਰ ਗੱਦੋਂ ਕਿੱਕੂੰ ਰੰਭਦਾ ਹੈ॥

ਉਸ ਦੇ ਪੇਉ ਨੇ ਆਖਿਆ ਵੇਹਖਾਂ ਐਡਾ ਸਿਆਣਾ ਹੋ ਇਆ ਅਰ ਮੂੰਹ ਦਾੜ੍ਹੀ ਆਈ ਹੈ ਪਰ ਧੁਣ ਤੀਕੁ ਐਨਾ ਬੀ ਨਹੀਂ ਜਾਣਦਾ ਕਿ ਰੰਭਦੀਆਂ ਗਾਈਆਂ ਹੁੰਦੀਆਂ ਹਨ। ਨਾ ਮੌਹਰੀ ਦਿਆ ਕਦੀ ਗੱਦੋਂ ਬੀ ਰੰਭਦੇ ਹੁੰਦੇ ਹਨ। ਇਨ੍ਹਾਂ ਦੀ ਬੋਲੀ ਨੂੰ ਹੀਂਗਣਾ ਸੱਦੀਦਾ ਹੈ॥

ਮੁੰਡੇ ਨੇ ਆਖਿਆ ਚਾਚਾ ਮੈਂ ਤਾ ਇਹੋ ਜਾਣਦਾ ਸਾ ਭਈ ਸਭਨਾਂ ਡੰਗਰਾਂ ਦੀ ਬੋਲੀ ਨੂੰ ਰੰਭਣਾ ਹੀ ਸੱਦੀਦਾ ਹੈ॥

ਜੱਟ ਨੇ ਆਖਿਆ ਸੁਣ ਮੈਂ ਤੈਂ ਨੂੰ ਸਿਖਾਲ ਛੱਡਾਂ ਅੱਗੇ ਪਿੱਛੇ

ਦੀ ਮੱਤ ਹੈ ਡੰਗਰਾਂ ਦੀ ਬੋਲੀ ਦੇ ਨਾਉਂ ਜੁਦੇ ਜੁਦੇ ਹੁੰਦੇ ਹਨ ਜਿਹਾਕੁ ਗਊ ਬੱਛੀ ਬੌਲਦ ਰੰਭਦਾ ਹੈ। ਸੰਢਾ ਬੜ੍ਹਕਦਾ ਹੈ। ਮੈਂਹ ਅਰ ਝੋਟਾ ਰਿੰਗਦਾ ਹੈ। ਘੋੜਾ ਹਿਲਕਦਾ ਅਰ ਗਦੋਂ ਹੀਂਗਦਾ ਹੈ ਬੱਕਰੀ ਮਿਲਕਦੀ ਅਰ ਕੁੱਤਾ ਭੌਂਕਦਾ ਅਰ ਕਤੂਰਾ ਟੌਂਕਦਾ ਹੈ। ਬਿੱਲੀ ਮਿਆਉਂਦੀ ਹੈ॥

ਫੇਰ ਆਖਿਆ ਸੁਲ ਮੈਂ ਤੈਂ ਨੂੰ ਹੋਰ ਗੱਲ ਦੱਸ ਛਡਾਂ ਜੋ ਇਨਾਂ ਵਿੱਚੋਂ ਕਿਸੇ ਡੰਗਰ ਨੂੰ ਆਪਣੀ ਵਲ ਸੱਦਣਾ ਹੋਵੇ ਤਾਂ ਐਉਂ ਆ- ਖੀਦਾ ਹੈ ਜਿਹਾਕੁ ਜੇ ਘੋੜੇ ਨੂੰ ਸੱਦਣਾ ਹੋਵੇ ਤਾਂ ਪੁਚ ਪੁਚ ਆਖਕੇ ਪੁਚਕਾਰੀਦਾ ਹੈ। ਅਰ ਜੇ ਗਾਂ ਅਰ ਬੈਲ ਨੂੰ ਸੱਦਣਾ ਹੋਵੇ ਤਾਂ ਜੀਭ ਨਾਲ ਟਿਚਕਾਰੀ ਮਾਰੀਦੀ ਹੈ, ਜਿਹਾਕੁ ਟਿੱਚਟਿਚ ਹੁੰਦਾ ਹੈ। ਅਰ ਜੇ ਸੰਢੇ ਨੂੰ ਬੁਲਾਉਣਾ ਹੋਵੇ ਤਾਂ ਘਿਰਰੀ ਘਿਰਰੀ ਆਖੀਦਾ ਹੈ। ਅਰ ਫੇਰ ਜੇ ਮੈਂਹ ਨੂੰ ਬੁਲਾਉਣਾ ਹੋਵੇ ਤਾਂ ਡੀਓ ਡੀਓ ਕਹੀਦਾ ਅਰ ਕੁੱਤੇ ਨੂੰ ਸੱਦਣੇ ਲਈ ਤੋਹੇ ਤੋਹੇ ਆਖੀਦਾ ਹੈ।

ਜਿੱਕੁਰ ਇਨਾਂ ਡੰਗਰਾਂ ਦੇ ਸੱਦਣੇ ਦੀਆਂ ਬੋਲੀਆਂ ਜੁਦੀਆਂ ਜੁਦੀਆਂ ਹਨ ਤਿੱਕੁਰ ਹੀ ਜੇ ਆਪਣੇ ਪਾਸੋਂ ਪਰੇ ਹਟਾਉਣੇ ਹੋਣ ਤਾਂ ਓਹ ਬੋਲੀਆਂ ਬੀ ਜੁਦੀਆਂ ਜੁਦੀਆਂ ਹੀ ਹੁੰਦੀਆਂ ਹਨ। ਜਿਹਾਕੁ ਘੋੜੇ ਘੋੜੀ ਨੂੰ ਟਟਟਟ ਆਖੀਦਾ ਅਰ ਗਊ ਬੌਲਦ ਨੂੰ ਤੱਤਤੱਤ ਕਹੀਦਾ ਹੈ। ਕੁੱਤੇ ਨੂੰ ਦੂਰਦੂਰ ਅਰ ਬਿੱਲੀ ਨੂੰ ਛਿਰੁ ਛਿਰੁ ਸੁਲਾਈਦਾ ਹੈ। ਏਹ ਸਭ ਬੋਲੀਆਂ ਚੇਤੇ ਰੱਖੀਂ ਸਭਨਾਂ ਨੂੰ ਇੱਕੋ ਬੋਲੀ ਨਹੀਂ ਬੁਲਾਈਦਾ॥

ਮੁੰਡੇ ਨੇ ਕਿਹਾ ਆਹੋ ਜੀ ਜੁਦੀਆਂ ਜੁਦੀਆਂ ਨਾ ਜੁਦੀਆਂ ਜੁਦੀਆਂ। ਅਸੀਂ ਤਾਂ ਬਾਹਲਾ ਕੁਛ ਨਹੀਂ ਜਾਣਦੇ ਜੋ ਮੂੰਹ ਅੱਗੇ ਆਇਆ ਸੋ ਆਖ ਦਿੱਤਾ ਡੰਗਰ ਕੇਹੜਾ ਭਈ ਕੁਛ ਸਮਝਦੇ ਹਨ?

ਉਸ ਦਾ ਪਿਉ ਬੋਲਿਆ ਲੈ ਭਈ ਕਿਸੇ ਨੂੰ ਕੋਈ ਮੱਤ ਦੀ ਆਖੇ! ਓਹੋ ਸਮਿਆਂ ਤੈ ਨੂੰ ਗਾਲ੍ਹਾਸਦੀ ਵਗ ਜਾਵੇ। ਲਓ

ਓਏ ਵੇਖੇ ਮੈਂ ਭਤੂਏ ਨੂੰ ਮੱਤ ਦਿੰਦਾਂ ਹਾਂ ਤਾਂ ਇਹ ਸੈਹੁਰੇ ਦਾ ਅਵੈੜ੍ਹਾ ਹੀ ਜਾਂਦਾ ਹੈ। ਭਲਾ ਭਾਈ ਪਉ ਖੂਹ ਜੋ ਤੇਰੀ ਮਰਜੀ ਸੋ ਆਖਦਾ ਫਿਰ॥

ਇਹ ਸੁਣਕੇ ਤੀਮੀਂ ਬੋਲੀ ਤੂੰ ਮੁੰਡੇ ਨੂੰ ਕਿਉ ਓਕੋਂਹਦਾ ਹੈਂ ਆਪੇ ਬੋਲਣ ਸਿੱਖ ਜਾਊ। ਜਾਹ ਤੈਂ ਕੂੰਹ ਨਹੀਂ ਆਖਣਾ ਅਸੀਂ ਆਪੇ ਮੁੰਡੇ ਨੂੰ ਸਿਖਾਲ਼ ਲਮਾਂਗੇ॥

ਜੱਟ ਨੇ ਤੀਮੀਂ ਦੇ ਸਾਹਮਣੇ ਹੱਥ ਦਾ ਅੰਗੂਠਾ ਖੜ੍ਹਾ ਕਰਕੇ ਆਖਿਆ ਕਿ ਤੂੰ ਨਾ ਸਿਖਾਲ਼ ਲਮੇਂਗੀ ਆਹ ਲੱਕੜ੍ਹ ਸਿਖਾਲ਼ ਲਮੇਂਗੀ। ਤੈਂ ਹੀ ਤਾਂ ਮੁੰਡੇ ਦਾ ਨਾਸ੍ਹ ਪੱਟਿਆ ਹੈ।

ਜੱਟੀ ਨੇ ਕਿਹਾ ਬੱਸ ਟੀਣ੍ਹ ਨਹੀਂ ਦਿਖਾਲੀਦਾ ਲੈ ਜੀ ਕੇਡਾ ਆਇਆ ਹੈ ਜਾਂ ਕੁਛ ਗੱਲ ਹੁੰਦੀ ਹੈ ਤਾਂ ਛੇਤੀ ਦੇਕੇ ਲੱਕੜ੍ਹ ਦਿਖਾਲਣ ਲੱਗ ਜਾਂਦਾ ਹੈ। ਆਹਾਂ ਮੈਂ ਨਹੀਂ ਲਾਡ ਜਾਣਦੀ ਜੇ ਤੂੰ ਫੇਰ ਮੈਂ ਨੂੰ ਟੀਣ੍ਹ ਦਿਖਾਲੇਂਗਾ ਤਾਂ ਮੈਂ ਤੋਂ ਬੀ ਦੇਖਕੇ ਰਹੇਂਗਾ ਹਾਂ!

ਜੱਟ ਦੀਆਂ ਆਪਣੇ ਘਰ ਏਹ ਗੱਲਾਂ ਹੋ ਹੀ ਰਹੀਆਂ ਸੀਆਂ ਕਿ ਇਤਨੇ ਨੂੰ ਕਿਨੇ ਬਾਹਰ ਤੇ ਆਕੇ ਹਾਕ ਮਾਰੀ ਲਾਭਾ ਹੈ ਘਰ?

ਇਸ ਨੇ ਆਖਿਆ ਆਹੋ ਘਰੇ ਹਾਂ ਕੌਣ ਹੈ ਅੰਗੇ ਲੰਘਿ ਆਓ॥

ਉਸ ਨੇ ਉੱਤਰ ਦਿੱਤਾ ਮੈਂ ਹਾਂ ਰਾਮਾ ਨਾਲੇ ਪੈਰੀਂ ਪੈ ਫੁੱਫੜ੍ਹਾ!

ਲਾਭੇ ਨੇ ਸੱਤਗੁਰੂ ਆਖਕੇ ਕਿਹਾ ਆਉ ਰਾਮਿਆ ਕਿੱਕੁਰ ਆਇਆ?

ਰਾਮੇ ਨੇ ਆਖਿਆ ਫੁੱਫੜ੍ਹਾ ਬਾਪੂ ਨੇ ਇੱਕ ਕੰਮ ਦੀ ਖਾਤਰ ਤੇਰੇ ਕੋਲ਼ ਘੱਲਿਆ ਹਾਂ ਜੇਕਰ ਦੇਮੇਂ?

ਲਾਭੇ ਨੇ ਆਖਿਆ ਓਹ ਕੇਹੜ੍ਹਾ ਕੰਮ ਹੈ ਜੋ ਮੇਰੇ ਗੋਚਰਾ ਹੈ? ਆਖੂ ਤਾ ਸਹੀ ਜੇ ਮੇਰੇ ਕਰਨੇ ਲੈਕ ਹੋਊ ਤਾਂ ਮੈਂ ਤੁਹਾ ਤੇ ਨੱਬਰ ਨਹੀਂ ਸਿਰ ਦੇ ਜ਼ੋਰ ਕਰਾਂਗਾ। ਭਈ ਤੇਰੇ ਬਾਪੂ ਨੇ ਤਾਂ ਸਾਡੇ ਬਡੇ ਬਡੇ ਕੰਮ ਸੁਆਰੇ ਹੋਏ ਹਨ॥